# ਗੁਰਦਾਸ ਨੰਗਲ ਦੇ ਸ਼ਹੀਦ

## ਬੰਦਾ ਸਿੰਘ ਬਹਾਦਰ ਤੇ ਸੈਂਕੜੇ ਸਿੰਘਾਂ
## ਦੀ
## ਸ਼ਹੀਦੀ ਵਾਰਤਾ

**ਗਿਆਨੀ ਤ੍ਰਿਲੋਕ ਸਿੰਘ**



**ਸਿੰਘ ਬ੍ਰਦਰਜ਼**
ਅੰਮ੍ਰਿਤਸਰ

GURDAS NANGAL DE SHAHEED
(A historical novel on Baba Banda Singh Bahadur)
*by*
GIANI TRILOK SINGH

ISBN 81-7205-093-3

ਛੇਵੀਂ ਵਾਰ ਜੂਨ 1993
ਸਤਵੀਂ ਵਾਰ ਅਕਤੂਬਰ 2001

**ਮੁੱਲ : 60-00 ਰੁਪਏ**

ਪ੍ਰਕਾਸ਼ਕ :

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 98, ਸਿਟੀ ਸੈਂਟਰ, ਅੰਮ੍ਰਿਤਸਰ - 143 001

E-mail : singhbro@vsnl.com

Website : www.singhbrothers.com

ਛਾਪਕ :

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ

# ਭੂਮਿਕਾ

ਗਿਆਨੀ ਤ੍ਰਿਲੋਕ ਸਿੰਘ ਜੀ ਕਰਤਾ *ਮਹਾਰਾਣੀ ਜਿੰਦਾਂ* ਤੇ *ਮਹਾਰਾਣੀ ਚੰਦ ਕੌਰ* ਇਤਿਹਾਸਕ ਨਾਵਲ ਲਿਖਣ ਵਿਚ ਪਹਿਲਾਂ ਹੀ ਕਾਫ਼ੀ ਪ੍ਰਸਿੱਧੀ ਪ੍ਰਾਪਤ ਕਰ ਚੁੱਕੇ ਹਨ। ਇਨ੍ਹਾਂ ਦੀ ਇਹ *ਗੁਰਦਾਸ ਨੰਗਲ ਦੇ ਸ਼ਹੀਦ* ਨਾਮੀ ਪੁਸਤਕ ਏਸੇ ਲੜੀ ਦਾ ਇਕ ਸੁਚੱਜਾ ਮੋਤੀ ਹੈ।

ਇਤਿਹਾਸ ਚੂੰਕਿ ਇਕ ਰੁੱਖਾ ਤੇ ਖ਼ੁਸ਼ਕ ਮਜ਼ਮੂਨ ਮੰਨਿਆ ਜਾਂਦਾ ਹੈ ਅਤੇ ਸਿਵਾਇ ਇਮਤਿਹਾਨ ਦੇਣ ਵਾਲੇ ਵਿਦਿਆਰਥੀਆਂ ਦੇ ਇਤਿਹਾਸ ਪੜ੍ਹਨਾ ਆਮ ਜਨਤਾ ਦੀ ਰੁਚੀ ਦੇ ਅਨੁਕੂਲ ਨਹੀਂ ਹੈ, ਇਸ ਲਈ ਜਨਤਾ ਤਕ ਇਤਿਹਾਸ ਪਹੁੰਚਾਣ ਦਾ ਸੁਖੱਲਾ ਢੰਗ ਨਾਵਲ ਦੀ ਸੂਰਤ ਵਿਚ ਹੀ ਹੈ। ਇਤਿਹਾਸ ਦੀ ਮਹੱਤਤਾ ਸੰਸਾਰ-ਪ੍ਰਸਿੱਧ ਹੈ। ਮੁਰਦਾ ਕੌਮਾਂ ਵਿਚ ਜਾਨ ਪਾਉਣ ਦਾ ਕੰਮ ਇਤਿਹਾਸ ਹੀ ਕਰਦਾ ਹੈ। ਸਿਖ ਕੌਮ ਵਿਚ ਸ੍ਵੈ-ਮਾਨ ਤੇ ਸ੍ਵੈ-ਸਤਿਕਾਰ ਕੇਵਲ ਇਤਿਹਾਸ ਦੀ ਬਰਕਤ ਨਾਲ ਹੀ ਉਤਪੰਨ ਹੋ ਰਿਹਾ ਹੈ। ਸਿਖ ਕੌਮ ਰਾਜਨੀਤਕ ਲਪੇਟ ਵਿਚ ਆ ਕੇ ਖ਼ਤਮ ਹੋ ਰਹੀ ਸੀ। ਸਿੰਘ ਸਭਾ ਤੇ ਅਕਾਲੀ ਲਹਿਰ ਸਮੇਂ ਇਤਿਹਾਸ ਦੇ ਹਥਿਆਰ ਰਾਹੀਂ ਹੀ ਕੌਮ ਵਿਚ ਮੁੜ ਜਾਨ ਆਈ ਹੈ। ਇਸ ਲਈ ਕੋਈ ਸਿਖ-ਹਿਰਦਾ, ਜੋ ਕੌਮ ਵਿਚ ਸ੍ਵੈ-ਮਾਨ ਤੇ ਸ੍ਵੈ-ਸਤਿਕਾਰ ਵੇਖਣ ਦਾ ਚਾਹਵਾਨ ਹੈ, ਉਹ ਹਰ ਇਤਿਹਾਸਕ ਪੁਸਤਕ ਨੂੰ 'ਜੀ ਆਇਆਂ' ਆਖੇਗਾ।

ਨਾਵਲ ਦੀ ਸੂਰਤ ਵਿਚ ਇਤਿਹਾਸ ਲਿਖਣਾ, ਜਨਤਾ ਤਕ ਇਤਿਹਾਸ ਨੂੰ ਪਹੁੰਚਾਣਾ ਹੈ। ਇਹ ਰੋਗੀ ਨੂੰ ਮਿਠਾਸ ਵਿਚ ਦਵਾਈ ਲਪੇਟ ਕੇ ਦੇਣ ਦੇ ਮਾਨਿੰਦ ਹੈ। ਜਦ ਮਰੀਜ਼ ਦਵਾਈ ਦੀ ਕੁੜੱਤਣ ਕਰਕੇ ਦਵਾਈ ਨਾ ਖਾਵੇ ਤਾਂ ਉਸ ਨੂੰ ਜਿਊਂਦਾ ਰੱਖਣ ਦੇ ਚਾਹਵਾਨ ਦਵਾਈ ਨੂੰ ਕਿਸੇ ਮਿੱਠੀ ਵਸਤੂ ਵਿਚ

ਲਪੇਟ ਕੇ, ਦੇ ਕੇ ਉਸ ਦੇ ਪ੍ਰਾਣਾਂ ਦੀ ਰਖਸ਼ਾ ਕਰਦੇ ਹਨ। ਚੁਨਾਚਿ ਸਿਖ ਕੌਮ ਵਿਚ ਐਸਾ ਲਾਭਕਾਰੀ ਉੱਦਮ ਗਿਆਨੀ ਤ੍ਰਿਲੋਕ ਸਿੰਘ ਜੀ ਕਰ ਰਹੇ ਹਨ ਅਤੇ ਇਹ ਇਕ ਤਰ੍ਹਾਂ ਨਾਲ ਇਕ ਵੱਡੀ ਸੇਵਾ ਹੈ, ਜੋ ਕੌਮੀ ਨੁਕਤਾ-ਨਿਗਾਹ ਤੋਂ ਹਰ ਤਰ੍ਹਾਂ ਪ੍ਰਸ਼ੰਸਾ-ਜੋਗ ਹੈ।

*ਗੁਰਦਾਸ ਨੰਗਲ ਦੇ ਸ਼ਹੀਦ* ਨਾਮੀ ਪੁਸਤਕ ਵਿਚ ੧੭੦੮ ਈਸਵੀ ਤੋਂ ਲੈ ਕੇ ੧੭੧੬ ਈਸਵੀ ਤਕ ਦਾ ਸੰਖੇਪ ਇਤਿਹਾਸ ਬੰਦ ਹੈ। ਖ਼ਾਲਸਾ ਪੰਥ ਦੀ ਉਸਾਰੀ ਇਸ ਸਮੇਂ ਵਿਚ ਸਿੰਘਾਂ ਦੇ ਖ਼ੂਨ, ਮਿੱਝ ਤੇ ਹੱਡੀਆਂ ਨਾਲ ਹੋਈ। ਬਾਬਾ ਬੰਦਾ ਸਿੰਘ, ਬਾਬਾ ਬਿਨੋਦ ਸਿੰਘ, ਭਾਈ ਬਾਜ ਸਿੰਘ, ਭਾਈ ਫ਼ਤਹ ਸਿੰਘ ਆਦਿ ਇਸ ਸਮੇਂ ਦੇ ਪ੍ਰਸਿੱਧ ਸ਼ਹੀਦ ਹੋ ਗੁਜ਼ਰੇ ਹਨ। ਇਨ੍ਹਾਂ ਦੀਆਂ ਘਾਲਾਂ ਸਿਖ-ਜਗਤ ਵਿਚ ਸ਼ਹੀਦਾਂ ਲਈ ਪ੍ਰੇਰਨਾ ਦੇਂਦੀਆਂ ਰਹਿਣਗੀਆਂ। ਕਰਤਾ ਜੀ ਨੇ ਮਨੋਰੰਜਕ ਲਿਖਤ ਰਾਹੀਂ—ਸਿਖ ਹਿਰਦੇ ਵਿਚ ਬੇ-ਅੰਦਾਜ਼ ਕੌਮੀ ਉਮਾਹ ਪੈਦਾ ਕਰਨ ਲਈ—ਇਨ੍ਹਾਂ ਦੀਆਂ ਜੀਵਨੀਆਂ ਸਦੀਵੀ-ਸਾਧਨ ਬਣਾ ਦਿੱਤੀਆਂ ਹਨ। ਇਤਿਹਾਸ ਦੇ ਇਹ ਪੰਨੇ ਇਨ੍ਹਾਂ ਦਿਨਾਂ ਵਿਚ ਖ਼ਾਸ ਕਰਕੇ ਹਰ ਸਿਖ-ਮਾਤਰ ਤਕ ਪੁਜਣੇ ਜ਼ਰੂਰੀ ਹਨ, ਕਿਉਂਕਿ ਅੱਜ ਵੀ ਸਿੱਖਾਂ ਦੇ ਕੌਮੀ-ਸ਼ੀਰਾਜ਼ੇ ਨੂੰ ਬਖੇਰਨ ਲਈ ਇੰਨ-ਬਿੰਨ ਓਸੇ ਸਮੇਂ ਵਰਗੀਆਂ ਤਾਕਤਾਂ ਕੰਮ ਰਹੀਆਂ ਹਨ।

ਪਹਿਲਾ ਖ਼ਾਲਸਾ ਰਾਜ ੧੦ ਮਈ ੧੭੧੦ ਈਸਵੀ ਨੂੰ ਪੰਜਾਬ ਵਿਚ ਸਰਹੰਦ ਦੇ ਪਰਗਣੇ ਵਿਚ ਕਾਇਮ ਹੋਇਆ ਸੀ। ਖ਼ਾਲਸੇ ਦੀ ਰਾਜਧਾਨੀ ਮੁਖ਼ਲਿਸਗੜ੍ਹ ਦਾ ਕਿਲ੍ਹਾ ਸੀ, ਜੋ 'ਲੋਹਗੜ੍ਹ' ਦੇ ਨਾਮ ਨਾਲ ਇਤਿਹਾਸ ਵਿਚ ਪ੍ਰਸਿੱਧ ਹੋ ਗਿਆ ਸੀ। ਇਸ ਵਿਚ ਸਿੱਕਾ ਤੇ ਮੋਹਰ ਕਿਸੇ ਜਾਤ ਦੀ ਨਹੀਂ ਸੀ, ਇਸ ਰਾਜ ਦਾ ਮਾਲਕ ਕੋਈ ਸ਼ਖ਼ਸ ਨਹੀਂ ਸੀ, ਇਸ ਰਾਜ ਵਿਚ ਕੋਈ ਜਾਗੀਰਦਾਰ ਤੇ ਮੁਜ਼ਾਰਾ ਨਹੀਂ ਸੀ, ਇਸ ਰਾਜ ਵਿਚ ਊਚ-ਨੀਚ ਦੀ ਕੋਈ ਭਿੰਨਤਾ ਨਹੀਂ ਸੀ, ਸਗੋਂ ਇਸ ਰਾਜ ਵਿਚ ਹਰ ਦੁਖੀ ਦੀ ਪੁਕਾਰ ਨੂੰ ਸ਼ਾਂਤੀ ਅਤੇ ਧੀਰਜ ਨਾਲ ਚੁੱਪ ਕਰਾਉਣ ਲਈ ਅਤੇ ਹਰ ਰੋਂਦੇ ਦੇ ਅੱਥਰੂ ਪੂੰਝਣ ਲਈ 'ਜੱਥੇਦਾਰ' ਸੇਵਾਦਾਰ ਬਣ ਕੇ ਬੂਹੇ 'ਤੇ ਪਹੁੰਚਦਾ ਸੀ। ਇਹ ਸਭ ਗੱਲਾਂ ਇਸ ਪੁਸਤਕ ਵਿਚ ਬੜੀ ਸੁੰਦਰਤਾ ਨਾਲ ਅੰਕਤ ਕੀਤੀਆਂ ਗਈਆਂ ਹਨ।

ਮੈਨੂੰ ਪੂਰਨ ਆਸ ਹੈ ਕਿ ਇਹ ਪੁਸਤਕ ਆਮ ਸਿਖ ਜਨਤਾ ਵਿਚ ਜਾਗ੍ਰਤਾ

ਪੈਦਾ ਕਰਨ ਦਾ ਵੱਡਾ ਕਾਰਨ ਬਣੇਗੀ ਅਤੇ ਇਸ ਤਰ੍ਹਾਂ ਸਿਖ-ਕੌਮ ਕਰਤਾ ਜੀ ਦੀ ਰਿਣੀ ਹੋਵੇਗੀ ਅਤੇ ਮੈਨੂੰ ਨਿਸਚਾ ਹੈ ਕਿ ਕਰਤਾ ਜੀ ਅਜਿਹੇ ਹੋਰ ਇਤਿਹਾਸਕ ਨਾਵਲ ਲਿਖ ਕੇ ਸਿਖ ਕੌਮ ਵਿਚ ਜਾਗ੍ਰਤਾ ਪੈਦਾ ਕਰਨ ਦੇ ਕੰਮ ਨੂੰ ਪੂਰਾ ਕਰਨ ਵਿਚ ਸਦਾ ਹੀ ਆਪਣਾ ਤ੍ਰਾਣ ਲਾਉਂਦੇ ਰਹਿਣਗੇ।

**ਲਾਲ ਸਿੰਘ ਗਿਆਨੀ**, ਐਮ.ਏ.
ਵਾਈਸ ਪ੍ਰਿੰਸੀਪਲ,
ਸਿਖ ਮਿਸ਼ਨਰੀ ਕਾਲਜ, ਅੰਮ੍ਰਿਤਸਰ

ਮਿਤੀ ੧੮-੫-੪੬

# ਦੂਜੀ ਐਡੀਸ਼ਨ ਬਾਰੇ

ਇਸ ਨਵੀਂ ਐਡੀਸ਼ਨ ਦੇ ਛਪਦਿਆਂ ਛਪਦਿਆਂ ਸ: ਰਣਧੀਰ ਸਿੰਘ ਜੀ ਹਿਸਟਰੀ-ਸਕਾਲਰ ਸ਼੍ਰੋ: ਗੁ: ਪ੍ਰ: ਕਮੇਟੀ ਨਾਲ ਕੁਝ ਇਤਿਹਾਸਕ ਤਰੀਕਾਂ ਬਾਰੇ ਵਿਚਾਰ ਹੋਈ। ਉਨ੍ਹਾਂ ਤੋਂ ਕੋਈ ਇਤਿਹਾਸਕ ਦਰੁਸਤੀਆਂ ਮਿਲੀਆਂ, ਜਿਨ੍ਹਾਂ ਨੂੰ ਅਸਾਂ ਇਸ ਐਡੀਸ਼ਨ ਵਿਚ ਸੋਧ ਦਿੱਤਾ ਹੈ।

ਇਸ ਤੋਂ ਬਿਨਾਂ ਸ: ਰਣਧੀਰ ਸਿੰਘ ਜੀ ਨੇ ਦਸਿਆ ਕਿ ਬਹਾਦਰ ਸ਼ਾਹ ਦੀ ਪੁਰਾਤਨ ਹੱਥ-ਲਿਖਤ ਡਾਇਰੀ ਵਿਚੋਂ ਇਹ ਵੀ ਪਤਾ ਚਲਿਆ ਹੈ ਕਿ ਜਦ ਲੋਹਗੜ੍ਹ ਦਾ ਕਿਲ੍ਹਾ ਸਿੰਘਾਂ ਪਾਸੋਂ ਖੋਹ ਲਿਆ ਗਿਆ ਤਾਂ ਉਦੋਂ ਸੁੱਚਾ ਨੰਦ ਉਸ ਕਿਲ੍ਹੇ ਵਿਚ ਕੈਦ ਕੀਤਾ ਹੋਇਆ ਸੀ। ਇਸ ਤੋਂ ਪਤਾ ਚਲਦਾ ਹੈ ਕਿ ਸਰਹੰਦ ਫ਼ਤਹ ਕਰਨ ਪਿੱਛੋਂ ਬੰਦਾ ਸਿੰਘ ਨੇ ਸੁੱਚਾ ਨੰਦ ਨੂੰ ਮਰਵਾਇਆ ਨਹੀਂ ਸੀ।

ਅਸੀਂ ਸ: ਰਣਧੀਰ ਸਿੰਘ ਜੀ ਦੇ ਇਸ ਵਾਕਫ਼ੀ ਦੇਣ ਲਈ ਅਤਿ ਧੰਨਵਾਦੀ ਹਾਂ।

—ਪ੍ਰਕਾਸ਼ਕ

# ਮੁਖ-ਸ਼ਬਦ

ਸ੍ਵੈ-ਸਤਿਕਾਰ ਤੇ ਸੁਤੰਤਰਤਾ ਵਾਸਤੇ ਕੁਝ ਮਹਾਨ ਸ਼ਖ਼ਸੀਅਤਾਂ ਆਪਣੇ ਲਹੂ ਦੀ ਹੋਲੀ ਖੇਡਦੀਆਂ ਅਤੇ ਕੌਮਾਂ ਦੇ ਇਤਿਹਾਸ ਨੂੰ ਅਮਰ ਬਣਾਉਂਦੀਆਂ ਹਨ। ਸਮੇਂ ਦੇ ਗੇੜ ਨਾਲ ਜੇ ਕੋਈ ਕੌਮ ਆਪਣੇ ਅਸਲ ਨੁਕਤੇ ਤੋਂ ਥਿੜਕ ਕੇ ਡਿੱਗ ਪਵੇ ਤਾਂ ਇਤਿਹਾਸ ਉਸ ਨੂੰ ਮੁੜ ਉੱਚਿਆਂ ਚੁਕਦਾ ਹੈ। ਦਸਾਂ ਸਤਿਗੁਰਾਂ ਅਤੇ ਹੋਰ ਅਨਗਿਣਤ ਸ਼ਹੀਦਾਂ ਨੇ ਆਪਣੀਆਂ ਕੁਰਬਾਨੀਆਂ ਸਦਕੇ ਸਿਖ ਇਤਿਹਾਸ ਨੂੰ ਉਸਾਰ ਕੇ ਸੰਸਾਰ ਭਰ ਦੀਆਂ ਜੀਂਦੀਆਂ ਕੌਮਾਂ ਦੇ ਇਤਿਹਾਸ ਨੂੰ ਮਾਤ ਪਾ ਵਿਖਾਇਆ ਹੈ।

੧੮੪੯ ਈ: ਵਿਚ ਸਾਡਾ ਰਾਜ-ਭਾਗ ਅੰਗ੍ਰੇਜ਼ਾਂ ਦੇ ਹੱਥ ਚਲਾ ਗਿਆ। ਉਨ੍ਹਾਂ ਨੇ 'ਰਾਜ ਕਰੇਗਾ ਖ਼ਾਲਸਾ, ਆਕੀ ਰਹੇ ਨਾ ਕੋਇ' ਦੇ ਵਲਵਲੇ ਨੂੰ ਸਿੰਘ-ਹਿਰਦਿਆਂ 'ਚੋਂ ਖ਼ਤਮ ਕਰਨ ਵਾਸਤੇ ਸਾਡੇ ਇਤਿਹਾਸ ਨੂੰ ਉਲਟ ਪੁਲਟ ਕੇ ਲਿਖਵਾਣਾ ਤੇ ਪ੍ਰਚਾਰਨਾ ਸ਼ੁਰੂ ਕਰ ਦਿੱਤਾ, ਜਿਸ ਦਾ ਅਸਰ ਇਹ ਹੋਇਆ ਕਿ ਬਹੁਤੇ ਸਿੰਘ ਸਿੱਖੀ ਨੂੰ ਤਿਆਗ ਗਏ ਅਤੇ ਉਨ੍ਹਾਂ ਨੂੰ ਦੇਗ ਤੇ ਤੇਗ਼ ਦਾ ਉੱਚਾ ਭਾਵ ਭੁੱਲ ਗਿਆ।

੧੯੨੦ ਵਿਚ ਗੁਰਦੁਆਰਾ ਸੁਧਾਰ ਲਹਿਰ ਚੱਲੀ। ਮੁਰਦਾ ਹੋਈ ਕੌਮ ਨੂੰ ਸੁਰਜੀਤ ਕਰਨ ਵਾਸਤੇ ਰਾਗੀਆਂ, ਢਾਡੀਆਂ ਤੇ ਲੈਕਚਰਾਰਾਂ ਨੇ ਸਿਖ ਇਤਿਹਾਸ ਨੂੰ ਮੁੜ ਸੁਣਾਉਣਾ ਸ਼ੁਰੂ ਕੀਤਾ। ਵਾਰਾਂ ਅਤੇ ਕਵਿਤਾਵਾਂ ਲਿਖੀਆਂ ਗਈਆਂ; ਛੋਟੇ ਛੋਟੇ ਕਿੱਸੇ ਤਿਆਰ ਹੋਏ; ਅਖ਼ਬਾਰਾਂ ਅਤੇ ਰਸਾਲਿਆਂ ਵਿਚ ੧੭੦੪ ਤੋਂ ੧੭੬੫ ਦੇ ਸ਼ਹੀਦੀ ਇਤਿਹਾਸ ਵਿਚੋਂ ਲੇਖ ਅਤੇ ਕਹਾਣੀਆਂ ਲਿਖੀਆਂ ਜਾਣ ਲੱਗੀਆਂ। ਉਸ ਦਾ ਚੰਗਾ ਅਸਰ ਹੋਇਆ। ਦੇਸ਼, ਧਰਮ ਅਤੇ ਕੌਮ ਖ਼ਾਤਰ ਮਰ ਮਿਟਣ ਵਾਲਿਆਂ ਦੀ ਗਿਣਤੀ ਵਧ ਗਈ ਅਤੇ ਗੁਰਦੁਆਰਾ ਸੁਧਾਰ ਲਹਿਰ ਵਿਚ ਅਨੇਕਾਂ ਸਿੰਘ ਸ਼ਹੀਦੀਆਂ ਪਾ ਗਏ।

ਇਹ ਸ਼ਹੀਦੀਆਂ ਦੇਖ ਕੇ ਜੋ ਸੱਜਣ ਪੁਰਾਤਨ ਸਿੰਘ-ਜੀਵਨ ਦੇ ਇਤਿਹਾਸ ਨੂੰ ਸੱਚਾ ਮੰਨਣ ਤੋਂ ਘਬਰਾਂਦੇ ਸਨ, ਉਹ ਹੈਰਾਨ ਰਹਿ ਗਏ। ਉਨ੍ਹਾਂ ਨੇ ਸੱਚਾਈ ਅੱਗੇ ਸਿਰ ਝੁਕਾਇਆ ਤੇ ਸਿਖ ਇਤਿਹਾਸ ਨੂੰ ਧਿਆਨ ਨਾਲ ਪੜ੍ਹਨਾ ਸ਼ੁਰੂ ਕੀਤਾ। ਪਰ ਤਰਤੀਬਵਾਰ ਲਿਖਿਆ ਇਤਿਹਾਸ ਮਿਲਦਾ ਨਹੀਂ ਸੀ, ਤੇ ਜੋ ਮਿਲਦਾ ਸੀ ਉਸ ਵਿਚ ਭੁੱਲਾਂ ਸਨ। ਗ਼ੈਰ ਸਿੱਖਾਂ ਨੇ ਕਲਕੱਤਾ ਅਤੇ ਪੰਜਾਬ ਦੀਆਂ ਯੂਨੀਵਰਸਿਟੀਆਂ ਵਿਚੋਂ 'ਡਾਕਟਰ ਡਿਗਰੀਆਂ' ਹਾਸਲ ਕਰਨ ਵਾਸਤੇ ਸਿਖ ਇਤਿਹਾਸ ਦੀ ਖੋਜ ਸ਼ੁਰੂ ਕੀਤੀ। ਸਿਨਹਾ ਤੇ ਡਾ: ਗੋਕਲ ਚੰਦ ਨਾਰੰਗ ਵਰਗੇ ਸੱਜਣ ਕਾਮਯਾਬ ਵੀ ਹੋਏ। ਹਰੀ ਰਾਮ ਗੁਪਤਾ ਨੇ ਜਾਦੂ ਨਾਥ ਸਰਕਾਰ ਦੀ ਮਦਦ ਨਾਲ ੧੭੨੦ ਤੋਂ ੧੭੯੯ ਤਕ ਦਾ ਇਤਿਹਾਸ ਉਲੀਕਣ ਦਾ ਸੋਹਣਾ ਜਤਨ ਕੀਤਾ ਹੈ। ਪਰ ਇਨ੍ਹਾਂ ਵਿਚੋਂ ਕਈ ਸਿੰਘ-ਜੀਵਨ ਤੋਂ ਕੋਰੇ ਭੁੱਲਾਂ ਕਰ ਗਏ।

ਸਿੱਖਾਂ ਵਿਚੋਂ ਕੁਝ ਹਿੰਮਤੀ ਸੱਜਣ ਉਠੇ; ਜਿਵੇਂ ਸਰਦਾਰ ਕਰਮ ਸਿੰਘ ਝਬਾਲ, ਪ੍ਰੋ: ਗੰਡਾ ਸਿੰਘ ਜੀ ਐਮ. ਏ. ਅਤੇ ਬਾਬਾ ਪ੍ਰੇਮ ਸਿੰਘ ਜੀ ਹੋਤੀ। ਸਰਦਾਰ ਕਰਮ ਸਿੰਘ ਜੀ ਨੇ ਆਪਣੀ ਉਮਰ ਦਾ ਚੌਥਾ ਹਿੱਸਾ ਇਤਿਹਾਸਕ ਖੋਜ ਵਿਚ ਲਾ ਦਿੱਤਾ, ਪਰ ਜਦ ਨਵੇਕਲੇ ਬੈਠ ਕੇ ਇਕੱਠੇ ਕੀਤੇ ਮਸਾਲੇ ਨੂੰ ਤਰਤੀਬ ਦੇਣ ਦਾ ਵੇਲਾ ਆਇਆ ਤਾਂ ਮੌਤ ਦੇ ਸ਼ਿਕਾਰ ਹੋ ਗਏ। ਉਨ੍ਹਾਂ ਦਾ ਇਕੱਠਾ ਕੀਤਾ ਕੀਮਤੀ ਮਸੌਦਾ ਖ਼ੁਦਗ਼ਰਜ਼ਾਂ ਦੇ ਕਾਬੂ ਆ ਕੇ ਮੁੜ ਖੇਰੂੰ ਖੇਰੂੰ ਤੇ ਖ਼ੁਰਦ-ਬੁਰਦ ਹੋ ਗਿਆ। ਪ੍ਰੋ: ਗੰਡਾ ਸਿੰਘ ਜੀ ਖ਼ਾਲਸਾ ਕਾਲਜ ਅੰਮ੍ਰਿਤਸਰ ਤੇ ਬਾਬਾ ਪ੍ਰੇਮ ਸਿੰਘ ਜੀ ਹੋਤੀ ਇਸ ਵੇਲੇ ਸਿਖ ਇਤਿਹਾਸ ਨੂੰ ਸੋਧਣ, ਮਾਂਜਣ ਤੇ ਲਿਖਣ ਦੇ ਸ਼ਲਾਘਾ ਯੋਗ ਜਤਨ ਕਰ ਰਹੇ ਹਨ।

ਪਰ ਅੱਜ ਪੱਛਮੀ ਵਿਦਿਆ ਤੇ ਸਭਿਅਤਾ ਦੇ ਪ੍ਰਭਾਵ ਕਾਰਨ ਵਰਤਮਾਨ ਨੌਜੁਆਨ ਦੇ ਦਿਲ-ਦਿਮਾਗ਼ ਉਤੇ ਨਾਵਲ ਦਾ ਅਸਰ ਹੈ। ਇਸ ਖ਼ਿਆਲ ਨੂੰ ਮੁਖ ਰੱਖ ਕੇ ਮੈਂ ਸਿਖ-ਇਤਿਹਾਸ ਨੂੰ ਵਧੇਰੇ ਸੁਆਦਲੇ ਤੇ ਦਿਲ-ਖਿਚਵੇਂ ਢੰਗ ਵਿਚ ਲਿਖਣਾ ਸ਼ੁਰੂ ਕੀਤਾ। ਸਿਖ ਕੌਮ ਨੂੰ ਜੱਥੇਬੰਦ ਕਰਨ ਤੇ ਉੱਚਾ ਲਿਜਾਣ ਵਾਸਤੇ ਸਿਖ ਨੌਜੁਆਨਾਂ ਤੇ ਸਿਖ ਬੀਬੀਆਂ ਨੂੰ ਇਤਿਹਾਸ ਸੁਣਾਉਣਾ ਅਤੇ ਪੜ੍ਹਾਉਣਾ ਅਤਿ ਜ਼ਰੂਰੀ ਹੈ। ਮੈਂ ਸਮਝਦਾ ਹਾਂ ਕਿ ਇਸੇ ਢੰਗ ਨਾਲ ਨੌਜੁਆਨ-ਮਨ ਉਤੇ ਪੁਰਾਤਨ ਇਤਿਹਾਸ ਦਾ ਚੰਗਾ ਅਸਰ ਪਾਇਆ ਜਾ ਸਕਦਾ ਹੈ, ਤੇ

ਪੰਥ ਵਾਸਤੇ ਕੁਝ ਕਰਨ ਦੀ ਤੜਪ ਉਸ ਹਿਰਦੇ ਵਿਚ ਪ੍ਰਬਲ ਕੀਤੀ ਜਾ ਸਕਦੀ ਹੈ।

ਇਸ ਪੁਸਤਕ *ਗੁਰਦਾਸ ਨੰਗਲ ਦੇ ਸ਼ਹੀਦ* ਵਿਚ ਮੈਂ ੧੭੦੮ ਤੋਂ ੧੭੧੬ ਈਸਵੀ ਤਕ ਦਾ ਸਿਖ-ਇਤਿਹਾਸ ਤੇ ਸੰਬੰਧਤ ਮੁਗ਼ਲ-ਇਤਿਹਾਸ ਨੂੰ ਬਿਆਨ ਕਰਨ ਦਾ ਜਤਨ ਕੀਤਾ ਹੈ। ਇਹ ਸਮਾਂ ਸਿੰਘਾਂ ਦੀਆਂ ਕੁਰਬਾਨੀਆਂ ਦਾ ਸ਼ੁਰੂ ਅਤੇ ਪਹਿਲੇ ਸਿਖ-ਰਾਜ ਦੇ ਕਾਇਮ ਹੋਣ ਦਾ ਸਮਾਂ ਹੈ। ਮੈਨੂੰ ਆਸ ਹੈ ਕਿ ਇਸ ਪੁਸਤਕ ਨੂੰ ਪੜ੍ਹ ਕੇ ਮੇਰੇ ਸਿਖ ਭਰਾ ਸਿੱਖੀ ਦੇ ਸਹੀ ਅਸੂਲਾਂ 'ਤੇ ਚੱਲਣ ਦਾ ਜਤਨ ਕਰਨਗੇ।

ਇਸ ਇਤਿਹਾਸਕ ਪੁਸਤਕ ਨੂੰ ਲਿਖਦਿਆਂ ਹੋਇਆਂ ਹੋਰ ਬਹੁਤ ਸਾਰੀਆਂ ਪੁਸਤਕਾਂ ਤੇ ਲਿਖਤਾਂ ਤੋਂ ਬਿਨਾਂ ਮੈਂ ਬਹੁਤੀ ਸਹਾਇਤਾ ਇਨ੍ਹਾਂ ਪੁਸਤਕਾਂ ਤੋਂ ਲਈ ਹੈ:

(੧) *Later Mughals* by William Irivine I.C.S., Edited by Jadu Nath Sarkar, (੨) *Banda Singh Bahadur* by S. Ganda Singh ਅਤੇ (੩) *ਪ੍ਰਾਚੀਨ ਪੰਥ ਪ੍ਰਕਾਸ਼* ਕ੍ਰਿਤ ਰਤਨ ਸਿੰਘ ਭੰਗੂ। ਇਨ੍ਹਾਂ ਲੇਖਕਾਂ ਦਾ ਅਤਿ ਧੰਨਵਾਦੀ ਤੇ ਰਿਣੀ ਹਾਂ।

ਮੈਂ ਸ: ਲਾਲ ਸਿੰਘ ਐਮ. ਏ. ਵਾਈਸ ਪ੍ਰਿੰਸੀਪਲ ਸਿਖ ਮਿਸ਼ਨਰੀ ਕਾਲਜ ਅੰਮ੍ਰਿਤਸਰ ਦਾ ਵੀ ਧੰਨਵਾਦ ਕਰਦਾ ਹਾਂ, ਜਿਨ੍ਹਾਂ ਨੇ ਇਸ ਪੁਸਤਕ ਦੀ ਭੂਮਿਕਾ ਲਿਖਣ ਤੋਂ ਬਿਨਾਂ ਸਿਖ-ਇਤਿਹਾਸ ਪੜ੍ਹਨ ਤੇ ਖੋਜਣ ਵਿਚ ਮੇਰੀ ਬਹੁਤ ਸਹਾਇਤਾ ਕੀਤੀ ਹੈ।

ਪੰਥ ਦਾ ਸੇਵਕ—
**ਤ੍ਰਿਲੋਕ ਸਿੰਘ**

ਮਿਤੀ: ੧੭-੫-੪੬
ਘਨੂੰਪੁਰ (ਅੰਮ੍ਰਿਤਸਰ)

੧

# ਭੂਪ ਪ੍ਰਕਾਸ਼ ਦੀ ਗ੍ਰਿਫ਼ਤਾਰੀ

ਹਰੇ ਬ੍ਰਿਛਾਂ ਨੂੰ ਕੱਟਣ ਤੇ ਛਾਂਗਣ ਲਗਿਆਂ ਤਾਂ ਕਿਸੇ ਤਰਖਾਣ ਦੀ ਅੱਖੀਂ ਸ਼ਾਇਦ ਪਾਣੀ ਭਰ ਆਇਆ ਹੋਵੇ, ਪਰ ਨਿਰਦੋਸ਼ ਤੀਹ ਇਨਸਾਨਾਂ ਦੇ ਡੱਕਰੇ ਕਰਦਿਆਂ ਮੁਗ਼ਲ ਸਿਪਾਹੀਆਂ ਦੀ ਅੱਖੋਂ ਨਾ ਅੱਥਰ ਕਿਰੀ ਅਤੇ ਨਾ ਹੀ ਕੋਈ ਹੌਕਾ ਨਿਕਲਿਆ। "ਅੱਲਾ ਹੂ ਅਕਬਰ" ਦੇ ਨਾਹਰਿਆਂ ਵਿਚ ਅੰਨ੍ਹੀ ਤਲਵਾਰ ਚੱਲ ਰਹੀ ਹੈ। ਧੜ ਅੱਡ ਤੜਪ ਰਹੇ ਨੇ ਅਤੇ ਸਿਰ ਅੱਡ ਬੁੜਕ ਰਹੇ ਨੇ। ਸਿਰ ਅਤੇ ਧੜ ਦੇ ਵਿਚਕਾਰ ਲਹੂ ਦੀ ਛਪੜੀ ਲੱਗੀ ਹੋਈ ਹੈ। ਸਿਰ ਧੜ ਦੀ ਤੜਪਨ ਨੂੰ ਪੁਤਲੀਆਂ ਦਾ ਨਾਚ ਸਮਝ ਕੇ ਹਾਸਾ-ਮਖ਼ੌਲ ਉਡਾਇਆ ਜਾ ਰਿਹਾ ਹੈ। ਕਿਸੇ ਦੇ ਬੁੜਕ ਰਹੇ ਸਿਰ ਨੂੰ ਠੁੱਡਾ ਮਾਰ ਕੇ ਆਖਿਆ ਜਾਂਦਾ ਹੈ, "ਇਹ ਵੱਡਾ ਚੌਧਰੀ ਸੀ। ਹੱਥ ਜੋੜ ਕੇ ਆਖਦਾ ਸੀ, ਹਜ਼ੂਰ ਕਰ ਦਿਓ ਮਾਫ਼ ਸਾਡੇ ਰਾਜੇ ਨੂੰ! ਰਾਜਾ!! ਮੁਕਾਬਲਾ ਕਰਦਾ ਹੈ, ਬਾਦਸ਼ਾਹ ਦਾ!!!"

ਤੀਹਾਂ ਦੇ ਸਿਰਾਂ ਨੂੰ ਨੇਜ਼ਿਆਂ ਉਤੇ ਟੰਗ ਲਿਆ ਗਿਆ। ਹਜ਼ਾਰਾਂ ਦੀ ਗਿਣਤੀ ਵਿਚ ਮੁਗ਼ਲ ਫ਼ੌਜ ਖਲੋਤੀ ਇਸ ਝਾਕੀ ਨੂੰ ਵੇਖ ਰਹੀ ਹੈ। ਦਿੱਲੀ ਦਾ ਮੁਗ਼ਲ ਸਮਰਾਟ ਬਹਾਦਰ ਸ਼ਾਹ ਇਕ ਪਾਸੇ ਆਸਣ ਜਮਾਈ ਬੈਠਾ ਹੈ। ਲਓ ਸੁਣੋ! ਨੇਜ਼ਿਆਂ ਤੇ ਟੰਗੇ ਸਿਰਾਂ ਵਲ ਦੇਖ ਕੇ ਹੁਕਮ ਦੇ ਰਿਹਾ ਏ, "ਇਨ੍ਹਾਂ ਬਾਗ਼ੀ ਕਾਫ਼ਰਾਂ ਦਾ ਪੋਟਾ ਪੋਟਾ ਕਰ ਸੁੱਟੋ। ਬਹਾਦਰ ਸ਼ਾਹ ਦਾ ਹੁਕਮ ਹੈ, ਇਨ੍ਹਾਂ ਦਾ ਗੋਸ਼ਤ ਇੱਲਾਂ, ਗਿਰਝਾਂ, ਕਾਵਾਂ ਅਤੇ ਕੁੱਤਿਆਂ ਨੂੰ ਪਾ ਦਿਓ। ਨੇਜ਼ਿਆਂ ਉਤੇ ਇਹ ਟੰਗੇ ਸਿਰ ਪੰਜਾਬ ਦੇ ਕੋਨੇ ਕੋਨੇ ਵਿਚ ਫੇਰ ਦਿਓ ਅਤੇ ਲੋਕਾਂ ਨੂੰ ਦੱਸ ਦਿਓ ਕਿ ਜੇ ਕੋਈ ਕਿਸੇ ਵੀ ਸਿਖ ਨੂੰ ਘਰ ਪਨਾਹ ਦਏਗਾ, ਉਸ ਦੀ ਮਦਦ ਕਰੇਗਾ ਜਾਂ ਫੜੇ ਗਏ ਬਾਗ਼ੀਆਂ ਨੂੰ ਛੁਡਾਉਣ ਆਏਗਾ, ਉਸ ਦਾ ਇਹੋ ਹਸ਼ਰ ਹੋਵੇਗਾ।"

ਬਾਦਸ਼ਾਹ ਪਰਜਾ ਦਾ ਪਾਲਕ ਹੁੰਦਾ ਹੈ, ਪਰ ਅੱਜ ਬਹਾਦਰ ਸ਼ਾਹ ਪਰਜਾ

ਦਾ ਕਾਲ ਬਣੀ ਬੈਠਾ ਹੈ। ਅਕ੍ਰਿਤਘਣ ਸਮਰਾਟ ਉਸ ਗੁਰੂ ਗੋਬਿੰਦ ਸਿੰਘ ਜੀ ਦੀਆਂ ਕੀਤੀਆਂ ਨੇਕੀਆਂ ਨੂੰ ਅੱਜ ਭੁੱਲ ਗਿਆ ਹੈ ਜਿਸ ਨੇ ਇਸ ਨੂੰ ਦਿੱਲੀ ਦਾ ਤਖ਼ਤ ਲੈਣ ਵਿਚ ਸਹਾਇਤਾ ਦਿੱਤੀ ਸੀ। ਅਤੇ ਅੱਜ ਉਸ ਦੇ ਸਿੰਘਾਂ ਦੇ ਮਦਦੀਆਂ ਨੂੰ ਇਸ ਬੇਦਰਦੀ ਨਾਲ ਕਤਲ ਕਰਵਾ ਰਿਹਾ ਹੈ। ਮਾਵਾਂ ਦੇ ਲਾਲ ਜਾਨਾਂ ਤੋੜਦੇ ਹਨ ਤੇ ਇਹ ਹੱਸਦਾ ਹੈ। ਪਰ ਇਹ ਹਾਸਾ ਬਹੁਤ ਚਿਰ ਨਹੀਂ ਪਚਣਾ, ਕਿਉਂਕਿ 'ਪਾਪੀ ਕੇ ਮਾਰਨੇ ਕੋ ਪਾਪ ਮਹਾਂਬਲੀ ਹੈ'।

ਤੁਰਕ, ਮੁਗ਼ਲ, ਪਠਾਣ ਤੇ ਮੁਸਲਮਾਨ ਤਾਂ ਇਕ ਪਾਸੇ ਰਹੇ; ਲਾਲਚੀ, ਬੁਜ਼ਦਿਲ, ਗ਼ਦਾਰ ਅਤੇ ਬੇ-ਅਣਖੇ ਹਿੰਦੂ ਰਾਜੇ ਤੇ ਸਿਪਾਹੀ ਵੀ ਕਤਲ ਕੀਤੇ ਜਾ ਰਹੇ ਹਿੰਦੂ ਭਰਾਵਾਂ ਨੂੰ ਦੇਖ ਦੇਖ ਅੱਖੋਂ ਅੱਥਰ ਨਹੀਂ ਕੇਰਦੇ। ਉਨ੍ਹਾਂ ਦੀਆਂ ਅੱਖਾਂ ਪਥਰਾਅ ਗਈਆਂ ਨੇ, ਦਿਲਾਂ ਵਿਚ ਧੜਕਣ ਨਹੀਂ ਰਹੀ ਅਤੇ ਡੌਲਿਆਂ ਵਿਚਲਾ ਖ਼ੂਨ ਜੰਮ ਚੁੱਕਾ ਹੈ। ਸ੍ਵੈ-ਸਤਿਕਾਰ, ਸ੍ਵੈ-ਰਾਜ ਅਤੇ ਸ਼ਹਿਰੀ ਅਜ਼ਾਦੀ ਨੂੰ ਭੁੱਲ ਗਏ ਨੇ। ਗ਼ੁਲਾਮੀ ਨੇ ਉਨ੍ਹਾਂ ਦਾ ਮੱਚ ਮਾਰ ਦਿੱਤਾ ਹੈ। ਇਨ੍ਹਾਂ ਵਿਚ ਰਾਜਾ ਚਤਰ ਸਾਲ ਤੇ ਉੱਦਤ ਸਿੰਘ ਬੰਧੇਲਾ ਦੋ ਪ੍ਰਸਿੱਧ ਬੰਦੇ ਹਨ। ਇਹ ਦੋਵੇਂ ਰਾਜਪੂਤ ਰਾਜੇ ਮੁਗ਼ਲ ਬਾਦਸ਼ਾਹ ਦੇ ਇਸ਼ਾਰੇ ਉਤੇ, ਹਿੰਦੂ ਖ਼ੂਨ ਨਾਲ ਆਪਣੀਆਂ ਤਲਵਾਰਾਂ ਰੰਗੀ ਫਿਰਦੇ ਨੇ। ਹਿੰਦੂ ਦੇਵੀਆਂ ਨੂੰ ਵਿਧਵਾਵਾਂ ਬਣਾ ਕੇ ਖ਼ੁਸ਼ ਹੋ ਰਹੇ ਨੇ ਤੇ ਹਿੰਦੂ ਮੰਦਰਾਂ ਨੂੰ ਢਾਹ ਢੇਰੀ ਕਰਦਿਆਂ ਹੋਇਆਂ ਉਨ੍ਹਾਂ ਦੇ ਹੱਥ ਨਹੀਂ ਕ਼ੰਬਦੇ। ਪ੍ਰਦੇਸੀ ਮੁਗ਼ਲ ਹਕੂਮਤ ਦਾ ਹੁਕਮ ਉਨ੍ਹਾਂ ਵਾਸਤੇ ਰੱਬੀ ਹੁਕਮ ਹੈ। ਆਹ! ਲਾਹਨਤ ਹੈ, ਐਸੇ ਭਾਰਤੀ 'ਤੇ, ਜੋ ਬਦੇਸ਼ੀ ਹਕੂਮਤ ਦੇ ਇਸ਼ਾਰੇ 'ਤੇ ਆਪਣੇ ਭਰਾਵਾਂ ਦਾ ਖ਼ੂਨ ਕਰਦਾ ਹੈ।

ਬਹਾਦਰ ਸ਼ਾਹ ਨੇ ਵਜ਼ੀਰ ਮੁਨੀਮ ਖ਼ਾਂ ਨੂੰ ਆਪਣੇ ਕੋਲ ਸੱਦ ਕੇ ਆਖਿਆ, "ਵਜ਼ੀਰ ਸਾਹਿਬ! ਹੁਣੇ ਬਰਫ਼ੀ ਰਾਜਾ ਨੂੰ ਏਥੇ ਮੰਗਵਾਓ। ਉਹ ਦੇਖ ਲੈਣ ਕਿ ਉਨ੍ਹਾਂ ਦੀ ਬੁੱਢੜੀ ਮਾਂ ਨੇ ਰਿਆਸਤ ਦੇ ਜਿਨ੍ਹਾਂ ਸਰਪੰਚਾਂ ਨੂੰ ਮੇਰੇ ਕੋਲ ਭੇਜਿਆ ਸੀ, ਉਨ੍ਹਾਂ ਦਾ ਕੀ ਹਾਲ ਹੋਇਆ ਹੈ। ਇਹ ਨਜ਼ਾਰਾ ਉਨ੍ਹਾਂ ਨੂੰ ਜ਼ਰੂਰੀ ਦਿਖਾਣਾ ਚਾਹੀਦਾ ਹੈ।"

ਵਜ਼ੀਰ—"ਜਹਾਂ ਪਨਾਹ! ਜ਼ਰੂਰ, ਇਹ ਨਜ਼ਾਰਾ ਤੱਕ ਕੇ ਸ਼ਾਇਦ ਬਰਫ਼ੀ ਰਾਜੇ ਦੀ ਅਕਲ ਟਿਕਾਣੇ ਆ ਜਾਏ। ਮੈਂ ਹੁਣੇ ਰੁਸਤਮ ਦਿਲ ਖ਼ਾਂ ਨੂੰ ਸੁਨੇਹਾ ਭੇਜਦਾ ਹਾਂ ਕਿ ਉਹ ਬਰਫ਼ੀ ਰਾਜਾ ਨੂੰ ਫ਼ੌਰਨ ਪੇਸ਼ ਕਰੇ।"

ਬਹਾਦਰ ਸ਼ਾਹ—"ਜਲਦੀ ਕਰੋ! ਅੱਜ ਅਸਾਂ ਏਥੋਂ ਕੂਚ ਕਰ ਜਾਣਾ ਹੈ।"

"ਬਹੁਤ ਹੱਛਾ, ਹਜ਼ੂਰ!" ਆਖ ਕੇ ਵਜ਼ੀਰ ਤੁਰ ਗਿਆ।

ਨਾਹਨ ਰਾਜਾ ਦੇ ਮਾਲਕ ਭੂਪ ਪ੍ਰਕਾਸ਼ ਨੂੰ ਬਰਫ਼ੀ ਰਾਜਾ ਆਖਿਆ ਜਾਂਦਾ ਸੀ, ਕਿਉਂਕਿ ਉਹ ਦਿੱਲੀ ਦੇ ਬਾਦਸ਼ਾਹ, ਵਜ਼ੀਰਾਂ ਅਤੇ ਅਮੀਰਾਂ ਨੂੰ ਆਪਣੇ ਰਾਜ ਵਿਚੋਂ ਬਰਫ਼ੀ ਦਿੱਲੀ ਭੇਜਿਆ ਕਰਦਾ ਸੀ।

ਪੂਰੇ ਅੱਧੇ ਘੰਟੇ ਪਿੱਛੋਂ ਇਕ ਕੈਦੀ ਦੀ ਸੂਰਤ ਵਿਚ ਭੂਪ ਪ੍ਰਕਾਸ਼ ਹਾਜ਼ਰ ਹੋਇਆ। ਉਸ ਦੇ ਪੈਰੀਂ ਬੇੜੀਆਂ ਤੇ ਹੱਥ ਪਿੱਛੇ ਜਕੜੇ ਹੋਏ ਸਨ।

ਰਾਜਾ ਭੂਪ ਪ੍ਰਕਾਸ਼ ਸਾਢੇ ਪੰਜ ਫ਼ੁਟ ਉੱਚਾ ਸੋਹਣਾ ਗੱਭਰੂ ਹੈ। ਮੋਟੀਆਂ ਅੱਖਾਂ, ਗੋਰਾ ਰੰਗ, ਭਾਰਾ ਚਿਹਰਾ ਤੇ ਚੌੜਾ ਮੱਥਾ ਹੈ। ਸਰੀਰਕ ਡੀਲ ਡੌਲ ਵਾਹਵਾ ਹੈ। ਭਾਵੇਂ ਕੈਦੀ ਹੈ, ਕਸਾਈਆਂ ਦੇ ਬੱਕਰੇ ਵਾਂਗ ਕਾਬੂ ਆਇਆ ਹੋਇਆ ਹੈ, ਪਰ ਚਿਹਰੇ 'ਤੇ ਰਤਾ ਉਦਾਸੀ ਨਹੀਂ। ਹਾਂ, ਅੱਖਾਂ ਵਿਚ ਗ਼ੁੱਸੇ ਦੀ ਲਾਲੀ ਜ਼ਰੂਰ ਹੈ। ਭਾਰਤ ਮਾਤਾ ਦਾ ਦਲੇਰ ਤੇ ਅਣਖੀਲਾ ਪੁੱਤਰ ਹਿੱਕ ਤਾਣ ਕੇ ਨਿਰਭੈਤਾ ਨਾਲ ਮੁਗ਼ਲ ਬਾਦਸ਼ਾਹ ਦੇ ਸਾਹਮਣੇ ਆ ਖਲੋਤਾ ਹੈ; ਝੁਕ ਕੇ ਸਲਾਮ ਨਹੀਂ ਕੀਤੀ। ਵੱਡੇ ਵੱਡੇ ਫੱਨੇ ਖ਼ਾਂ ਮੁਗ਼ਲ ਹੈਰਾਨ ਸਨ ਕਿ ਮੌਤ ਦੇ ਪਿੜ ਵਿਚ ਖਲੋਤਾ ਵੀ ਇਹ ਬੇਖ਼ੌਫ਼ ਤੇ ਬੇਫ਼ਿਕਰ ਹੈ। ਖ਼ੁਦ-ਮੁਖ਼ਤਿਆਰ ਬਾਦਸ਼ਾਹ ਦੇ ਗ਼ੁੱਸੇ ਅਤੇ ਮੁਗ਼ਲ ਫ਼ੌਜ ਦੇ ਟਿੱਡੀ ਦਲ ਦਾ ਇਸ ਨੂੰ ਰਤਾ ਡਰ ਨਹੀਂ। ਕੀ ਮੌਤ ਦੇ ਪਿੱਛੇ ਇਸ ਨੂੰ ਕੋਈ ਚੰਗੇਰਾ ਜੀਵਨ ਦਿੱਸ ਰਿਹਾ ਹੈ?

ਨਾਹਨ ਪਰਜਾ ਦੇ ਮੁਖੀਆਂ ਵੱਲ ਇਸ਼ਾਰਾ ਕਰਦਿਆਂ ਬਾਦਸ਼ਾਹ ਨੇ ਭੂਪ ਪ੍ਰਕਾਸ਼ ਨੂੰ ਆਖਿਆ, "ਬਰਫ਼ੀ ਰਾਜਾ, ਇਨ੍ਹਾਂ ਲੋਥਾਂ ਨੂੰ ਪਛਾਣਦਾ ਏਂ?"

ਭੂਪ ਪ੍ਰਕਾਸ਼ ਨੇ ਵੇਖਿਆ, ਲਹੂ-ਰੰਗੀ ਧਰਤੀ ਉਤੇ ਅਨਗਿਣਤ ਲੋਥਾਂ ਪਈਆਂ ਹਨ। ਉਹ ਸਾਬਤ ਨਹੀਂ ਸਗੋਂ ਹਰ ਇਕ ਲੋਥ ਦੇ ਕਈ ਕਈ ਡਕਰੇ ਕੀਤੇ ਹੋਏ ਨੇ। ਇਹ ਅਤਿਆਚਾਰ ਵੇਖ ਕੇ ਗ਼ੁੱਸੇ ਨਾਲ ਉਸ ਦੀਆਂ ਅੱਖਾਂ ਭਖਣ ਲੱਗ ਪਈਆਂ, ਕ੍ਰੋਧ ਵਿਚ ਉਸ ਦਾ ਸਰੀਰ ਕੰਬਣ ਲੱਗ ਪਿਆ ਅਤੇ ਜ਼ਬਾਨ ਤਾਲੂ ਨਾਲ ਜਾ ਲੱਗੀ। ਉਹ ਇਕ ਸ਼ਬਦ ਨਾ ਬੋਲ ਸਕਿਆ।

"ਬਰਫ਼ੀ ਰਾਜਾ!" ਬਾਦਸ਼ਾਹ ਫਿਰ ਬੋਲਿਆ, "ਸ਼ਾਇਦ ਤੂੰ ਪਛਾਣ ਨਹੀਂ ਸਕਿਆ। ਇਹ ਤੇਰੇ ਦਰਬਾਰੀ ਹਨ। ਤੇਰੀ ਮਾਂ ਨੇ ਮੇਰੇ ਕੋਲ ਭੇਜੇ ਸਨ, ਤੇਰੇ ਛੁਡਾਉਣ ਵਾਸਤੇ.....। ਇਹ ਆਖਦੇ ਸਨ ਕਿ ਤੇਰੀ ਮਾਂ, ਭੈਣ ਤੇ ਔਰਤ ਗ਼ਸ਼ਾਂ

ਤੇ ਗ਼ਸ਼ਾਂ ਖਾ ਰਹੀਆਂ ਨੇ, ਕੰਧਾਂ ਨਾਲ ਟੱਕਰਾਂ ਮਾਰ ਮਾਰ ਕੇ ਉਨ੍ਹਾਂ ਸਿਰ ਪਾੜ ਲਏ ਨੇ। ਹਮੀਦ ਖ਼ਾਂ ਨੇ ਗ਼ਲਤੀ ਕੀਤੀ ਜੋ ਉਹ......!"

ਬਾਦਸ਼ਾਹ ਦੀ ਜ਼ਬਾਨੋਂ 'ਜੇ ਉਹ.....' ਸ਼ਬਦ ਪੂਰੇ ਵੀ ਨਹੀਂ ਸਨ ਨਿਕਲੇ ਕਿ ਭੂਪ ਪ੍ਰਕਾਸ਼ ਨੇ ਉਸ ਵੱਲ ਬੜੇ ਰੋਹ ਨਾਲ ਤੱਕਿਆ, ਇਹ ਸੁਣਨ ਵਾਸਤੇ ਕਿ ਬਾਦਸ਼ਾਹ ਅੱਗੇ ਕੀ ਆਖਦਾ ਹੈ।

ਬਾਦਸ਼ਾਹ ਬੋਲੀ ਗਿਆ, ".....ਤੇਰੀ ਭੈਣ ਤੇ ਔਰਤ ਨੂੰ ਵੀ ਨਾਲ ਲੈ ਆਉਂਦਾ ਤਾਂ.....।"

ਇਹ ਸੁਣ ਕੇ ਭੂਪ ਪ੍ਰਕਾਸ਼ ਗ਼ੁੱਸੇ ਨਾਲ ਸਿਰ ਤੋਂ ਪੈਰਾਂ ਤਕ ਕੰਬ ਉਠਿਆ ਅਤੇ ਉਸ ਦੇ ਡੌਲੇ ਫਰਕੇ। ਉਹ ਹੰਕਾਰੀ ਬਾਦਸ਼ਾਹ ਨੂੰ ਖਾ ਜਾਣਾ ਚਾਹੁੰਦਾ ਸੀ, ਪਰ ਉਹ ਬੇ-ਬੱਸ ਸੀ। ਬੱਬਰ ਸ਼ੇਰ ਸੰਗਲ ਵਿਚ ਜਕੜਿਆ ਪਿਆ ਸੀ।

"ਸੁਣਿਆ ਹੈ, ਉਹ ਬਹੁਤ ਹੁਸੀਨ ਤੇ ਜੁਆਨ ਹਨ," ਬਾਦਸ਼ਾਹ ਦੀ ਜ਼ਬਾਨ ਬੰਦ ਨਾ ਹੋਈ, "ਪਹਾੜੀ ਹੂਰਾਂ ਤੇ ਚੰਦ ਦੀਆਂ ਟੁਕੜੀਆਂ ਹਨ। ਹਿੰਦੂ ਸੁੰਦਰੀਆਂ ਮੁਗ਼ਲ ਹਰਮਾਂ ਵਿਚ ਹੀ ਸਜਦੀਆਂ ਹਨ।"

ਭੂਪ ਪ੍ਰਕਾਸ਼ ਦੇ ਸਰੀਰ ਨੇ ਸਿਰ ਤੋਂ ਪੈਰਾਂ ਤਕ ਇਕ ਭਿਆਨਕ ਹਲੂਣਾ ਖਾਧਾ। ਉਸ ਹਲੂਣੇ ਨਾਲ ਲੋਹੇ ਦੀਆਂ ਬੇੜੀਆਂ ਕੜਕੀਆਂ; ਅੱਖਾਂ ਵਿਚੋਂ ਰੋਹ ਭਰੇ ਚੰਗਿਆੜੇ ਨਿਕਲਣ ਲੱਗੇ, ਚੌੜੇ ਮੱਥੇ ਨੇ ਅਨੇਕਾਂ ਵੱਟ ਪਾਏ, ਦੰਦਾਂ ਦੀਆਂ ਬੀੜਾਂ ਨੇ ਰਗੜ ਖਾਧੀ ਅਤੇ ਥਰਥਰਾਂਦੀ ਹੋਈ ਜ਼ਬਾਨ ਨਾਲ ਉਹ ਬੋਲਿਆ, "ਅੱਤ ਦਾ ਤੇ ਖ਼ੁਦਾ ਦਾ ਵੈਰ ਹੁੰਦਾ ਹੈ! ਹੋਸ਼ ਕਰੋ!.....ਦਿੱਲੀ-ਪਤਿ, ਰਤਾ ਸੋਚ ਤੇ ਜ਼ਮੀਨ ਅਸਮਾਨ ਵੱਲ ਤੱਕ।"

ਬਹਾਦਰ ਸ਼ਾਹ ਖਿੜ-ਖਿੜਾ ਕੇ ਹੱਸਿਆ ਤੇ ਫਿਰ ਪੁੱਛਣ ਲੱਗਾ, "ਜ਼ਮੀਨ ਅਸਮਾਨ ਵੱਲ ਕੀ ਵੇਖਾਂ?"

ਬੇਖ਼ੌਫ਼ ਭੂਪ ਪ੍ਰਕਾਸ਼ ਨੇ ਉੱਤਰ ਦਿੱਤਾ, "ਜ਼ਮੀਨ ਵੱਲ ਵੇਖ ਕਿ ਕਿਵੇਂ ਕਬਰਾਂ ਵਿਚ ਅਨੇਕਾਂ ਹੰਕਾਰੀ ਸਮਰਾਟ ਤੇ ਸੁਲਤਾਨ ਖ਼ਾਲੀ ਹੱਥ ਨਿਢਾਲ ਪਏ ਹਨ ਤੇ ਉਨ੍ਹਾਂ ਦੇ ਗਲੇ ਹੋਏ ਗੋਸ਼ਤ ਨੂੰ ਕੀੜੇ ਖਾ ਰਹੇ ਹਨ। ਅਤੇ ਅਸਮਾਨ ਵੱਲ ਵੇਖ ਕਿ ਇਨ੍ਹਾਂ ਠੰਡੀਆਂ ਹੋਈਆਂ ਲੋਥਾਂ ਦੀਆਂ ਰੂਹਾਂ ਧੁਰ ਦਰਗਾਹੇ ਪੁੱਜ ਗਈਆਂ ਹਨ, ਅਤੇ ਇਨਸਾਫ਼ ਲਈ ਪੁਕਾਰ ਕੀਤੀ ਜਾ ਰਹੀ ਹੈ। ਘੱਟੇ ਵਿਚ ਰੁਲ ਰਹੀਆਂ ਜਿੰਦੜੀਆਂ ਦਿਆਂ ਪਰਵਾਰਾਂ ਦੀਆਂ ਆਹੀਂ ਭੀ ਉਥੇ ਪੁੱਜ ਕੇ

ਗਵਾਹੀਆਂ ਦੇ ਰਹੀਆਂ ਹਨ। ਕੰਨ ਧਰ ਕੇ ਸੁਣ, ਮੇਰੇ ਸੱਚੇ ਸਾਹਿਬ ਨੇ ਫ਼ੈਸਲਾ ਵੀ ਸੁਣਾ ਦਿੱਤਾ ਈ।"

"ਕੀ ?" ਬਹਾਦਰ ਸ਼ਾਹ ਨੇ ਕਾਹਲੀ ਨਾਲ ਪੁੱਛਿਆ।

"ਇਹੋ ਕਿ ਤੇਰੇ ਵਰਗੇ ਨਿਰਦਈ ਜ਼ਾਲਮ ਰਾਜ ਨੂੰ ਖ਼ਤਮ ਕਰ ਦਿੱਤਾ ਜਾਏ। ਮਾਸੂਮਾਂ ਦਾ ਲਹੂ ਹੰਕਾਰੀਆਂ ਤੇ ਕਾਤਲਾਂ ਨੂੰ ਰੋੜ੍ਹ ਲਿਜਾਂਦਾ ਹੈ......।"

ਬਹਾਦਰ ਸ਼ਾਹ ਹੋਰ ਜ਼ੋਰ ਦੀ ਹੱਸਿਆ। ਉਸ ਦੇ ਹਾਸੇ ਦੀ ਗੂੰਜ ਦੂਰ ਤਕ ਫੈਲ ਗਈ, ਪਰ ਹਾਸੇ ਦੇ ਪਿੱਛੇ ਬਿਜਲੀ ਵਰਗਾ ਗ਼ੁੱਸਾ ਸੀ। ਗ਼ੁੱਸੇ ਦੇ ਤਾਅ ਨਾਲ ਉਹ ਬੋਲਿਆ, "ਜ਼ਾਤ ਦੀ ਕੋਹੜ ਕਿਰਲੀ ਤੇ ਸ਼ਤੀਰਾਂ ਨੂੰ ਜੱਫੇ। ਮੁਗ਼ਲ ਰਾਜ ਨੂੰ ਖ਼ਤਮ ਕਰਨ ਲਈ ਕੋਈ ਤਾਕਤ ਹਿੰਦੁਸਤਾਨ ਕੀ, ਦੁਨੀਆ ਵਿਚ ਨਹੀਂ। ਹਿੰਦੂ ! ਹਿੰਦੂ ਗ਼ੁਲਾਮੀ ਦੇ ਅਸਰ ਨਾਲ ਮੁਰਦਾ ਹੋ ਚੁੱਕੇ ਹਨ। ਉਨ੍ਹਾਂ ਦੀ ਮੌਤ ਜਾਂ ਜੀਵਨ ਮੇਰੇ ਹੱਥ ਹੈ। ਘੋੜਿਆਂ ਨਾਲੋਂ ਸਸਤੇ ਖ਼ਰੀਦੇ ਜਾ ਸਕਦੇ ਹਨ। ਇਹ 'ਲਾਲੇ' ਨੇ, ਪਤਾ ਈ ਨਾ ! ਲਾਲੇ ਦਾ ਮਤਲਬ ਗ਼ੁਲਾਮ ਹੈ। ਗ਼ੁਲਾਮ ਅਜ਼ਾਦ ਹਕੂਮਤਾਂ ਨਾਲ ਟੱਕਰ ਨਹੀਂ ਲੈ ਸਕਦੇ। ਤੇਰੇ ਵਿਚ ਸਮਝ ਦਾ ਘਾਟਾ ਹੈ। ਉਠਿਆ ਸੀ ਨਾ ਗੁਰੂ ਗੋਬਿੰਦ ਸਿੰਘ, ਅੱਜ ਕਿੱਥੇ ਹੈ ? ਉਸ ਦੇ ਸਿਖ ਬੰਦਾ ਸਿੰਘ ਨੇ ਮੇਰੀ ਗ਼ੈਰ-ਹਾਜ਼ਰੀ ਵਿਚ ਉਧੜ-ਧੁੰਮੀ ਮਚਾਈ ਸੀ, ਅੱਜ ਕਿਸੇ ਪਹਾੜ ਦੀ ਖੁੰਦਰ ਵਿਚ ਸਿਰ ਲੁਕਾਈ ਬੈਠਾ ਹੈਈ। ਉਸ ਦੇ ਕਿਲ੍ਹੇ, ਉਸ ਦਾ ਰਾਜ, ਉਸ ਦੀ ਫ਼ੌਜ ਕਿੱਥੇ ਹੈ ?......ਅਤੇ ਤੇਰੇ ਜਹੇ ਉਸ ਦੇ ਹਮਦਰਦੀਆਂ ਤੇ ਮਦਦੀਆਂ ਦਾ ਜੋ ਹਸ਼ਰ ਹੋ ਰਿਹਾ ਹੈ, ਉਹ ਤੂੰ ਅੱਖੀਂ ਵੇਖ ਰਿਹਾ ਹੈਂ। ਮੈਨੂੰ ਤੇਰੇ 'ਤੇ ਤਰਸ ਆ ਰਿਹਾ ਹੈ। ਮੈਂ ਚਾਹੁੰਦਾ ਹਾਂ ਕਿ ਪਿੱਛੇ ਵਾਂਗ ਅੱਗੇ ਨੂੰ ਵੀ ਦਿੱਲੀ ਦਰਬਾਰ ਨਾਲ ਤੇਰੀ ਬਣੀ ਰਹੇ।"

ਭੂਪ ਪ੍ਰਕਾਸ਼—"ਐਸੇ ਜ਼ੁਲਮੀ ਰਾਜ ਨਾਲ ਮਿੱਤਰਤਾ ਰੱਖਣ ਨਾਲੋਂ ਮਰਨਾ ਚੰਗਾ ਹੈ। ਬਾਕੀ ਰਹੀ ਗੱਲ ਹਿੰਦੂ ਜਾਤੀ ਦੀ.....ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕਰ ਕੇ ਮਰੇ ਭਾਰਤੀਆਂ ਨੂੰ ਮੁੜ ਸੁਰਜੀਤ ਕਰ ਦਿੱਤਾ ਹੈ। ਜੋ ਅੰਮ੍ਰਿਤ ਪੀ ਲੈਂਦਾ ਹੈ, ਉਹ ਗ਼ੁਲਾਮ ਨਹੀਂ ਰਹਿੰਦਾ। ਉਸ ਨੂੰ ਕੋਈ 'ਲਾਲਾ' ਨਹੀਂ ਆਖਦਾ, ਸਗੋਂ ਉਹ 'ਸਰਦਾਰ' ਅਖਵਾਉਂਦਾ ਹੈ। ਉਹ ਅਜ਼ਾਦ 'ਸਿੰਘ' ਬਣਦਾ ਹੈ। ਇਨ੍ਹਾਂ ਸਿੰਘਾਂ ਦੇ ਇਕੱਠ ਦਾ ਨਾਂ ਖ਼ਾਲਸਾ ਹੈ। ਇਹ ਅਮਰ ਖ਼ਾਲਸਾ ਹੁਣ ਕਿਸੇ ਵੀ ਜ਼ਾਲਮ-ਰਾਜ ਨੂੰ ਭਾਰਤ ਵਿਚ ਨਹੀਂ ਰਹਿਣ

ਦੇਵੇਗਾ। ਇਹ ਜਿੰਨੇ ਮਰਨਗੇ, ਓਨੇ ਵਧਣਗੇ। ਮੈਂ ਅਜੇ ਅੰਮ੍ਰਿਤ ਨਹੀਂ ਪੀਤਾ। ਸਿਰਫ਼ ਮੇਰੇ ਜਨਮ ਸਮੇਂ ਮੇਰੀ ਮਾਤਾ ਨੇ ਅੰਮ੍ਰਿਤ ਦੀਆਂ ਦੋ ਬੂੰਦਾਂ ਗੁੜ੍ਹਤੀ ਦੇ ਤੌਰ 'ਤੇ ਮੇਰੇ ਮੂੰਹ ਵਿਚ ਪਾਈਆਂ ਸਨ, ਉਨ੍ਹਾਂ ਬੂੰਦਾਂ ਨੇ ਹੀ ਮੈਨੂੰ ਅਮਰ ਕਰ ਦਿੱਤਾ ਹੈ। ਮੈਂ ਮੌਤ ਕੋਲੋਂ ਨਹੀਂ ਡਰਦਾ, ਸਚਾਈ ਪਰਗਟ ਕਰਨੋਂ ਨਹੀਂ ਝਿਜਕਦਾ। ਪਰ ਜਿਨ੍ਹਾਂ ਸਿੰਘਾਂ ਨੇ ਅੰਮ੍ਰਿਤ ਪੀਤਾ ਹੈ, ਜੋ ਗੁਰਬਾਣੀ ਦੇ ਰਸੀਏ ਹਨ, ਉਨ੍ਹਾਂ ਨੂੰ ਅੱਗੇ ਵਧਣੋਂ ਕੌਣ ਰੋਕ ਸਕਦਾ ਹੈ। ਉਹ ਵਧੀ ਜਾਣਗੇ। ਜਿਉਂ ਜਿਉਂ ਵਧਣਗੇ, ਤਿਉਂ ਤਿਉਂ ਜ਼ੁਲਮ ਤੇ ਮੁਗ਼ਲ ਰਾਜ ਦਾ ਖ਼ਾਤਮਾ ਹੁੰਦਾ ਜਾਏਗਾ, ਸਮਝੇ !"

ਰਾਜਾ ਭੂਪ ਪ੍ਰਕਾਸ਼ ਦੀਆਂ ਖਰੀਆਂ ਖਰੀਆਂ ਸੁਣ ਕੇ ਵਜ਼ੀਰ ਮੁਨੀਮ ਖ਼ਾਂ ਵੀ ਲਾਗਿਓਂ ਤੜਪ ਉਠਿਆ। ਉਸ ਨੇ ਬਹਾਦਰ ਸ਼ਾਹ ਨੂੰ ਆਖਿਆ, "ਆਲਮ ਪਨਾਹ ! ਮਾਲੂਮ ਹੁੰਦਾ ਹੈ, ਜਾਂ ਤੇ ਬਰਫ਼ੀ ਰਾਜੇ ਦਾ ਦਿਮਾਗ਼ ਫਿਰ ਗਿਆ ਹੈ, ਜਾਂ ਹੋਣੀ ਇਸ ਦੇ ਸਿਰ ਆ ਸਵਾਰ ਹੋਈ ਹੈ। ਹਜ਼ੂਰ ਦੇ ਸਾਹਮਣੇ ਐਨੀਆਂ ਗੁਸਤਾਖ਼ੀ ਭਰੀਆਂ ਗੱਲਾਂ ਕਰੀ ਜਾਂਦਾ ਹੈ। ਇਸ ਦਾ ਮੂੰਹ ਕੰਨਾਂ ਤਕ ਪਾਟ ਗਿਆ ਹੈ।"

ਬਹਾਦਰ ਸ਼ਾਹ—"ਮੈਨੂੰ ਵੀ ਐਸਾ ਹੀ ਨਜ਼ਰ ਆਂਦਾ ਹੈ।"

ਮੁਨੀਮ ਖ਼ਾਂ—"ਜਹਾਂ ਪਨਾਹ ! ਹੁਕਮ ਕਰਨ ਤੇ.... !"

ਬਹਾਦਰ ਸ਼ਾਹ ਨੇ ਫਿਰ ਭੂਪ ਪ੍ਰਕਾਸ਼ ਨੂੰ ਆਖਿਆ, "ਬਰਫ਼ੀ ਰਾਜਾ ! ਅਜੇ ਵੀ ਸੋਚ ਲੈ ! ਆਪਣੀ ਜਾਨ ਗਵਾਉਣ ਨਾਲੋਂ ਆਪਣੇ ਰਾਜ ਨੂੰ ਸੰਭਾਲ। ਮੁਗ਼ਲ ਰਾਜ ਦੀ ਛਾਂ ਹੇਠਾਂ ਹੀ ਸੁਖ ਹੈ।"

ਭੂਪ ਪ੍ਰਕਾਸ਼ ਨੇ ਕੋਈ ਉੱਤਰ ਨਾ ਦਿੱਤਾ। ਸਗੋਂ ਅਚਾਨਕ ਅਸਮਾਨ ਵਲ ਦੇਖਣ ਲੱਗ ਪਿਆ, ਉਹ ਜਿਉਂ ਜਿਉਂ ਉਪਰ ਦੇਖਦਾ ਜਾਂਦਾ, ਤਿਉਂ ਤਿਉਂ ਉਸ ਦੇ ਚਿਹਰੇ 'ਤੇ ਖ਼ੁਸ਼ੀ ਦੀ ਲਹਿਰ ਦੌੜਦੀ ਜਾਂਦੀ ਸੀ।

ਬਹਾਦਰ ਸ਼ਾਹ, ਵਜ਼ੀਰ ਅਤੇ ਅਮੀਰ ਹੈਰਾਨੀ ਨਾਲ ਉਹਦੇ ਵੱਲ ਦੇਖਣ ਲੱਗ ਪਏ। ਕੋਈ ਦਸ ਮਿੰਟ ਤਕ ਉਹ ਉਪਰ ਦੇਖਦਾ ਰਿਹਾ। ਜਦੋਂ ਉਸ ਦੀ ਧੌਣ ਹੇਠਾਂ ਹੋਈ ਤਾਂ ਉਸ ਦੇ ਚਿਹਰੇ 'ਤੇ ਇਕ ਨਿਰਾਲਾ ਜਿਹਾ ਨੂਰ ਸੀ; ਅੱਖਾਂ ਵਿਚ ਮਸਤੀ ਤੇ ਬੁੱਲ੍ਹਾਂ ਉਤੇ ਮੁਸਕਰਾਹਟ ਸੀ। ਬਹਾਦਰ ਸ਼ਾਹ ਉਸ ਦੇ ਚਿਹਰੇ ਦੀ ਬਦਲੀ ਹਾਲਤ ਨੂੰ ਦੇਖ ਕੇ ਬੋਲਿਆ, "ਕਿਉਂ ਬਰਫ਼ੀ ਰਾਜਾ ! ਐਨੇ ਖ਼ੁਸ਼ ਕਿਉਂ ਹੋਏ ? ਉਪਰ ਕੀ ਦੇਖਦੇ ਸਾਓ ?"

ਭੂਪ ਪ੍ਰਕਾਸ਼—"ਮੈਂ ਆਪਣੇ ਇਲਾਹੀ ਪ੍ਰੀਤਮ ਵੱਲ ਦੇਖਦਾ ਸਾਂ! ਮੇਰਾ ਕਲਗੀ ਵਾਲਾ ਪਾਤਸ਼ਾਹ! ਉਸ ਨੇ ਮੈਨੂੰ ਭੇਤ ਦੱਸ ਦਿੱਤਾ।"

ਬਹਾਦਰ ਸ਼ਾਹ—"ਕੀ ?"

ਭੂਪ ਪ੍ਰਕਾਸ਼—"ਮੇਰੇ ਮਰਨ ਤੋਂ ਪਹਿਲਾਂ ਆਪ ਦੀ ਮੌਤ ਹੋ ਜਾਣੀ ਹੈ। ਆਪ ਦੀ ਲੋਥ ਵੀ ਇਸੇ ਤਰ੍ਹਾਂ ਕਈ ਮਹੀਨੇ ਰੁਲਦੀ ਸੜਦੀ ਰਹੇਗੀ। ਤੇਰੇ ਪੁੱਤਰ ਤੇਰਾ ਮੁਰਦਾ ਖ਼ਰਾਬ ਕਰਨਗੇ, ਤੇ ਦਫ਼ਨਾਉਣਗੇ ਨਹੀਂ। ਤੇਰੇ ਪਾਪਾਂ ਦਾ ਫਲ ਤੇਰੀ ਔਲਾਦ ਭੁਗਤੇਗੀ।"

ਭੂਪ ਪ੍ਰਕਾਸ਼ ਦੇ ਇਹ ਭਵਿੱਖਤ ਵਾਕ ਸੁਣ ਕੇ ਬਾਦਸ਼ਾਹ ਦੇ ਹਮਦਰਦਾਂ ਤੇ ਰਾਖਿਆਂ ਨੂੰ ਸਿਰਾਂ ਤੋਂ ਪੈਰਾਂ ਤਕ ਅੱਗ ਲੱਗ ਗਈ। ਉਨ੍ਹਾਂ ਨੇ ਤਲਵਾਰਾਂ ਸੂਤ ਲਈਆਂ, ਤਾਕਿ ਭੂਪ ਪ੍ਰਕਾਸ਼ ਦਾ ਸਿਰ ਕਲਮ ਕਰ ਦਿੱਤਾ ਜਾਏ। ਕਚੀਚੀਆਂ ਲੈਂਦੇ ਹੋਏ ਬਾਦਸ਼ਾਹ ਵੱਲ ਵੇਖਣ ਲੱਗੇ। ਬਾਦਸ਼ਾਹ ਦਾ ਵੀ ਦਿਲੀ ਇਰਾਦਾ ਹੋ ਗਿਆ ਕਿ ਭੂਪ ਪ੍ਰਕਾਸ਼ ਨੂੰ ਇਕ-ਦਮ ਮਰਵਾ ਦਿੱਤਾ ਜਾਏ।

ਕੋਲੋਂ ਵਜ਼ੀਰ ਮੁਨੀਮ ਖ਼ਾਂ ਬੋਲ ਪਿਆ, "ਆਲਮ ਪਨਾਹ! ਕੀ ਹੁਕਮ ? ਇਸ ਕਾਫ਼ਰ ਨਾਲ ਕੀ ਸਲੂਕ ?"

ਬੜੇ ਰੋਹ ਤੇ ਹੰਕਾਰ ਨਾਲ ਬਾਦਸ਼ਾਹ ਨੇ ਜ਼ਬਾਨ ਹਿਲਾਈ। ਉਸ ਦੀ ਜ਼ਬਾਨੋਂ 'ਕਤਲ' ਸ਼ਬਦ ਅਜੇ ਨਿਕਲਿਆ ਹੀ ਸੀ ਕਿ ਨਿਤਰੇ ਅੰਬਰ ਵਿਚ ਬਹੁਤ ਜ਼ੋਰ ਦੀ ਬਿਜਲੀ ਕੜਕੀ। ਉਸ ਬਿਜਲੀ ਦੀ ਗਰਜ ਅਜੀਬ ਸੀ। ਸਾਰੇ ਅਸਮਾਨ ਵੱਲ ਦੇਖਣ ਲੱਗ ਪਏ। ਅੱਗੇ ਕਦੀ ਕਿਸੇ ਨੇ ਐਸੀ ਨਿਰਾਲੀ ਬਾਤ ਨਹੀਂ ਸੀ ਤੱਕੀ ਜਾਂ ਸੁਣੀ ਕਿ ਬਿਨਾਂ ਬੱਦਲਾਂ ਤੋਂ ਵੀ ਕਦੀ ਬਿਜਲੀ ਗਰਜੀ ਹੋਵੇ।

ਬਹਾਦਰ ਸ਼ਾਹ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਵੀ ਸੰਗਤ ਕੀਤੀ ਹੋਈ ਸੀ। ਉਹ ਜਾਣਦਾ ਸੀ ਕਿ ਗੁਰੂ ਜੀ ਇਲਾਹੀ ਤਾਕਤਾਂ ਦੇ ਮਾਲਕ ਹਨ। ਉਸ ਦੇ ਸਾਹਮਣੇ ਗੁਰੂ ਜੀ ਦਾ ਉਹ ਕੌਤਕ ਆਇਆ, ਜਦੋਂ ਗੁਰੂ ਜੀ ਨੇ ਬਾਦਸ਼ਾਹ ਨੂੰ ਗੁਦਾਵਰੀ ਵਿਚ ਕੀਮਤੀ ਮੋਤੀ ਤੇ ਜਵਾਹਰਾਤ ਵਿਖਾਏ ਸਨ। ਉਸ ਦਾ ਦਿਲ ਦਹਿਲ ਗਿਆ। ਨਿੱਤਰੇ ਅੰਬਰ ਵਿਚ ਬਿਜਲੀ ਗਰਜਣ ਦਾ ਇਹ ਭਿਆਨਕ ਦ੍ਰਿਸ਼ ਉਸ ਵੇਲੇ ਪਰਗਟ ਹੋਇਆ, ਜਦੋਂ ਉਹ ਗੁਰੂ ਜੀ ਦੇ ਇਕ ਚਰਨ-ਸੇਵਕ ਨੂੰ ਕਤਲ ਕਰਾਉਣ ਦਾ ਹੁਕਮ ਦੇਣਾ ਚਾਹੁੰਦਾ ਸੀ। ਉਸ ਨੂੰ ਖ਼ਿਆਲ ਆਇਆ ਕਿ ਸ਼ਾਇਦ ਉਸ ਕੋਲੋਂ ਧੱਕਾ ਤੇ ਅਨਿਆਇ ਹੋਣ ਲੱਗਾ ਸੀ। ਇਹ ਖ਼ੁਦਾਈ ਕਹਿਰ ਹੈ। ਉਹ ਸੋਚੀਂ ਪੈ ਗਿਆ।

ਮੁਨੀਮ ਖ਼ਾਂ ਨੇ ਬਾਦਸ਼ਾਹ ਵਲ ਤੱਕਿਆ। ਉਸ ਦੀਆਂ ਅੱਖਾਂ ਜਦੋਂ ਬਾਦਸ਼ਾਹ ਦੀਆਂ ਅੱਖਾਂ ਨਾਲ ਮਿਲੀਆਂ ਤਾਂ ਬਾਦਸ਼ਾਹ ਨੇ ਆਪਣੇ ਪਹਿਲੇ ਫ਼ੈਸਲੇ ਦੇ ਵਿਰੁੱਧ ਹੌਲੀ ਜਿਹੀ ਆਖਿਆ, "ਇਸ ਨੂੰ ਪਿੰਜਰੇ ਵਿਚ ਬੰਦ ਕਰ ਕੇ ਦਿੱਲੀ ਭੇਜ ਦਿਓ, ਉਥੇ ਕੈਦ ਰਹੇ। ਮੈਂ ਲਾਹੌਰੋਂ ਵਾਪਸ ਦਿੱਲੀ ਜਾ ਕੇ ਇਸ ਦਾ ਫ਼ੈਸਲਾ ਕਰਾਂਗਾ। ਹੁਣ ਮੇਰਾ ਚਿੱਤ ਘਬਰਾਂਦਾ ਹੈ। ਲੈ ਜਾਓ ਮੇਰੀਆਂ ਅੱਖਾਂ ਅੱਗੋਂ!"

ਉਸੇ ਵੇਲੇ ਹੁਕਮ ਦੀ ਤਾਮੀਲ ਕੀਤੀ ਗਈ, ਅਤੇ ਰਾਜਾ ਭੂਪ ਪ੍ਰਕਾਸ਼ ਨੂੰ ਬਖ਼ਸ਼ੀ ਗੁਲਾਬ ਸਿੰਘ ਵਾਲੇ ਪਿੰਜਰੇ ਵਿਚ ਹੀ ਬੰਦ ਕਰ ਦਿੱਤਾ ਗਿਆ।

## ੨

# ਹਿੰਮਤ ਸਿੰਘ

ਰਾਜਾ ਭੂਪ ਪ੍ਰਕਾਸ਼ ਦੀ ਗ੍ਰਿਫ਼ਤਾਰੀ ਪਿੱਛੋਂ ਸੁੱਖ ਤੇ ਅਮਨ ਚੈਨ ਨਾਹਨ-ਰਾਜ-ਮਹੱਲ ਵਿਚੋਂ ਉਡਾਰੀ ਮਾਰ ਗਏ। ਕਿਸੇ ਮਨੁੱਖ ਦੇ ਬੁੱਲ੍ਹਾਂ 'ਤੇ ਮੁਸਕਰਾਹਟ ਤੇ ਹਾਸਾ ਨਹੀਂ ਸੀ। ਸੁੰਦਰਤਾ ਤੇ ਜਵਾਨੀ ਡਰ ਨਾਲ ਇਉਂ ਸਹਿਮੀਆਂ ਪਈਆਂ ਸਨ, ਜਿਵੇਂ ਬੇ-ਦੋਸ਼ੀਆਂ ਘੁੱਗੀਆਂ।

ਇਥੇ ਹੀ ਬੱਸ ਨਹੀਂ, ਨਾਹਨ ਰਾਜ ਦੇ ਸਾਰੇ ਵਾਸੀ ਰੋ ਰਹੇ ਸਨ। ਉਨ੍ਹਾਂ ਦੇ ਕੁਰਲਾਹਟ ਨਾਲ ਜਮਨਾ ਦੇ ਆਰ-ਪਾਰ ਦੀਆਂ ਪਹਾੜੀਆਂ ਗੂੰਜ ਰਹੀਆਂ ਸਨ। ਉਸ ਗੂੰਜ ਦੇ ਅਸਰ ਨਾਲ ਬ੍ਰਿਛਾਂ ਉਤੇ ਵੀ ਉਦਾਸੀ ਛਾਈ ਹੋਈ ਸੀ ਅਤੇ ਪੰਛੀ ਖ਼ੁਸ਼ੀ ਦੇ ਰਾਗ ਅਲਾਪਣ ਦੀ ਥਾਂ ਗ਼ਮ ਦੇ ਨਗ਼ਮੇ ਗਾ ਰਹੇ ਸਨ। ਸਾਰਾ ਵਾਯੂ-ਮੰਡਲ ਸੋਗੀ ਹੋਇਆ ਪਿਆ ਸੀ।

ਪੁੱਤਰ ਦੇ ਦੁਖ ਤੇ ਵਿਛੋੜੇ ਨੂੰ ਕੇਵਲ ਮਾਂ ਦਾ ਦਿਲ ਹੀ ਜਾਣ ਸਕਦਾ ਹੈ। ਭੂਪ ਪ੍ਰਕਾਸ਼ ਦੀ ਬਿਰਧ ਮਾਤਾ ਰਾਜ ਮਹੱਲ ਦੇ ਇਕ ਕਮਰੇ ਵਿਚ ਬੈਠੀ ਤੜਪ ਰਹੀ ਸੀ। ਸਿਰ ਦੇ ਦੁੱਧ-ਚਿੱਟੇ ਵਾਲ ਬਿਖਰੇ ਪਏ ਸਨ, ਅੱਖਾਂ ਰੋ ਰੋ ਕੇ ਸੂਹੀਆਂ ਹੋਈਆਂ ਪਈਆਂ ਸਨ ਅਤੇ ਚਿਹਰੇ 'ਤੇ ਮੁਰਦਿਹਾਣ ਛਾਈ ਹੋਈ ਸੀ। ਪੰਜ ਦਿਨ ਚਿਚਲਾਂਦੀ ਤੇ ਕੁਰਲਾਂਦੀ ਨੂੰ ਹੋ ਗਏ ਸਨ। ਗ਼ਸ਼ ਤੇ ਗ਼ਸ਼ ਪੈ ਰਹੀ

ਸੀ। ਦਾਸੀਆਂ ਸ਼ਰਬਤ ਤੇ ਗੁਲਾਬ ਪਾ ਪਾ ਕੇ ਹੋਸ਼ ਵਿਚ ਲਿਆਂਦੀਆਂ ਰਹੀਆਂ।

ਆਹ ! ਅੱਜ ਵੀ ਕੀਰਨੇ ਪਾ ਰਹੀ ਹੈ। ਇਹ ਕੀਰਨੇ ਕੋਈ ਸਾਧਾਰਨ ਕੀਰਨੇ ਨਹੀਂ, ਸਗੋਂ ਧਰਤ-ਕੰਬਾਊ ਤੇ ਅਕਾਸ਼-ਗੁੰਜਾਊ ਹਨ। ਉਹ ਆਖ ਰਹੀ ਹੈ, "ਓ ਬੇਟਾ ਭੂਪ! ਤੈਨੂੰ ਜ਼ਾਲਮ ਲੈ ਗਏ!! ਲੋਕੋ, ਮੈਂ ਕੀ ਕਰਾਂ! ਮੇਰੇ ਨਿਰਦੋਸ਼ੇ ਪੁੱਤ ਨੂੰ ਜ਼ਾਲਮ ਰਾਜੇ ਨੇ ਲੋਹੇ ਦੇ ਪਿੰਜਰੇ ਪਾ ਦਿੱਤਾ। ਆਹ! ਮੈਨੂੰ ਨਹੀਂ ਮਿਲੇਗਾ! ਦਿੱਲੀ ਜਾ ਰਿਹਾ ਹੈ! ਤੱਤੀ ਦਿੱਲੀ ਤੋਂ ਕਦੇ ਕੋਈ ਜੀਂਦਾ ਨਹੀਂ ਮੁੜਿਆ। ਮੈਂ ਔਂਤਰੀ ਹੋ ਗਈ। ਸਿਖਰ ਦੁਪਹਿਰੇ ਲੁੱਟੀ ਗਈ। ਸੜ ਗਈ ਦਿੱਲੀ; ਉੱਜੜ ਗਈ ਦਿੱਲੀ। ਇਹ ਨਿਰਦੋਸ਼ਿਆਂ ਦੇ ਲਹੂ ਨਾਲ ਆਪਣੇ ਪੈਰ ਧੋਂਦੀ ਹੈ।.......ਓ ਸਿਪਾਹੀਓ ! ਸੈਨਾਪਤੀਓ ! ਆਪਣੇ ਰਾਜੇ ਦੀ ਜਾਨ ਬਚਾਉਣ ਖ਼ਾਤਰ ਲੜ ਕਿਉਂ ਨਹੀਂ ਮਰਦੇ ? ਕੀ ਤੁਹਾਡੀ ਅਣਖ ਮਰ ਗਈ ? ਤੁਹਾਡੇ ਸਰੀਰਾਂ 'ਚੋਂ ਰਾਜਪੂਤੀ ਜੋਸ਼ ਅਤੇ ਸ੍ਵੈ-ਸਤਿਕਾਰ ਦਾ ਲਹੂ ਸੁੱਕ ਗਿਆ ? ਕੀ ਸਾਰੀ ਹਿੰਦੂ ਜਾਤੀ ਨਿਕਾਰੀ ਹੋ ਗਈ ? ਦੇਵੀ ਦੇਵਤੇ ਪੱਥਰ ਦੇ ਪੱਥਰ ਹੀ ਰਹੇ ? ਪੱਥਰਾਂ ਵਿਚ ਹਰਕਤ ਨਾ ਆਈ ?"

ਬਿਰਧ ਰਾਜ-ਮਾਤਾ ਦਾ ਵਿਰਲਾਪ ਸਾਰਿਆਂ ਨੇ ਸੁਣਿਆ, ਪਰ ਸੁਣ ਕੇ ਰੋਈ ਜਾਂਦੇ ਰਹੇ। ਕਿਸੇ ਦੀ ਧੌਣ ਉੱਚੀ ਨਾ ਹੋਈ, ਕਿਸੇ ਦੇ ਹੱਥ ਨੇ ਤਲਵਾਰ ਦੀ ਮੁੱਠ ਨੂੰ ਨਾ ਘੁੱਟਿਆ। ਛੇ ਛੇ ਫ਼ੁਟੇ ਤੇ ਚੌੜੀਆਂ ਹਿੱਕਾਂ ਵਾਲੇ ਰਾਜਪੂਤ ਬੱਚਿਆਂ ਵਾਂਗ ਰੋ ਰਹੇ ਸਨ। ਹੋਰ ਕੀ ਕਰਦੇ ? ਸਦੀਆਂ ਦੀ ਗ਼ੁਲਾਮੀ ਨੇ ਇਨ੍ਹਾਂ ਦੇ ਮੱਚ ਮਾਰ ਦਿੱਤੇ ਸਨ। ਅਣਖ, ਸ੍ਵੈ-ਸਤਿਕਾਰ, ਬਹਾਦਰੀ ਤੇ ਕੁਰਬਾਨੀ ਦੀ ਚਾਹ ਇਨ੍ਹਾਂ ਦੇ ਦਿਲਾਂ ਵਿਚ ਨਹੀਂ ਸੀ ਰਹੀ। ਇਹ ਗ਼ੁਲਾਮ ਹੋਣਾ ਤੇ ਬੇ-ਇੱਜ਼ਤੀ ਦਾ ਜੀਵਨ ਜੀਣਾ ਜਾਣਦੇ ਨੇ। ਨਾਹਨ ਰਾਜ ਦਾ ਮਨੁੱਖ-ਬਲ ਆਪਣੇ ਰਾਜੇ ਦੀ ਰਾਖੀ ਕਰਨੋਂ ਅਸਮਰਥ ਸੀ।

ਰਾਜ-ਮਾਤਾ ਦੇ ਕੰਬਦੇ ਹੱਥ ਜੁੜ ਗਏ। ਉਸ ਨੇ ਲੰਬੇ ਹੌਕਿਆਂ ਨਾਲ ਅਰਦਾਸ ਕੀਤੀ, "ਹੇ ਕਲਗ਼ੀਧਰ ਪਿਤਾ! ਦਾਤਾਰ ਗੁਰੂ! ਅੱਜ ਤੇਰੀ ਬਖ਼ਸ਼ੀ ਦਾਤ ਮੇਰੇ ਕੋਲੋਂ ਖੁਸ ਗਈ। ਧੱਕੇ ਨਾਲ ਪਾਪੀ ਲੈ ਗਏ। ਚਿੜੀਆਂ ਤੋਂ ਬਾਜ਼ ਤੁੜਾਉਣ ਵਾਲੇ ਸਤਿਗੁਰੂ! ਮੇਰੀ ਸਹਾਇਤਾ ਕਰ। ਇਸ ਅਨਿਆਈ ਰਾਜ ਨੂੰ ਖ਼ਤਮ ਕਰ। ਓ ਮੇਰੇ ਸਤਿਗੁਰੂ, ਅੱਜ ਮੇਰਾ ਰਖਵਾਲਾ ਬਣ; ਮੈਂ ਨਿਆਸਰੀ ਦਾ

ਹੁਣ ਤੇਰੇ ਬਿਨਾਂ ਕੌਣ ਹੈ! ਆਹ! ਮੇਰਾ ਪ੍ਰਕਾਸ਼...ਦਾਤਾ!...ਦਾ...ਤਾ!!"

ਅਰਦਾਸ ਕਰਦੀ ਹੋਈ ਰਾਜ-ਮਾਤਾ ਗ਼ਸ਼ ਖਾ ਗਈ। ਬਿਪਤਾ-ਭੰਨੀਆਂ ਦਾਸੀਆਂ ਉਸ ਨੂੰ ਹੋਸ਼ ਵਿਚ ਲਿਆਉਣ ਲੱਗੀਆਂ।

ਅੱਧੇ ਘੰਟੇ ਪਿੱਛੋਂ ਰਾਜ-ਮਾਤਾ ਨੂੰ ਹੋਸ਼ ਆਈ ਤਾਂ ਉਹ ਫਿਰ ਗੁਰੂ ਜੀ ਨੂੰ ਬਹੁੜੀ ਪਾਣ ਲੱਗ ਪਈ। ਅਜੇ ਉਸ ਟੁੱਟੇ ਫੁੱਟੇ ਚਾਰ ਕੁ ਵਾਕ ਹੀ ਕਹੇ ਸਨ ਕਿ ਅਚਾਨਕ ਉਸ ਦੀ ਕੰਨੀਂ ਅਵਾਜ਼ ਪਈ, "ਮੇਰੇ ਸਤਿਗੁਰੂ ਨੂੰ ਯਾਦ ਕਰਨ ਵਾਲੀ ਰਾਜ-ਮਾਤਾ, ਸਬਰ ਕਰ!"

"ਮੈਂ ਸਬਰ ਕਿਵੇਂ ਕਰਾਂ, ਮੈਂ ਇਕ ਬੱਚੇ ਦੀ ਮਾਂ ਹਾਂ! ਮੇਰਾ ਇਕਲੌਤਾ ਪੁੱਤਰ ਹੈ।" ਇਨ੍ਹਾਂ ਸ਼ਬਦਾਂ ਦੇ ਨਾਲ ਹੀ ਰਾਜ-ਮਾਤਾ ਨੇ ਸਿਰ ਉਪਰ ਚੁੱਕਿਆ। ਉਸ ਦੇਖਿਆ, ਉਸ ਦੇ ਸਾਹਮਣੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਇਕ ਸਿਖ ਖਲੋਤਾ ਹੈ। ਉਸ ਵੇਲੇ ਉਸ ਨੂੰ ਇਵੇਂ ਜਾਪਿਆ ਜਿਵੇਂ ਸਿਖ ਦਾ ਰੂਪ ਧਾਰ ਕੇ ਗੁਰੂ ਜੀ ਆਪ ਹੀ ਉਸ ਨੂੰ ਦਿਲਾਸਾ ਦੇਣ ਲਈ ਆ ਗਏ ਨੇ। ਉਹ ਛੇਤੀ ਨਾਲ ਸਿਖ ਦੇ ਚਰਨਾਂ ਵੱਲ ਝੁਕੀ। ਪਰ ਉਹ ਦੋ ਕਦਮ ਪਿੱਛੇ ਹੋ ਕੇ ਬੋਲਿਆ:

"ਬਿਰਧ ਮਾਤਾ ਇਕ ਬੱਚੇ ਦੇ ਪੈਰੀਂ ਪੈਂਦੀ ਨਹੀਂ ਸ਼ੋਭਦੀ। ਮਾਤਾ ਮੈਂ ਤੇਰਾ ਪੁੱਤਰ ਹਾਂ। ਤੇਰੇ ਦੁੱਖ ਕੱਟਣ ਲਈ ਆਇਆ ਹਾਂ। ਮੈਨੂੰ ਆਗਿਆ ਕਰ, ਸ਼ੁਭ ਅਸੀਸ ਦੇ ਕਿ ਮੈਂ ਤੇਰੇ ਪੁੱਤਰ ਅਤੇ ਆਪਣੇ ਵੀਰ ਨੂੰ ਬੰਦੀਖ਼ਾਨੇ 'ਚੋਂ ਅਜ਼ਾਦ ਕਰਾ ਲਿਆਵਾਂ।"

ਦੁਖੀ ਤੇ ਚਿਚਲਾਂਦੀ ਮਾਤਾ ਦੇ ਦਿਲ ਉਤੇ ਸਿੰਘ ਦੇ ਸ਼ਬਦਾਂ ਨੇ ਐਨਾ ਅਸਰ ਕੀਤਾ ਕਿ ਉਹ ਅਹਿਲ ਮੂਰਤੀ ਬਣ ਕੇ ਦੇਖਦੀ ਰਹੀ, ਖ਼ੁਸ਼ੀ ਵਿਚ ਉਸ ਕੋਲੋਂ ਬੋਲਿਆ ਤਕ ਨਾ ਗਿਆ।

ਦਾਸੀਆਂ, ਸੇਵਕ ਤੇ ਦਰਬਾਰੀ ਹੈਰਾਨ ਹੋ ਗਏ। ਉਨ੍ਹਾਂ ਵੇਖਿਆ ਕਿ ਇਕ ਸੋਹਣਾ, ਉੱਚਾ ਲੰਬਾ, ਸਡੌਲ ਤੇ ਸੁੰਦਰ ਨੌਜੁਆਨ ਹੈ। ਸਤਿਗੁਰੂ ਜੀ ਦੀ ਮੁਹਰ ਕੇਸ ਤੇ ਦਾੜ੍ਹਾ ਉਸ ਦੇ ਚਿਹਰੇ 'ਤੇ ਫਬ ਰਹੇ ਹਨ, ਸਿਰ 'ਤੇ ਦਸਤਾਰ ਹੈ, ਪਰ ਦਸਤਾਰ ਦੇ ਨਾਲ ਮੱਥੇ ਉਤੇ ਪੱਟੀ ਬੱਝੀ ਹੈ। ਗਲ ਕੁੜਤਾ ਕੋਈ ਨਹੀਂ, ਸਗੋਂ ਭੂਰੇ ਦੀ ਗਿਲਤੀ ਬੰਨ੍ਹੀ ਹੋਈ ਹੈ। ਤੇੜ ਕਛਹਿਰਾ ਹੈ ਤੇ ਪੈਰੀਂ ਜੋੜਾ। ਤਲਵਾਰ ਗਾਤਰੇ ਲਟਕ ਰਹੀ ਹੈ। ਚਿਹਰੇ ਦੀ ਲਾਲੀ, ਅੱਖਾਂ ਦੀ ਚਮਕ, ਮੱਥੇ ਦਾ ਖੇੜਾ ਅਤੇ ਜ਼ਬਾਨ ਦੀ ਸਰਲਤਾ ਤੇ ਮਿਠਾਸ ਦੇਖ ਕੇ ਸਭ ਅਚੰਭਤ ਹੋ ਰਹੇ ਹਨ।

ਅਝਮਕ ਅੱਖਾਂ ਨਾਲ ਸਾਰੇ ਤੱਕੀ ਜਾ ਰਹੇ ਨੇ। ਕੋਈ ਉਸ ਨੂੰ ਪੁੱਛਣ ਦਾ ਹੌਸਲਾ ਨਹੀਂ ਕਰਦਾ ਕਿ ਉਹ ਕਿਥੋਂ ਆਇਆ ਹੈ ਤੇ ਕਿਉਂ ?

"ਮਾਤਾ! ਹੈਰਾਨ ਨਾ ਹੋ, ਮੇਰਾ ਨਾਂ ਹਿੰਮਤ ਸਿੰਘ ਹੈ।" ਸਿੰਘ ਆਪਣੇ ਆਪ ਹੀ ਆਪਣੀ ਜਾਣ ਪਛਾਣ ਕਰਾਉਣ ਲੱਗਾ, "ਜੱਥੇਦਾਰ ਬੰਦਾ ਸਿੰਘ ਬਹਾਦਰ ਦਾ ਮੈਂ ਇਕ ਸਿਪਾਹੀ ਅਤੇ ਗੁਰੂ ਗੋਬਿੰਦ ਸਿੰਘ ਜੀ ਦਾ ਸਿੰਘ ਹਾਂ। ਲੋਹਗੜ੍ਹ ਦੇ ਕਿਲ੍ਹੇ 'ਚੋਂ ਹੋਰ ਸਾਥੀਆਂ ਨਾਲ ਆਪ ਦੇ ਰਾਜ ਵਿਚ ਪੁੱਜਾ ਸਾਂ। ਧਰਮ-ਯੁੱਧ ਵਿਚ ਬਹੁਤ ਜ਼ਖ਼ਮ ਲੱਗੇ ਸਨ। ਜ਼ਖ਼ਮਾਂ ਦੀਆਂ ਪੀੜਾਂ ਨੇ ਮੈਨੂੰ ਅੱਗੇ ਜਾਣ ਤੋਂ ਰੋਕ ਲਿਆ ਅਤੇ ਮੈਂ ਇਕ ਗ਼ਰੀਬ ਦੀ ਕੁੱਲੀ ਵਿਚ ਰਹਿ ਪਿਆ। ਉਸ ਬਿਰਧ ਗ਼ਰੀਬ ਤੇ ਉਸ ਦੀ ਕੰਨਿਆ ਨੇ ਮੇਰੀ ਸੇਵਾ ਕੀਤੀ। ਮੇਰੇ ਜ਼ਖ਼ਮ ਰਾਜ਼ੀ ਕੀਤੇ। ਇਹ ਸਿਰਫ਼ ਮੱਥੇ ਦਾ ਜ਼ਖ਼ਮ ਮਮੂਲੀ ਜਿਹਾ ਰਹਿ ਗਿਆ ਹੈ। ਮੇਰੇ ਸਾਥੀ ਤੇ ਮੇਰਾ ਜੱਥੇਦਾਰ ਕਿਤੇ ਅੱਗੇ ਨਿਕਲ ਗਏ ਹਨ। ਮੈਂ ਆਪ ਦੇ ਰਾਜ ਵਿਚ ਇਕੱਲਾ ਰਹਿ ਗਿਆ ਹਾਂ।"

ਰਾਜ-ਮਾਤਾ ਚੁੱਪ-ਚਾਪ ਸੁਣਦੀ ਰਹੀ। ਸੇਵਕ ਤੇ ਦਾਸੀਆਂ ਵੀ ਨਾ ਬੋਲੀਆਂ। ਸਿੰਘ ਕਹੀ ਗਿਆ, "ਉਸ ਗ਼ਰੀਬ ਦੀ ਨੌਜੁਆਨ ਕੰਨਿਆ ਦੀ ਜ਼ਬਾਨੀ ਮੈਨੂੰ ਪਤਾ ਲੱਗਾ ਕਿ ਇਸ ਰਾਜ ਦੇ ਮਾਲਕ ਅਤੇ ਆਪ ਦੇ ਪੁੱਤਰ ਭੂਪ ਪ੍ਰਕਾਸ਼ ਜੀ ਨੂੰ ਮੁਗ਼ਲ ਸੈਨਾਪਤੀ ਨੇ ਇਸ ਕਰਕੇ ਗ੍ਰਿਫ਼ਤਾਰ ਕੀਤਾ ਹੈ ਕਿ ਉਸ ਨੇ ਸਿੰਘਾਂ ਨੂੰ ਰਿਆਸਤ ਵਿਚੋਂ ਕਿਉਂ ਲੰਘਣ ਦਿੱਤਾ। ਅਤੇ ਮਾਰਿਆ, ਫੜਿਆ ਤੇ ਬਰਬਾਦ ਕਿਉਂ ਨਾ ਕਰ ਦਿੱਤਾ। ਇਹ ਵੀ ਸੁਣਿਆ ਹੈ ਕਿ ਰਾਜਾ ਜੀ ਅਤੇ ਆਪ ਦੀ ਕਲਗ਼ੀਧਰ ਪਿਤਾ ਜੀ ਲਈ ਬੜੀ ਸ਼ਰਧਾ ਤੇ ਭਗਤੀ ਹੈ। .....ਸਿੰਘਾਂ ਬਦਲੇ ਆਪ ਨੂੰ ਕਸ਼ਟ ਉਠਾਣਾ ਪਿਆ ਹੈ। ਇਸ ਵਾਸਤੇ ਮੈਂ ਪ੍ਰਣ ਕੀਤਾ ਹੈ ਕਿ ਭਾਵੇਂ ਕੁਝ ਵੀ ਹੋਵੇ, ਮੈਂ ਰਾਜਾ ਜੀ ਨੂੰ ਤੁਰਕਾਂ ਕੋਲੋਂ ਛੁਡਾ ਕੇ ਲਿਆਵਾਂਗਾ। ਮੈਂ ਗੁਰੂ ਕਾ ਸਿੰਘ ਹਾਂ। ਸਤਿਗੁਰੂ ਦੀਆਂ ਬਰਕਤਾਂ ਮੇਰੇ ਨਾਲ ਹਨ। ਮਾਤਾ, ਤੂੰ ਸਬਰ ਕਰ! ਤਰਲੋ-ਮੱਛੀ ਨਾ ਹੋ, ਸਗੋਂ ਅਕਾਲ ਪੁਰਖ ਅੱਗੇ ਅਰਦਾਸ ਕਰ!"

ਬਿਰਧ ਰਾਜ-ਮਾਤਾ ਨੂੰ ਕੁਝ ਹੌਸਲਾ ਹੋ ਆਇਆ ਅਤੇ ਉਸ ਨੇ ਆਦਰ ਨਾਲ ਸਿੰਘ ਨੂੰ ਬਿਠਾਇਆ ਤੇ ਹੌਲੀ ਜਿਹੀ ਬੋਲੀ, "ਗੁਰੂ ਤੇਰਾ ਸਹਾਈ ਹੋਵੇ,

ਪੁੱਤਰਾ ! ਤੂੰ ਇਕੱਲਾ ਕੀ ਕਰੇਂਗਾ ? ਤੁਰਕਾਂ ਦੇ ਤਾਂ ਟੋਲਿਆਂ ਦੇ ਟੋਲੇ ਹਨ। ਮੇਰੇ ਰਾਜ ਦੀ ਸੈਨਾ ਤੇ ਸੈਨਾਪਤੀ ਮੇਰੀ ਮਦਦ ਨਾ ਕਰ ਸਕੇ। ਤੂੰ ਇਕੱਲਾ ਜਾਨ ਗਵਾਉਣ ਤੋਂ ਬਿਨਾਂ ਕੀ ਕਰ ਸਕਦਾ ਹੈਂ।"

"ਓ ਰਾਜ-ਮਾਤਾ !" ਸਿੰਘ ਬੋਲਿਆ, "ਤੇਰੀ ਸੈਨਾ ਸਿੰਘਾਂ ਦੀ ਸੈਨਾ ਨਹੀਂ। ਉਹ ਬਹੁਤਿਆਂ ਦੀ ਪੂਜਕ ਹੈ; ਮੈਂ ਇਕ ਅਕਾਲ ਪੁਰਖ ਦਾ ਪੂਜਕ ਹਾਂ। ਮੇਰਾ ਦੇਵਤਾ ਦੇਸ਼ ਕਾਲ ਦੀਆਂ ਹੱਦਾਂ ਤੋਂ ਪਰੇ ਹੈ। ਉਹ ਅਮਰ ਹੈ। ਸਿੰਘਾਂ ਨੂੰ ਮੌਤ ਦਾ ਭੈ ਨਹੀਂ। ਹਰ ਇਕ ਸਿੰਘ ਦਾ ਤਨ ਤੇ ਮਨ ਦੇਸ਼ ਦੀ ਆਜ਼ਾਦੀ, ਖ਼ੁਸ਼ਹਾਲੀ, ਗ਼ਰੀਬਾਂ ਅਤੇ ਲੋੜਵੰਦਾਂ ਦੀ ਸੇਵਾ ਵਾਸਤੇ ਹੈ। ਸਾਨੂੰ ਖ਼ੂਨ ਦਾ ਇਕ ਇਕ ਕਤਰਾ ਦੇਸ਼ ਤੋਂ ਵਾਰਨ ਦੀ ਸਿਖਿਆ ਮਿਲੀ ਹੋਈ ਹੈ। ਤੂੰ ਚਿੰਤਾ ਨਾ ਕਰ! ਗੁਰੂ ਜੀ ਦੀ ਮਿਹਰ ਚਾਹੀਦੀ ਹੈ, ਮੈਂ ਇਕੱਲਾ ਹੀ ਤੇਰੇ ਦੇਸ਼-ਭਗਤ ਪੁੱਤਰ ਨੂੰ ਅਜ਼ਾਦ ਕਰਾ ਕੇ ਲਿਆਵਾਂਗਾ। ਜੇ ਉਹ ਨਾ ਆਇਆ ਤਾਂ ਮੈਂ ਵੀ ਨਹੀਂ ਆਵਾਂਗਾ। ਸਿੰਘ ਦਾ ਬਚਨ ਅਟੱਲ ਹੈ।"

ਰਾਜ-ਮਾਤਾ ਜਾਣਦੀ ਸੀ ਕਿ ਸਿੰਘਾਂ ਦੇ ਬਚਨ ਪੱਥਰ 'ਤੇ ਲਕੀਰ ਹੁੰਦੇ ਨੇ। ਉਸ ਨੇ ਉਹ ਇਤਿਹਾਸ ਸੁਣਿਆ ਹੋਇਆ ਸੀ, ਜਦੋਂ ਬਚਨ ਤੇ ਅਰਦਾਸ ਦੇ ਬੱਝਿਆਂ ਸਿੰਘਾਂ ਨੇ ਅਨੰਦਪੁਰ ਦਾ ਕਿਲ੍ਹਾ ਛੱਡਣ ਵੇਲੇ ਗੁਰੂ ਜੀ ਦਾ ਸਾਥ ਦਿੱਤਾ ਅਤੇ ਸਰਸਾ ਨਦੀ ਦੇ ਕਿਨਾਰੇ ਤੁਰਕਾਂ ਦੀ ਮਾਂਗਵੀਂ ਧਾੜ ਨਾਲ ਲੜਾਈ ਕਰ ਕੇ ਸ਼ਹੀਦੀਆਂ ਪ੍ਰਾਪਤ ਕੀਤੀਆਂ ਸਨ, ਪਰ ਬੇਮੁਖ ਨਹੀਂ ਸਨ ਹੋਏ। ਉਸ ਦੀ ਜਾਨ ਵਿਚ ਜਾਨ ਆਈ। ਉਸ ਨੂੰ ਪੁੱਤਰ ਦੇ ਮਿਲਣ ਦੀ ਝਲਕ ਪਈ। ਉਹ ਚਾਈਂ ਚਾਈਂ ਉੱਠੀ। ਸਿੰਘ ਦੇ ਚਰਨ ਫੜਨ ਲੱਗੀ; ਪਰ ਸਿੰਘ ਨੇ ਨੀਵੇਂ ਹੋ ਕੇ ਬਿਰਧ-ਮਾਤਾ ਤੇ ਉਸ ਦੇ ਸਿਰ ਨੂੰ ਆਪਣੇ ਹੱਥਾਂ ਉਤੇ ਬੋਚ ਲਿਆ ਤੇ ਬੋਲਿਆ, "ਓ ਰਾਜ-ਮਾਤਾ ! ਤੂੰ ਸਤਿਕਾਰ ਯੋਗ ਹੈਂ। ਮੇਰੇ ਵਰਗੇ ਸੇਵਕ ਪੁੱਤਰ ਦੇ ਪੈਰਾਂ ਉਤੇ ਤੁਸਾਂ ਜਿਹੀ ਰਾਜ-ਮਾਤਾ ਝੁਕਦੀ ਨਹੀਂ ਸ਼ੋਭਦੀ। ਮੈਨੂੰ ਅਸੀਸ ਦੇ, ਮੈਂ ਤੇਰੇ ਪੁੱਤਰ ਨੂੰ ਰਾਜ਼ੀ-ਖ਼ੁਸ਼ੀ ਘਰ ਲਿਆਵਾਂ। ਉਹ ਨਾਹਨ ਦਾ ਰਾਜ-ਪਤੀ ਰਹੇ ਤੇ ਪੰਥ ਦੀ ਸੇਵਾ ਕਰੇ।"

ਉਸ ਵੇਲੇ ਬਿਰਧ ਮਾਤਾ ਦੀ ਧੀ, ਰਾਜਕੁਮਾਰੀ ਲੀਲ੍ਹਾਵੰਤੀ, ਉਥੇ ਆ ਗਈ। ਉਸ ਦੀਆਂ ਅੱਖਾਂ ਵੀ ਸੁੱਜੀਆਂ ਹੋਈਆਂ ਸਨ, ਵਾਲ ਖਿਲਰ ਕੇ ਚਿਹਰੇ

'ਤੇ ਪੈ ਰਹੇ ਸਨ। ਉਹ ਵੀ ਕਿਸੇ ਨੁੱਕਰੇ ਬੈਠੀ ਰੋਂਦੀ ਆਈ ਸੀ। ਉਸ ਦੀ ਸੁੰਦਰਤਾ ਲਾਜਵੰਤੀ ਵਾਂਗ ਕੁਮਲਾਈ ਹੋਈ ਸੀ। ਬਿਰਧ ਮਾਤਾ ਨੇ ਧੀ ਦੇ ਮੋਢੇ 'ਤੇ ਹੱਥ ਰੱਖ ਕੇ ਆਖਿਆ, "ਬੇਟੀ! ਇਹ ਸਿੰਘ ਆਖਦਾ ਹੈ ਕਿ ਇਹ ਤੇਰੇ ਵੀਰ ਨੂੰ ਤੁਰਕਾਂ ਦੀ ਕੈਦ ਵਿਚੋਂ ਅਜ਼ਾਦ ਕਰਾ ਲਿਆਵੇਗਾ।"

"ਮੇਰੇ ਵੀਰ ਨੂੰ! ਆਹ! ਜੇ ਮੇਰਾ ਵੀਰ ਆ ਜਾਏ, ਮੈਂ ਸਭ ਕੁਝ ਵਾਰ ਦਿਆਂ। ਮੇਰਾ ਵੀਰ ਪਿੰਜਰੇ ਵਿਚ ਬੰਦ!!" ਰਾਜਕੁਮਾਰੀ ਬੜੇ ਗ਼ਮ ਤੇ ਚਿੰਤਾ ਦੀ ਪੀੜ ਨਾਲ ਵਿਆਕੁਲ ਹੋ ਕੇ ਬੋਲੀ।

"ਭੈਣ ਮੈਂ ਜਤਨ ਕਰਾਂਗਾ ਤੇਰਾ ਵੀਰ ਤੇਰੇ ਕੋਲ ਆ ਜਾਏ। ਗੁਰੂ ਪੰਥ ਦੀ ਖ਼ਾਤਰ ਉਸ ਨੂੰ ਕਸ਼ਟ ਸਹਿਣਾ ਪਿਆ, ਗੁਰੂ ਪੰਥ ਦਾ ਹਰ ਇਕ ਸਿੰਘ ਉਸ ਦੀ ਖ਼ਾਤਰ ਕੁਰਬਾਨ ਹੋਣ ਨੂੰ ਤਿਆਰ ਹੈ। ਹੌਸਲਾ ਕਰੋ। ਆਪਣੇ ਆਪ ਨੂੰ ਰੋ ਕੇ ਨਾ ਗਾਲੋ।"

"ਭਗਵਾਨ ਤੁਸਾਂ ਦਾ ਸਹਾਈ ਹੋਵੇ, ਓ ਮੇਰੇ ਵੀਰਾ, ਮੇਰੇ ਪ੍ਰਕਾਸ਼ ਵੀਰ ਨੂੰ ਮੇਰੇ ਕੋਲ ਲਿਆ ਦਿਓ। ਮੈਂ ਤੁਸਾਂ ਦੇ ਨਾਲ ਜਾ ਕੇ ਵੀਰ ਦੀ ਖ਼ਾਤਰ ਰਣ-ਤੱਤੇ ਵਿਚ ਲੜਨ ਨੂੰ ਤਿਆਰ ਹਾਂ। ਮੈਂ ਚੰਡੀ ਦਾ ਰੂਪ ਧਾਰਨ ਨੂੰ ਤਿਆਰ ਹਾਂ।" ਏਨਾ ਆਖਦਿਆਂ ਰਾਜਕੁਮਾਰੀ ਦੀਆਂ ਅੱਖਾਂ ਲਾਲ ਹੋ ਗਈਆਂ, ਉਸ ਦੇ ਚਿਹਰੇ 'ਤੇ ਰੌਣਕ ਆ ਗਈ ਤੇ ਉਸ ਦਾ ਕਾਲਜਾ ਧੜਕਣ ਲੱਗ ਪਿਆ। ਰਾਜਪੂਤੀ ਖ਼ੂਨ ਉਸ ਦੀ ਨਾੜ ਨਾੜ ਅੰਦਰ ਖੌਲਿਆ।

"ਦੇਵੀ! ਉਹ ਵੀ ਸਮਾਂ ਆਉਣਾ ਵਾਲਾ ਹੈ, ਜਦੋਂ ਭਾਰਤ ਦੀ ਹਰ ਦੇਵੀ ਤਲਵਾਰ ਫੜ ਕੇ ਆਪਣੇ ਦੇਸ਼ ਦੀ ਆਜ਼ਾਦੀ ਤੇ ਇੱਜ਼ਤ ਬਦਲੇ ਰਣ-ਤੱਤੇ ਵਿਚ ਨਿਤਰੇਗੀ; ਅਜੇ ਸਮਾਂ ਨਹੀਂ। ਤੁਰਕ ਬਘਿਆੜਾਂ ਨਾਲ ਸਿੰਘ ਸੂਰਮੇ ਹੀ ਲੜ ਸਕਦੇ ਹਨ।" ਹਿੰਮਤ ਸਿੰਘ ਨੇ ਰਾਜਕੁਮਾਰੀ ਨੂੰ ਉੱਤਰ ਦਿੱਤਾ।

ਇਕ ਦਿਨ ਸਿੰਘ ਮਹੱਲ ਵਿਚ ਰਿਹਾ। ਅਗਲੇ ਦਿਨ ਰਿਆਸਤ ਦਾ ਸਭ ਤੋਂ ਚੰਗਾ ਘੋੜਾ, ਚੰਗੀ ਤਲਵਾਰ ਤੇ ਬੰਦੂਕ ਲੈ ਕੇ ਰਾਜਾ ਭੂਪ ਪ੍ਰਕਾਸ਼ ਨੂੰ ਛੁਡਾਉਣ ਵਾਸਤੇ ਉਹ ਤੁਰ ਗਿਆ। ਰਾਜਕੁਮਾਰੀ ਨੇ ਭੈਣ ਬਣ ਕੇ ਉਸ ਨੂੰ ਫ਼ਤਹਿ ਦਾ ਟਿੱਕਾ ਲਾਇਆ।

੩

# ਬੰਦਾ ਬੈਰਾਗੀ

ਸੰਸਾਰ ਇਤਿਹਾਸ ਵਿਚ ਅਨੇਕਾਂ ਪਰਸਿੱਧ ਹਸਤੀਆਂ ਹੋਈਆਂ ਹਨ। ਕਿਸੇ ਦੀ ਫ਼ਕੀਰੀ ਮਸ਼ਹੂਰ ਹੈ, ਕਿਸੇ ਦੀ ਅਮੀਰੀ; ਕੋਈ ਤਲਵਾਰ ਦਾ ਧਨੀ ਹੈ ਅਤੇ ਕੋਈ ਭਗਤੀ ਦਾ ਪੁੰਜ; ਪਰ ਬੰਦਾ ਸਿੰਘ ਬਹਾਦਰ ਵਰਗਾ ਹੋਰ ਕੋਈ ਪਾਤਰ ਘਟ ਹੀ ਮਿਲਦਾ ਹੈ ਜੋ ਭਗਤੀ, ਸ਼ਕਤੀ, ਅਮੀਰੀ ਤੇ ਗ਼ਰੀਬੀ ਸਾਰਿਆਂ ਵਿਚ ਮੁਕੰਮਲ ਹੁੰਦਿਆਂ ਹੋਇਆਂ ਤਨ ਤੇ ਮਨ ਦੀ ਕੁਰਬਾਨੀ ਦੇਣ ਵਿਚ ਵੀ ਪੂਰਾ ਉਤਰਿਆ ਹੋਵੇ ਅਤੇ ਜਿਸ ਦੇ ਜੀਵਨ ਵਿਚ ਅਨੇਕਾਂ ਭਾਰੀ ਇਨਕਲਾਬ ਆਏ ਹੋਣ।

ਬਚਪਨ ਵਿਚ ਬੰਦਾ ਸਿੰਘ ਦਾ ਨਾਂ ਲਛਮਨ ਦੇਵ ਸੀ। ਉੱਤਰੀ ਕਸ਼ਮੀਰ ਦੇ ਪੁਣਛ ਜ਼ਿਲ੍ਹੇ ਦਾ ਨਗਰ ਰਜੌੜੀ ਹੈ, ਜਿਥੇ ਰਾਮਦੇਵ ਭਾਰਦਵਾਜ ਰਾਜਪੂਤ ਦੇ ਘਰ ਆਪ ਨੇ ਜਨਮ ਲਿਆ। ਇਹ ਗੱਲ ਕੱਤਕ ਸੁਦੀ ੧੩ ਸੰਮਤ ੧੭੨੭ ਬਿਕ੍ਰਮੀ ਮੁਤਾਬਿਕ ੨੭ ਅਕਤੂਬਰ ੧੬੭੦ ਈਸਵੀ ਦੀ ਹੈ। ਇਹ ਉਹ ਸਮਾਂ ਹੈ ਜਦੋਂ ਦਿੱਲੀ ਦੇ ਤਖ਼ਤ ’ਤੇ ਔਰੰਗਜ਼ੇਬ ਬੈਠਾ ਹੋਇਆ ਸੀ ਅਤੇ ਜਿਸ ਨੇ ਇਹ ਕਸਮ ਖਾਧੀ ਹੋਈ ਸੀ ਕਿ ਹਿੰਦੂਆਂ ਦੇ ਸਵਾ ਮਣ ਜੰਞੂ ਰੋਜ਼ਾਨਾ ਉਤਾਰ ਕੇ ਰੋਟੀ ਖਾਣੀ ਹੈ। ਇਸੇ ਹੀ ਸਮੇਂ ਮੁਸਲਮਾਨ ਹਿੰਦੂਆਂ ਦੇ ਮੱਥਿਆਂ ਦੇ ਤਿਲਕ ਚੱਟ ਲੈਂਦੇ ਅਤੇ ਉਨ੍ਹਾਂ ਨੂੰ ਬਦੋਬਦੀ ਮੁਸਲਮਾਨ ਕਰ ਲੈਂਦੇ। ਔਰੰਗਜ਼ੇਬੀ ਤਲਵਾਰ ਮਾਸੂਮ ਹਿੰਦੂਆਂ ’ਤੇ ਇੰਜ ਚਲਦੀ ਸੀ, ਜਿਵੇਂ ਵਾਢੀਆਂ ਵਿਚ ਦਾਤਰੀ। ਇਸੇ ਸਮੇਂ ਹੀ ਕਸ਼ਮੀਰ ਦੇ ਸਾਰੇ ਪੰਡਤਾਂ ਨੂੰ ਮੁਸਲਮਾਨ ਬਣਾਉਣ ਦਾ ਬੀੜਾ ਦਿੱਲੀ ਦੀ ਮੁਗ਼ਲ ਹਕੂਮਤ ਨੇ ਚੁੱਕਿਆ ਸੀ। ਹਾਂ, ਇਹ ਉਹ ਵੇਲਾ ਸੀ, ਜਦੋਂ ਮਾਤਾ ਗੁਜਰੀ ਦੇ ਲਾਲ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਾਰ ਸਾਲ ਦੀ ਆਯੂ ਵਿਚ ਬਾਲ ਕੌਤਕ ਕਰ ਰਹੇ ਸਨ ਅਤੇ ਪਟਨੇ ਦੀਆਂ ਗਲੀਆਂ ਨੂੰ ਭਾਗ ਲਾ ਰਹੇ ਸਨ। ਕੁਦਰਤ ਦੇ ਰੰਗ, ਮੁਗ਼ਲ ਰਾਜ ਨੂੰ ਖ਼ਤਮ ਕਰਨ ਵਾਸਤੇ ਇਕ ਚੜ੍ਹਦੇ ਵਲੋਂ ਪ੍ਰਗਟਿਆ ਅਤੇ ਦੂਜਾ ਲਹਿੰਦੇ ਵੱਲੋਂ।

ਲਛਮਨ ਦੇਵ ਗ਼ਰੀਬ ਮਾਪਿਆਂ ਦਾ ਪੁੱਤਰ ਸੀ। ਇਸ ਦੇ ਪਿਤਾ ਦੀ ਥੋੜੀ

ਜਿਹੀ ਜ਼ਮੀਨ ਸੀ, ਜਿਸ ਨੂੰ ਵਾਹ ਕੇ ਇਹ ਆਪਣੇ ਪਰਵਾਰ ਦੀ ਉਦਰ-ਪੂਰਨਾ ਕਰਦਾ ਸੀ। ਜੀਵਨ ਵਿਚ ਤੰਗੀਆਂ ਸਨ, ਪਰ ਸੁਭਾ ਜੱਟਾਂ ਵਰਗਾ ਖੁੱਲ੍ਹਾ ਸੀ। ਲਛਮਨ ਦੇਵ ਨੂੰ ਜੁਆਨੀ ਆਉਣ ਤੋਂ ਪਹਿਲੋਂ ਹੀ ਸ਼ਿਕਾਰ ਕਰਨ ਦਾ ਸ਼ੌਕ ਪੈ ਗਿਆ। ਉਸ ਨੇ ਤਲਵਾਰ ਚਲਾਉਣੀ ਸਿਖ ਲਈ, ਤੀਰ-ਕਮਾਨ ਨੂੰ ਹੱਥ ਲਿਆ ਅਤੇ ਘੋੜ-ਸਵਾਰ ਵੀ ਚੰਗਾ ਸਾਬਤ ਹੋਇਆ। ਸਾਰਾ ਸਾਰਾ ਦਿਨ ਸ਼ਿਕਾਰੀਆਂ ਨਾਲ ਖੁਲ੍ਹੇ ਅਤੇ ਸੰਘਣੇ ਜੰਗਲਾਂ ਵਿਚ ਫਿਰਦਾ ਰਹਿੰਦਾ। ਇਹੋ ਕਾਰਨ ਸੀ ਕਿ ਲਛਮਨ ਦੇਵ ੧੫ ਸਾਲ ਦੀ ਉਮਰ ਵਿਚ ਹੀ ਇਕ ਤਕੜਾ ਗੱਭਰੂ ਦਿੱਸਣ ਲੱਗ ਪਿਆ ਸੀ।

ਉਸ ਸਮੇਂ ਕਸ਼ਮੀਰ ਵਿਚ ਵਿਦਿਆ ਪੜ੍ਹਨ ਪੜ੍ਹਾਉਣ ਦਾ ਆਮ ਰਿਵਾਜ ਨਹੀਂ ਸੀ। ਸਿਰਫ਼ ਪੂਜਾ ਪਾਠ ਕਰਨ ਵਾਲੇ ਬ੍ਰਾਹਮਣ-ਘਰਾਣਿਆਂ ਵਿਚ ਮੁੰਡਿਆਂ ਨੂੰ ਸੰਸਕ੍ਰਿਤ ਪੜ੍ਹਾਈ ਜਾਂਦੀ ਸੀ। ਉਹ ਜ਼ਬਾਨੀ ਮੰਤਰ ਰੱਟ ਲੈਂਦੇ ਅਤੇ ਪੂਜਾ ਪਾਠ ਕਰਨ ਜੋਗੇ ਹੋ ਜਾਂਦੇ ਸਨ। ਪਰ ਪੰਡਤ ਹੋਰ ਕਿਸੇ ਜ਼ਾਤੀ ਨੂੰ ਨਹੀਂ ਸਨ ਪੜ੍ਹਾਉਂਦੇ। ਰਾਜਪੂਤਾਂ ਦੇ ਪੜ੍ਹਨ ਦਾ ਤਾਂ ਉਸ ਵੇਲੇ ਸੁਆਲ ਹੀ ਕੋਈ ਨਹੀਂ ਸੀ। ਜਿਸ ਇਲਾਕੇ ਵਿਚ ਲਛਮਨ ਦੇਵ ਜੰਮਿਆ ਸੀ, ਇਹ ਇਲਾਕਾ ਅੱਜ ਵੀ ਵਿਦਿਆ ਦੇ ਲਿਹਾਜ਼ ਨਾਲ ਬਹੁਤ ਪਿੱਛੇ ਹੈ, ਉਸ ਵੇਲੇ ਦੀ ਗੱਲ ਹੀ ਕੀ ਕਰਨੀ ਹੋਈ। ਲਛਮਨ ਦੇਵ ਨੇ ਇਕ ਅੱਖਰ ਸਿਖਿਆ ਪੜ੍ਹਿਆ ਨਾ, ਅਤੇ ਉਹ ਜੱਟਾਂ ਦਾ ਜੱਟ-ਪੁੱਤਰ ਹੀ ਰਿਹਾ।

ਮਨੁੱਖ ਭਾਵੇਂ ਕਿੰਨਾ ਵੀ ਵਹਿਸ਼ੀ, ਜ਼ਾਲਮ ਤੇ ਪਾਗਲ ਹੋ ਜਾਵੇ, ਫਿਰ ਵੀ ਕੋਈ ਘੜੀ ਉਸ ਦੇ ਜੀਵਨ 'ਚ ਅਜਿਹੀ ਆ ਵਾਪਰਦੀ ਹੈ, ਜੋ ਉਸ ਦਾ ਜੀਵਨ ਪਲਟਾਅ ਸਕਦੀ ਹੈ। ਉਸੇ ਇਕ-ਦਮ ਪਲਟੇ ਜੀਵਨ ਦਾ ਨਾਂ ਵਰਤਮਾਨ ਸਮੇਂ ਨੇ ਇਨਕਲਾਬ ਰੱਖਿਆ ਹੈ। ਅਨੇਕਾਂ ਆਦਮ-ਖ਼ੋਰ ਤੇ ਜ਼ਾਲਮ ਕਿਸੇ ਦੇ ਇਕ ਤਰਲੇ 'ਤੇ ਆਪਣਾ ਬੁਰਾ ਕੱਸਬ ਛੱਡ ਗਏ। ਲਛਮਨ ਦੇਵ ਦੇ ਜੀਵਨ ਵਿਚ ਵੀ ਇਕ ਅਜਿਹੀ ਘਟਨਾ ਵਾਪਰੀ, ਜੋ ਇਸ ਦਾ ਜੀਵਨ ਬਦਲ ਗਈ। ਉਹ ਘਟਨਾ ਇਹ ਸੀ ਕਿ ਇਕ ਦਿਨ ਇਸ ਨੇ ਸ਼ਿਕਾਰ ਖੇਡਦਿਆਂ ਇਕ ਹਰਨੀ ਨੂੰ ਮਾਰਿਆ। ਜਦੋਂ ਇਹ ਉਸ ਕੋਲ ਗਿਆ, ਤਦ ਉਸ ਦੀ ਜਾਨ ਸੰਘ ਵਿਚ ਅੜੀ ਹੋਈ ਸੀ ਅਤੇ ਤੜਪ ਰਹੀ ਸੀ। ਇਸ ਨੂੰ ਵੇਖ ਕੇ ਹਰਨੀ ਹੋਰ ਤੜਪੀ। ਇਸ ਦੀਆਂ ਅੱਖਾਂ ਵਿਚ ਅੱਖਾਂ ਪਾ ਕੇ ਉਸ ਨੇ ਇਹਦੀ ਵੱਲ ਤੱਕਿਆ।

ਤੱਕਣ-ਸਾਰ ਹਰਨੀ ਦੀਆਂ ਅੱਖਾਂ ਵਿਚੋਂ ਪਾਣੀ ਡੁਲ੍ਹਿਆ। ਹਰਨੀ ਦੇ ਅੱਥਰੂ ਡੁਲ੍ਹਦੇ ਦੇਖ ਕੇ ਲਛਮਨ ਦੇਵ ਦਾ ਸਾਰਾ ਸਰੀਰ ਕੰਬ ਗਿਆ। ਉਸ ਦੀ ਆਤਮਾ ਸਮਝ ਗਈ ਕਿ ਜੋ ਉਸ ਨੇ ਕੀਤਾ ਹੈ, ਸੋ ਬੁਰਾ ਹੈ। ਪਰ ਇਹ ਆਤਮਾ ਦਾ ਗਿਆਨ ਥੋੜਾ ਚਿਰ ਹੀ ਰਿਹਾ। ਉਸੇ ਵੇਲੇ ਜੁਆਨੀ ਦੇ ਜੋਸ਼ ਅਤੇ ਵਹਿਸ਼ੀ-ਪਣ ਨੇ ਮਨ ਉਤੇ ਆ ਛਾਂ ਕੀਤੀ। ਉਸ ਹਨੇਰੇ ਵਿਚ ਮਨ ਫਿਰ ਹੱਸ ਪਿਆ ਅਤੇ ਹਾਸੇ ਦੇ ਲੋਰ ਵਿਚ ਆਇਆ, "ਵਾਹ ਜੀ ਵਾਹ ! ਕੇਹਾ ਚੰਗਾ ਸ਼ਿਕਾਰ ਹੈ, ਕਿੱਡੀ ਪਲੀ ਪੋਸੀ ਹਰਨੀ ਹੈ। ਇਸ ਦੇ ਸਿੰਗ ਬਹੁਤ ਸੁੰਦਰ ਹਨ।"

ਜੁਆਨੀ ਦੇ ਇਕ ਹੁਲਾਰੇ ਨਾਲ ਹਰਨੀ ਨੂੰ ਪਿੱਠ 'ਤੇ ਚੁੱਕ ਲਿਆ ਤੇ ਘਰ ਲੈ ਆਇਆ। ਘਰ ਆ ਕੇ ਹਰਨੀ ਦੀ ਖੱਲ ਲਾਹੀ। ਉਸ ਦਾ ਪੇਟ ਚੀਰਿਆ ਤਾਂ ਵਿਚੋਂ ਦੋ ਬੱਚੇ ਨਿਕਲੇ। ਉਹ ਬੱਚੇ ਵੀ ਲਛਮਨ ਦੇਵ ਦੀਆਂ ਅੱਖਾਂ ਸਾਹਮਣੇ ਤੜਪ ਤੜਪ ਕੇ ਮਰ ਗਏ। ਆਤਮਾ ਫਿਰ ਜਾਗੀ। ਉਸ ਨੂੰ ਆਪੇ ਦੀ ਸਮਝ ਆਈ। ਲਛਮਨ ਦੇਵ ਦੀਆਂ ਅੱਖਾਂ ਖੁੱਲ੍ਹੀਆਂ ਅਤੇ ਅੰਦਰੋਂ ਜ਼ੋਰ ਦੀ ਇਕ ਅਵਾਜ਼ ਆਈ, "ਲਛਮਨ ਦੇਵ ! ਤੂੰ ਬਹੁਤ ਭਾਰਾ ਪਾਪ ਕੀਤਾ ਹੈ। ਇਸ ਦਾ ਪ੍ਰਾਸਚਿਤ ਕਰ। ਨਿਰਦੋਸ਼ੇ ਤੇ ਮਸੂਮਾਂ ਦਾ ਖ਼ੂਨ ਨਰਕ ਦਾ ਭਾਗੀ ਬਣਾਉਂਦਾ ਹੈ। ਜ਼ਿੰਦਗੀ ਮਸੂਮਾਂ ਨੂੰ ਮਾਰਨ ਵਾਸਤੇ ਨਹੀਂ, ਸਗੋਂ ਪਾਲਣ ਵਾਸਤੇ ਹੈ।" ਬੱਸ, ਇੰਨਾ ਗਿਆਨ ਹੋਣ ਦੀ ਦੇਰ ਸੀ, ਉਸੇ ਵੇਲੇ ਹਥਿਆਰ ਤਿਆਗ ਦਿੱਤੇ। ਉਦਾਸ-ਚਿੱਤ ਹੋ ਕੇ ਘਰ ਬੈਠ ਗਿਆ। ਅੰਤਰ-ਆਤਮੇ ਖ਼ਿਆਲਾਂ ਦਾ ਝੱਖੜ ਝੁਲ ਪਿਆ ਤੇ ਅੱਖਾਂ ਅਗੋਂ ਅਜਿਹੇ ਅਜਿਹੇ ਦਿਲ-ਕੰਬਾਊ ਸੀਨ ਲੰਘ ਗਏ, ਜਿਨ੍ਹਾਂ ਨੇ ਇਸ ਦੇ ਜੀਵਨ ਨੂੰ ਅਹਿੰਸਕ ਬਣਾ ਦਿੱਤਾ। ਘਰ, ਮਾਪੇ ਅਤੇ ਸੰਬੰਧੀ ਸਭ ਮਿਥਿਆ ਤੇ ਓਪਰੇ ਦਿਸਣ ਲੱਗ ਪਏ, ਅਤੇ 'ਤਿਆਗ, ਤਿਆਗ, ਜਗਤ ਮਿਥਿਆ ਹੈ !' ਦੀ ਗੂੰਜ ਉਸ ਦੇ ਕੰਨਾਂ ਵਿਚ ਗੂੰਜਣ ਲੱਗ ਪਈ। ਉਹ ਬਿਹਬਲ ਹੋ ਉੱਠਿਆ।

ਕੁਦਰਤਨ ਇਕ ਐਸਾ ਢੋਹ ਬਣਿਆ ਕਿ ਰਜੌੜੀ ਵਿਚ ਸੰਨਿਆਸੀਆਂ ਦਾ ਇਕ ਟੋਲਾ ਆ ਗਿਆ। ਉਹ ਉੱਤਰੀ ਕਸ਼ਮੀਰ ਦੇ ਤੀਰਥਾਂ ਦੀ ਯਾਤਰਾ ਕਰਨ ਜਾ ਰਿਹਾ ਸੀ। ਉਨ੍ਹਾਂ ਨਾਲ ਲਛਮਨ ਦੇਵ ਦੀ ਗਿਆਨ-ਗੋਸ਼ਟ ਹੋਈ, ਜਿਸ ਨੂੰ ਸੁਣ ਕੇ ਸੰਨਿਆਸੀ ਬੜੇ ਹੈਰਾਨ ਹੋਏ ਕਿ ਅਜੇ ਇਹ ੧੫ ਸਾਲਾਂ ਦਾ ਗੱਭਰੂ ਹੈ ਅਤੇ ਇਸ ਨੇ ਅਜੇ ਜਗਤ ਦੇ ਪਦਾਰਥਾਂ ਦਾ ਰਸ ਨਹੀਂ ਮਾਣਿਆ, ਇਸ ਦੇ ਤਨ ਮਨ 'ਤੇ ਅਜੇ ਕਾਮ ਦੇਵਤਾ ਨੇ ਆਪਣਾ ਜਾਦੂ ਨਹੀਂ ਕੀਤਾ,

ਪਰ ਇਹ ਜਗਤ ਨੂੰ ਮਿਥਿਆ ਸਮਝਣ ਲੱਗ ਪਿਆ ਹੈ। ਲਛਮਨ ਦੇਵ ਨੇ ਉਨ੍ਹਾਂ ਦਾ ਸਾਥ ਕਰਨ ਦੀ ਇੱਛਾ ਪਰਗਟ ਕੀਤੀ, ਪਰ ਉਨ੍ਹਾਂ ਨੇ ਨਾਲ ਲਿਜਾਣ ਤੋਂ ਨਾਂਹ ਕਰ ਦਿੱਤੀ। ਉਹ ਲਛਮਨ ਦੇਵ ਦੇ ਪਿਤਾ ਕੋਲੋਂ ਡਰ ਗਏ।

ਸੰਨਿਆਸੀਆਂ ਦਾ ਉਹ ਟੋਲਾ ਤੁਰ ਗਿਆ, ਪਰ ਲਛਮਨ ਦੇਵ ਦੇ ਮਨ ਨੂੰ ਹੋਰ ਅਸ਼ਾਂਤ ਕਰ ਗਿਆ। ਆਪਣੇ ਪਿੰਡ ਰਜੌੜੀ ਵਿਚ ਘੜੀ ਪਲ ਰਹਿਣਾ ਵੀ ਉਸ ਵਾਸਤੇ ਮੁਹਾਲ ਹੋ ਗਿਆ। ਪਰ ਇਕੱਲਾ ਘਰ ਵੀ ਨਹੀਂ ਸੀ ਛੱਡ ਸਕਦਾ, ਕਿਉਂਕਿ ਅਜੇ ਦੁਨੀਆ ਦਾ ਗਿਆਨ ਨਹੀਂ ਸੀ। ਉਨ੍ਹੀਂ ਦਿਨੀਂ ਹੀ ਰਜੌੜੀ ਵਿਚ ਇਕ ਬੈਰਾਗੀ ਜਾਨਕੀ ਪ੍ਰਸ਼ਾਦ ਆ ਗਿਆ। ਉਸ ਦੇ ਚਰਨਾਂ ਵਿਚ ਮੱਥਾ ਟੇਕ ਕੇ ਲਛਮਨ ਦੇਵ ਨੇ ਜਦ ਆਪਣੇ ਮਨ ਦੀ ਹਾਲਤ ਉਸ ਅੱਗੇ ਖੋਲ੍ਹੀ ਤਾਂ ਉਹ ਖ਼ੁਸ਼ ਹੋ ਗਿਆ ਤੇ ਆਖਿਆ, “ਚੰਗਾ ਬੇਟਾ! ਭਗਵਾਨ ਤੇਰੀ ਕਲਿਆਨ ਕਰੇ, ਤੁਮ ਮੇਰੇ ਸਾਥ ਚਲ ਸਕਤੇ ਹੋ।”

ਲਛਮਨ ਦੇਵ ਨੇ ਘਰ ਛੱਡ ਦਿੱਤਾ। ਰਜੌੜੀ ਦੀਆਂ ਪਹਾੜੀਆਂ ਪਿੱਛੇ ਰਹਿ ਗਈਆਂ। ਘਰੋਂ ਤੁਰਨ ਲਗਿਆਂ ਚਿਤ ਇਤਨਾ ਕਠੋਰ ਹੋ ਚੁੱਕਾ ਸੀ ਕਿ ਮਾਂ ਬਾਪ ਤਕ ਨੂੰ ਨਾ ਮਿਲਿਆ। ਅਤੇ ਕਦੇ ਘਰ ਤੇ ਵਤਨ ਦੀ ਵੀ ਯਾਦ ਨਾ ਆਈ। ਤਿਆਗ ਦੇ ਪਰਛਾਵੇਂ ਨੇ ਸਭ ਯਾਦਾਂ 'ਤੇ ਪਰਦਾ ਪਾ ਦਿੱਤਾ। ਬੈਰਾਗੀਆਂ ਵਾਲੇ ਬਸਤਰ ਪਾ ਲਏ। ਲਛਮਨ ਦੇਵ ਤੋਂ ਮਾਧੋ ਦਾਸ ਬਣ ਗਿਆ। ਪੂਰਨ ਭਗਤ ਵਾਂਗ ਜੀਵਨ ਹੋਰ ਦਾ ਹੋਰ ਹੀ ਹੋ ਗਿਆ।

ਜ਼ਿਲ੍ਹਾ ਲਾਹੌਰ ਦੇ ਕਸੂਰ ਦੇ ਹਲਕੇ ਵਿਚ ਰਾਮ ਥੰਮ੍ਹਨ ਇਕ ਨਗਰ ਹੈ। ਉਥੇ ਬਾਬਾ ਰਾਮ ਥੰਮ੍ਹਨ ਦਾ ਡੇਰਾ ਹੈ। ਬੈਰਾਗੀ ਜਾਨਕੀ ਪ੍ਰਸ਼ਾਦ ਇਸ ਅਸਥਾਨ 'ਤੇ ਵਿਸਾਖੀ ਦਾ ਮੇਲਾ ਵੇਖਣ ਵਾਸਤੇ ਆਇਆ ਸੀ। ਉਸ ਦੇ ਚੇਲੇ ਵੀ ਨਾਲ ਸਨ। ਉਨ੍ਹਾਂ ਚੇਲਿਆਂ ਵਿਚ ਇਕ ਮਾਧੋ ਦਾਸ ਵੀ ਸੀ। ਉਨ੍ਹੀਂ ਦਿਨੀਂ ਰਾਮ ਥੰਮ੍ਹਨ ਦਾ ਮਹੰਤ ਬੈਰਾਗੀ ਰਾਮ ਦਾਸ ਸੀ। ਮਾਧੋ ਦਾਸ ਨੇ ਜਾਨਕੀ ਪ੍ਰਸ਼ਾਦ ਦਾ ਸਾਥ ਛੱਡ ਦਿੱਤਾ ਤੇ ਰਾਮ ਦਾਸ ਦਾ ਚੇਲਾ ਬਣ ਬੈਠਾ।

ਮਾਧੋ ਦਾਸ ਨੂੰ ਨਾ ਜਾਨਕੀ ਪ੍ਰਸ਼ਾਦ ਤੋਂ ਸ਼ਾਂਤੀ ਹਾਸਲ ਹੋਈ ਤੇ ਨਾ ਹੀ ਰਾਮ ਦਾਸ ਤੋਂ। ਅਖ਼ੀਰ ਰਾਮ ਥੰਮ੍ਹਨ ਨੂੰ ਵੀ ਛੱਡ ਦਿੱਤਾ ਅਤੇ ਹੋਰ ਸਾਧੂਆਂ ਦੇ ਸੰਗ ਨਾਲ ਪੂਰਬੀ ਭਾਰਤ ਦੇ ਤੀਰਥਾਂ ਦੀ ਯਾਤਰਾ ਸ਼ੁਰੂ ਕਰ ਦਿੱਤੀ। ਉਹ ਯਾਤਰਾ ਨਹੀਂ ਸੀ, ਸਗੋਂ ਸ਼ਾਂਤੀ, ਮੁਕਤੀ ਤੇ ਸੱਚੇ ਗੁਰੂ ਦੀ ਢੂੰਡ ਵਿਚ

ਭਾਰਤ-ਵਰਸ਼ ਦੀ ਇਕ ਲੰਮੀ ਚੌੜੀ ਫੇਰੀ ਸੀ। ਦਰ ਦਰ ਤੋਂ ਭਿਖਿਆ ਮੰਗੀ, ਲੰਮੇਰੇ ਪੰਧਾਂ ਦੀ ਖ਼ਾਕ ਛਾਣੀ, ਇਕ ਤੀਰਥ ਤੋਂ ਦੂਸਰੇ ਤੀਰਥ 'ਤੇ ਇਸ਼ਨਾਨ ਕੀਤੇ, ਪਰ ਮਨ ਸ਼ਾਂਤ ਨਾ ਹੋਇਆ। ਅਨੇਕਾਂ ਵੱਡੀਆਂ ਦੁਕਾਨਾਂ ਵਾਲੇ ਸਾਧੂ, ਸੰਨਿਆਸੀ ਤੇ ਬੈਰਾਗੀ ਮਿਲੇ, ਪਰ ਕਿਸੇ 'ਤੇ ਮਨ ਨਾ ਟਿਕਿਆ। ਨਿਸਚੇ ਬਿਨਾਂ ਭਗਤੀ ਨਹੀਂ ਹੁੰਦੀ ਤੇ ਭਗਤੀ ਬਿਨਾਂ ਮੁਕਤੀ ਨਹੀਂ।

ਫਿਰਦਾ ਤੁਰਦਾ ਮਾਧੋ ਦਾਸ ਨਾਸਿਕ ਪੁੱਜ ਗਿਆ। ਨਾਸਿਕ ਦੇ ਚੌਗਿਰਦੇ ਪੰਚਬਟੀ ਦਾ ਇਤਿਹਾਸਕ ਜੰਗਲ ਸੀ। ਉਹੋ ਜੰਗਲ ਜਿਥੇ ਰਾਮ, ਲਛਮਨ ਤੇ ਸੀਤਾ ਤਿੰਨਾਂ ਨੇ ਬਨਵਾਸ ਦੇ ਦਿਨ ਕੱਟੇ ਸਨ, ਅਤੇ ਇਥੋਂ ਹੀ ਰਾਵਣ ਨੇ ਸੀਤਾ ਨੂੰ ਚੁੱਕਿਆ ਸੀ। ਇਹ ਜੰਗਲ ਬਹੁਤ ਪੁਰਾਣੇ ਸਮੇਂ ਤੋਂ ਭਗਤੀ ਤੇ ਇਕਾਂਤ ਦਾ ਕੇਂਦਰ ਸਮਝਿਆ ਜਾਂਦਾ ਹੈ।

ਪੰਚਬਟੀ ਦੇ ਜੰਗਲ ਵਿਚ ਇਕ ਬਹੁਤ ਬਿਰਧ ਜੋਗੀ ਅਗਰ ਨਾਥ ਰਹਿੰਦਾ ਸੀ। ਉਹ ਤੰਤ੍ਰਿਕ ਮੱਤ ਦਾ ਬੜਾ ਮਾਹਰ ਸੀ। ਉਸ ਨੇ ਬੀਰ ਵੱਸ ਕੀਤੇ ਹੋਏ ਸਨ। ਉਸ ਦੀ ਪ੍ਰਸਿੱਧਤਾ ਬਹੁਤ ਦੂਰ ਦੂਰ ਤਕ ਫੈਲੀ ਹੋਈ ਸੀ। ਮਾਧੋ ਦਾਸ ਨੇ ਉਸ ਦੇ ਦਰਸ਼ਨ ਕੀਤੇ। ਦੋ ਦਿਨ ਉਹਦੇ ਕੋਲ ਰਹਿਣ ਪਿੱਛੋਂ ਆਪਣੇ ਮਨ ਨਾਲ ਫ਼ੈਸਲਾ ਕਰ ਲਿਆ ਕਿ ਉਹ ਜੋਗੀ ਬਣ ਕੇ ਤੰਤ੍ਰ-ਮੰਤ੍ਰ ਜ਼ਰੂਰ ਸਿੱਖੇਗਾ। ਜਿਵੇਂ ਵੀ ਹੋਵੇ, ਮਹਾਤਮਾ ਦੀ ਸੇਵਾ ਕਰ ਕੇ ਉਨ੍ਹਾਂ ਦੀ ਪ੍ਰਸੰਨਤਾ ਹਾਸਲ ਕਰੇਗਾ। ਕਿਸੇ ਪਾਸੋਂ ਕੁਝ ਪ੍ਰਾਪਤ ਕਰਨ ਦੇ ਦੋ ਹੀ ਸਾਧਨ ਹਨ : ਆਗਿਆ ਪਾਲਣ ਕਰਨੀ ਤੇ ਸੇਵਾ ਕਰਨੀ। ਸੋ ਮਨ ਮਾਰ ਕੇ ਇਥੇ ਟਿਕ ਗਿਆ।

ਮਾਧੋ ਦਾਸ ਨੇ ਬਿਰਧ ਜੋਗੀ ਦੀ ਐਨੀ ਸੇਵਾ ਕੀਤੀ ਕਿ ਉਹ ਖ਼ੁਸ਼ ਹੋ ਗਿਆ। ਉਸ ਨੂੰ ਭਰੋਸਾ ਹੋ ਗਿਆ ਕਿ ਜੇ ਉਹ ਆਪਣੇ ਗਿਆਨ ਦਾ ਭੇਤ ਮਾਧੋ ਦਾਸ ਨੂੰ ਦੱਸ ਜਾਏ ਤਾਂ ਜਗਤ ਵਿਚ ਸਾਂਭਿਆ ਰਹੇਗਾ। ਉਸ ਨੇ ਜੋਗ ਮੱਤ ਦੀ ਇਕ ਪੁਸਤਕ ਉਸ ਨੂੰ ਦਿੱਤੀ ਤੇ ਨਾਲ ਹੀ ਤੰਤ੍ਰਿਕ ਮੱਤ ਅਮਲੀ ਤੌਰ 'ਤੇ ਸਿਖਾ ਦਿੱਤਾ। ਇਹ ਭੇਤ ਉਸ ਨੇ ਸੰਨ ੧੬੯੧ ਵਿਚ ਦਸਿਆ ਤੇ ਥੋੜੇ ਚਿਰ ਪਿੱਛੋਂ ਜੋਗੀ ਚਲਾਣਾ ਕਰ ਗਿਆ।

ਜੋਗੀ ਅਗਰ ਨਾਥ ਦੀ ਮੌਤ ਪਿੱਛੋਂ ਮਾਧੋ ਦਾਸ ਨੇ ਕਈ ਚੇਲੇ ਬਣਾ ਲਏ ਤੇ ਆਪ ਗੁਦਾਵਰੀ ਦੇ ਕਿਨਾਰੇ ਇਕ ਕੁਟੀਆ ਬਣਾ ਕੇ ਮਹੰਤ ਬਣ ਬੈਠਾ। ਕੁਟੀਆ ਬਹੁਤ ਸੁੰਦਰ ਥਾਂ 'ਤੇ ਸੀ। ਵਿਦਿਆ ਹਾਸਲ ਕਰਨ ਨਾਲ ਕੁਝ ਹੰਕਾਰ

ਹੋ ਗਿਆ। ਤੰਤ੍ਰਾਂ-ਮੰਤ੍ਰਾਂ ਨਾਲ ਆਏ-ਗਏ ਜੋਗੀਆਂ ਨਾਲ ਮਖ਼ੌਲ ਕਰਨ ਲੱਗ ਪਿਆ। ਕਈਆਂ ਨੂੰ ਦੁਸ਼ਮਣੀ ਨਾਲ ਨੁਕਸਾਨ ਪਹੁੰਚਾਣ ਦਾ ਯਤਨ ਕਰਦਾ ਰਿਹਾ। ਚੌਗਿਰਦੇ ਦੁਹਾਈ ਫਿਰ ਗਈ। ਇਉਂ ੧੭ ਸਾਲ ਲੰਘ ਗਏ। ਉਮਰ ੩੮ ਸਾਲ ਦੀ ਹੋ ਗਈ। ਜੁਆਨੀ ਸਿਖਰ 'ਤੇ ਪੁੱਜ ਗਈ। ਬਾਲ ਬ੍ਰਹਮਚਾਰੀ ਹੋਣ ਕਰਕੇ ਉਸ ਦੇ ਸਰੀਰ ਦੀ ਕਾਠੀ ਇਸ ਵੇਲੇ ਬਹੁਤ ਕਰੜੀ ਤੇ ਮਜ਼ਬੂਤ ਸੀ। ਇਸੇ ਕਾਰਨ ਮੰਤ੍ਰਾਂ-ਤੰਤ੍ਰਾਂ ਤੋਂ ਬਿਨਾਂ ਉਸ ਕੋਲੋਂ ਉਂਜ ਵੀ ਮਾੜੇ ਮੋਟੇ ਆਦਮੀ ਡਰਦੇ ਸਨ।

੧੭੦੮ ਈਸਵੀ ਦਾ ਸਾਲ ਅਜਿਹਾ ਆਇਆ, ਜੋ ਉਸ ਦਾ ਜੀਵਨ ਕੁਝ ਦਾ ਕੁਝ ਕਰ ਗਿਆ, ਅਤੇ ਇਸੇ ਸਾਲ ਨੂੰ ਮਾਧੋ ਦਾਸ ਬੈਰਾਗੀ ਦੇ ਨਵੇਂ ਜਨਮ ਦਾ ਪਹਿਲਾ ਸਾਲ ਕਿਹਾ ਜਾਂਦਾ ਹੈ।

## ੪

# ਸਿੱਖੀ ਦਾਤ ਤੇ ਸਰਹੰਦ ਮਾਰਨੀ

੧੭੦੮ ਈਸਵੀ ਵਿਚ ਗੁਰੂ ਗੋਬਿੰਦ ਸਿੰਘ ਜੀ ਦੱਖਣ ਹੈਦਰਾਬਾਦ ਦੇ ਸ਼ਹਿਰ ਨਦੇੜ ਪੁੱਜੇ। ਇਹ ਉਹ ਸਮਾਂ ਸੀ, ਜਦੋਂ ਔਰੰਗਜ਼ੇਬ ਆਪਣੇ ਕਰਮਾਂ ਦਾ ਕੱਚਾ ਚਿੱਠਾ ਸੁਣਨ ਵਾਸਤੇ ਖ਼ੁਦਾ ਕੋਲ ਪੁੱਜ ਚੁੱਕਾ ਸੀ ਅਤੇ ਦਿੱਲੀ ਦੇਂ ਤਖ਼ਤ ਉਤੇ ਬਹਾਦਰ ਸ਼ਾਹ ਹਕੂਮਤ ਕਰ ਰਿਹਾ ਸੀ। ਬਹਾਦਰ ਸ਼ਾਹ ਦੇ ਜ਼ੁਲਮਾਂ ਦੀ ਕਹਾਣੀ ਅਗਲੇ ਸਫ਼ਿਆਂ ਵਿਚ ਬਿਆਨ ਕੀਤੀ ਜਾਏਗੀ।

ਨਦੇੜ ਵਿਚ ਗੁਰੂ ਜੀ ਨੂੰ ਮਾਧੋ ਦਾਸ ਜੋਗੀ ਦਾ ਪਤਾ ਲੱਗਾ। ਸਿੰਘਾਂ ਨੂੰ ਨਾਲ ਲੈ ਕੇ ਉਸ ਦੀ ਕੁਟੀਆ ਵੱਲ ਗਏ। ਉਸ ਵੇਲੇ ਮਾਧੋ ਦਾਸ ਉਥੇ ਨਹੀਂ ਸੀ ਤੇ ਉਸ ਦੇ ਦੋ ਚੇਲੇ ਹਾਜ਼ਰ ਸਨ। ਨਿਰਭੈ ਗੁਰੂ ਜੀ ਉਸ ਦੇ ਮੰਤ੍ਰਕ ਪਲੰਘ ਉਤੇ ਜਾ ਕੇ ਬਹਿ ਗਏ। ਅਕਾਲ ਪੁਰਖ ਨੂੰ ਯਾਦ ਕਰ ਕੇ ਚਾਰ ਤੀਰ ਪਲੰਘ ਦੇ ਚੌਹਾਂ ਪਾਵਿਆਂ ਵਿਚ ਗੱਡ ਦਿੱਤੇ।

ਕੁਟੀਆ ਦੇ ਲਾਗੇ ਮਾਧੋ ਦਾਸ ਦੇ ਚਾਰ ਬੱਕਰੇ ਚਰ ਰਹੇ ਸਨ। ਗੁਰੂ ਜੀ ਨੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਬੱਕਰੇ ਝਟਕਾ ਸੁੱਟੋ। ਇਹ ਸੁਣ ਕੇ ਮਾਧੋ ਦਾਸ

ਦੇ ਚੇਲੇ ਘਬਰਾ ਉੱਠੇ। ਮਾਧੋ ਦਾਸ ਤੇ ਉਹਦੇ ਚੇਲੇ ਅਹਿੰਸਾ ਦੇ ਉਪਾਸ਼ਕ ਸਨ। "ਹਰੇ ਸ਼ੰਭੂ! ਹੇ ਭਗਵਾਨ, ਇਹ ਪਾਪ ਕਿਉਂ ?" ਕੂਕਦੇ ਹੋਏ ਚੇਲੇ ਮਾਧੋ ਦਾਸ ਕੋਲ ਪੁੱਜੇ ਤੇ ਬੱਕਰਿਆਂ ਦੇ ਝਟਕਾਉਣ ਦੀ ਵਾਰਤਾ ਜਾ ਸੁਣਾਈ। ਮਾਧੋ ਦਾਸ ਗ਼ੁੱਸੇ ਨਾਲ ਸੜ ਬਲ ਉਠਿਆ ਤੇ ਵਾਹੋ ਦਾਹੀ ਕੁਟੀਆ ਨੂੰ ਆਇਆ। ਬਾਹਰ ਖਲੋ ਕੇ ਤੰਤ੍ਰਾਂ ਦੇ ਬਲ ਨਾਲ ਉਸ ਨੇ ਪਲੰਘ ਨੂੰ ਉਲਟਾਉਣ ਦਾ ਬੜਾ ਯਤਨ ਕੀਤਾ, ਪਰ ਉਸ ਦੀ ਕੋਈ ਦਾਲ ਨਾ ਗਲੀ। ਉਸ ਦੇ ਮੰਤ੍ਰਾਂ ਤੇ ਉਸ ਦੇ ਬੀਰਾਂ ਨੇ ਉਹਦੀ ਕੋਈ ਮਦਦ ਨਾ ਕੀਤੀ। ਉਸ ਦਾ ਕਰਾਮਾਤੀ ਬਲ ਖ਼ਤਮ ਹੋ ਗਿਆ। ਇਹ ਸੋਚ ਕੇ, ਕਿ ਜੋ ਪਲੰਘ 'ਤੇ ਬੈਠਾ ਹੈ, ਉਹ ਮੇਰੇ ਨਾਲੋਂ ਵੀ ਬਲਵਾਨ ਹੈ, ਨੀਵੇਂ ਸਿਰ ਅੱਗੇ ਹੋਇਆ ਤੇ ਗੁਰੂ ਜੀ ਦੇ ਚਰਨਾਂ 'ਤੇ ਜਾ ਮੱਥਾ ਟੇਕਿਆ।

ਮੱਥਾ ਟੇਕ ਕੇ ਮਾਧੋ ਦਾਸ ਨੇ ਬਿਨੈ ਕੀਤੀ, "ਆਪ ਨੇ ਇਕ ਜੋਗੀ ਦੀ ਕੁਟੀਆ ਵਿਚ ਜੀਵ-ਹੱਤਿਆ ਦੀ ਆਗਿਆ ਕਿਉਂ ਕੀਤੀ ?"

ਗੁਰੂ ਜੀ ਹੱਸ ਕੇ ਬੋਲੇ, "ਜੀਵ ਹੱਤਿਆ ਕੈਸੀ ?"

ਮਾਧੋ ਦਾਸ—"ਬੱਕਰੇ ਮਾਰਨ ਦੀ। ਮੇਰੀ ਕੁਟੀਆ ਵਿਚ ਮਾਸ ਨਹੀਂ ਬਣ ਸਕਦਾ, ਇਹ ਜੀਵ ਹੱਤਿਆ ਹੈ, ਪਾਪ ਹੈ!"

ਸਤਿਗੁਰੂ ਜੀ ਪੂਰਨ ਜਲਾਲ ਵਿਚ ਆ ਕੇ ਬੋਲੇ, "ਓ ਬੁਜ਼ਦਿਲ ਬੈਰਾਗੀ, ਤੇਰੇ ਦੇਸ਼ ਵਿਚ ਮਰਦਾਂ, ਇਸਤ੍ਰੀਆਂ ਤੇ ਮਸੂਮ ਬੱਚਿਆਂ ਨੂੰ ਹਜ਼ਾਰਾਂ ਦੀ ਗਿਣਤੀ ਵਿਚ ਨਿਰਦੋਸ਼ਿਆਂ ਮਾਰਿਆ ਜਾ ਰਿਹਾ ਹੈ! ਭਾਰਤਵਰਸ਼ ਦੇ ਚੱਪੇ ਚੱਪੇ 'ਤੇ ਪਾਪ ਤੇ ਜ਼ੁਲਮ ਹੋ ਰਹੇ ਹਨ। ਤੁਰਕ ਹਕੂਮਤ ਕਸਾਈ ਦਾ ਰੂਪ ਧਾਰੀ ਬੈਠੀ ਹੈ। ਧਰਮ, ਮੰਦਰ ਤੇ ਔਰਤ ਦੀ ਦੁਰਦਸ਼ਾ ਕੀਤੀ ਜਾ ਰਹੀ ਹੈ। ਇਹੋ ਜਿਹੇ ਬਿਪਤਾ ਦੇ ਸਮੇਂ ਤੂੰ 'ਅਹਿੰਸਾ ਪਰਮੋ ਧਰਮਾ' ਦੀ ਰਟ ਲਾ ਰਿਹਾ ਹੈਂ! ਆਪਣੀ ਚੌੜੀ ਛਾਤੀ ਵਲ ਵੇਖ, ਆਪਣੇ ਰਿਸ਼ਟ ਪੁਸ਼ਟ ਸਰੀਰ ਤੇ ਲੰਮੇ ਕੱਦ ਵਲ ਤੱਕ! ਤੇਰੇ ਵਰਗੇ ਬਹਾਦਰ ਨੂੰ ਦੁਖੀਆਂ ਦੀ ਸਹਾਇਤਾ ਲਈ ਮਰ ਮਿਟਣਾ ਚਾਹੀਦਾ ਹੈ। ਕੀ ਸਾਧੂ-ਸੰਤਾਂ ਦੇ ਨਿਰਾਦਰ ਵਾਸਤੇ ਹੀ ਸਾਰੀ ਉਮਰ ਥਾਂ ਥਾਂ 'ਤੇ ਭਟਕਦਾ ਫਿਰਿਆ ਹੈਂ ? ਕਾਇਰ ਤੇ ਡਰਾਕਲ 'ਅਹਿੰਸਾ ਪਰਮੋ ਧਰਮਾ' ਦੀ ਫੋਕੀ ਰਟ ਲਾਉਂਦੇ ਨੇ। ਜੀਵਨ ਤਲਵਾਰ ਵਿਚ ਹੈ। ਜਿਨ੍ਹਾਂ ਕੌਮਾਂ ਦੀ ਤਲਵਾਰ ਤੇਜ਼ ਤੇ ਚਮਕੀਲੀ ਹੁੰਦੀ ਹੈ, ਉਹ ਅਜ਼ਾਦ ਤੇ ਖ਼ੁਸ਼ਹਾਲ ਹੁੰਦੀਆਂ ਹਨ। ਭਾਰਤਵਰਸ਼ ਲਈ ਆਪ ਵਰਗੇ ਜੋਗੀ ਵਾਧੂ ਦਾ ਭਾਰ ਹਨ।"

ਗੁਰੂ ਜੀ ਦੇ ਇਹ ਬਚਨ ਮਾਧੋ ਦਾਸ ਦੇ ਸੀਨੇ ਵਿਚ ਤੀਰ ਵਾਂਗ ਘਾਓ ਕਰ ਗਏ ਅਤੇ ਉਸ ਨੂੰ ਆਪਣੀ ਭੁੱਲ ਦੀ ਸੋਝੀ ਆ ਗਈ। ਬੀਰ ਬੈਰਾਗੀ ਗੁਰੂ ਜੀ ਦੇ ਪੈਰੀਂ ਡਿੱਗ ਪਿਆ। ਸਤਿਗੁਰਾਂ ਨੇ ਉਹਦਾ ਸਿਰ ਉਪਰ ਚੁੱਕ ਕੇ ਪੁੱਛਿਆ, "ਤੇਰਾ ਨਾਂ ਕੀ ਹੈ ?"

"ਬੰਦਾ!" ਮਾਧੋ ਦਾਸ ਨੇ ਉੱਤਰ ਦਿੱਤਾ।

"ਕਿਸ ਦਾ ਬੰਦਾ ?" ਸਤਿਗੁਰੂ ਨੇ ਪੁੱਛਿਆ।

"ਤੇਰਾ ਬੰਦਾ!"

"ਹੱਛਾ, ਅੱਜ ਤੋਂ ਤੂੰ ਮਾਧੋ ਦਾਸ ਨਹੀਂ, ਸਗੋਂ ਬੰਦਾ ਸਿੰਘ ਬਹਾਦਰ ਹੋਇਆ। ਦਾਸ ਨਾ ਬਣ, ਸਗੋਂ ਸਿੰਘ ਬਣ। ਭਾਰਤ ਨੂੰ ਅਜ਼ਾਦ ਕਰਨ ਵਾਸਤੇ ਕੁਝ ਕਰ। ਸਮਾਂ ਤੇਰੇ ਤੋਂ ਮੰਗ ਕਰ ਰਿਹਾ ਹੈ।"

ਗੁਰੂ ਦੇ ਸਿੰਘਾਂ ਨੇ ਮਾਧੋ ਦਾਸ ਨੂੰ ਗੁਰੂ ਸਾਹਿਬਾਨ ਦਾ ਇਤਿਹਾਸ ਸੁਣਾਇਆ। ਸ੍ਰੀ ਗੁਰੂ ਅਰਜਨ ਦੇਵ, ਸ੍ਰੀ ਗੁਰੂ ਤੇਗ ਬਹਾਦਰ ਤੇ ਚਾਰ ਸਾਹਿਬਜ਼ਾਦਿਆਂ ਦੀਆਂ ਸ਼ਹੀਦੀਆਂ ਸੁਣ ਕੇ ਮਾਧੋ ਦਾਸ ਦਾ ਲਹੂ ਖੌਲ ਉੱਠਿਆ, ਉਸ ਦੀਆਂ ਅੱਖਾਂ ਗ਼ੁੱਸੇ ਨਾਲ ਅੱਗ ਉਗਲਣ ਲੱਗੀਆਂ ਤੇ ਉਸ ਨੇ ਬੇਨਤੀ ਕੀਤੀ, "ਸਤਿਗੁਰੂ ਆਪਣੇ ਬੰਦੇ ਨੂੰ ਲਾਹੌਰ ਵੱਲ ਤੋਰੋ! ਬਲ ਬਖ਼ਸ਼ੋ ਕਿ ਇਹ ਜ਼ੁਲਮੀ ਰਾਜ ਦਾ ਖ਼ਾਤਮਾ ਕਰੇ ਤੇ ਅਜ਼ਾਦ ਸਿੰਘ-ਰਾਜ ਕਾਇਮ ਕਰੇ। ਸਰਹੰਦ ਦੀ ਇੱਟ ਨਾਲ ਇੱਟ ਖੜਕਾਈ ਜਾਵੇ। ਮੈਂ ਹੁਣ ਬੈਰਾਗੀ ਨਹੀਂ, ਸਗੋਂ ਵਤਨ ਦਾ ਆਸ਼ਕ ਬਣਨਾ ਚਾਹੁੰਦਾ ਹਾਂ। ਅਜ਼ਾਦੀ ਦੀ ਸ਼ਮ੍ਹਾ ਉਤੋਂ ਕੁਰਬਾਨ ਹੋਣਾ ਲੋਚਦਾ ਹਾਂ।"

ਕਲਗ਼ੀਧਰ ਪਿਤਾ ਨੇ ਮਾਧੋ ਦਾਸ ਨੂੰ ਅੰਮ੍ਰਿਤ ਛਕਵਾਇਆ ਤੇ ਉਸ ਦਾ ਨਾਂ ਬੰਦਾ ਸਿੰਘ ਰੱਖ ਦਿੱਤਾ ਗਿਆ ਅਤੇ 'ਬਹਾਦਰ' ਦਾ ਖ਼ਿਤਾਬ ਬਖ਼ਸ਼ਿਆ। ਅਨਿਆਈਂ ਮੁਗ਼ਲ ਰਾਜ ਨੂੰ ਖ਼ਤਮ ਕਰਨ ਲਈ ਇਸ ਨੂੰ ਪੰਥ ਦਾ ਜੱਥੇਦਾਰ ਥਾਪ ਕੇ ਪੰਜਾਬ ਨੂੰ ਤੋਰਿਆ। ਤੁਰਨ ਵੇਲੇ ਗੁਰੂ ਜੀ ਨੇ ਆਪਣੇ ਭੱਥੇ ਵਿਚੋਂ ਪੰਜ ਤੀਰ ਦਿੱਤੇ, ਨਿਸ਼ਾਨ ਸਾਹਿਬ ਤੇ ਇਕ ਨਗਾਰਾ ਬਖ਼ਸ਼ਿਆ ਤੇ ਨਾਲ ਹੀ ਵੀਹ ਸਿੰਘ, ਸਮੇਤ ਭਾਈ ਬਾਜ਼ ਸਿੰਘ, ਦਇਆ ਸਿੰਘ, ਰਣ ਸਿੰਘ, ਬਾਬਾ ਬਿਨੋਦ ਸਿੰਘ ਤੇ ਕਾਹਨ ਸਿੰਘ ਪੰਜਾਂ ਪਿਆਰਿਆਂ ਦੇ ਤੌਰ ਦਿੱਤੇ। ਇਨ੍ਹਾਂ ਛੱਬੀ ਸਿੰਘਾਂ ਦੀ ਅਕਾਲੀ ਫ਼ੌਜ ਤਲੀ 'ਤੇ ਸਿਰ ਰੱਖ ਕੇ ਪੰਜਾਬ ਵੱਲ ਚੱਲ ਪਈ। ਇਹ ਸਾਰੇ

ਸਿੰਘ ਲੰਮੇਰੇ ਪੰਧ ਨੂੰ ਬਹੁਤ ਥੋੜੇ ਸਮੇਂ ਵਿਚ ਤਹਿ ਕਰ ਕੇ ਦਿੱਲੀ ਪੁੱਜੇ। ਗੁਰੂ ਜੀ ਨੂੰ ਅੰਗ ਸੰਗ ਜਾਣਨ ਵਾਲੇ ਇਨ੍ਹਾਂ ਸਿੰਘਾਂ ਨੂੰ ਰਸਤੇ ਦੀਆਂ ਔਕੜਾਂ ਕੋਈ ਰੁਕਾਵਟ ਨਾ ਪਾ ਸਕੀਆਂ।

ਤੁਰਦੇ ਤੁਰਦੇ ਸੂਬਾ ਦਿੱਲੀ ਦੇ ਪਰਗਣਾ ਖਰਖੌਂਡਾ ਦੇ ਪਿੰਡ ਖੰਡੇ ਵਿਚ ਪਹੁੰਚ ਗਏ। ਖੰਡੇ ਬੈਠ ਕੇ ਬੰਦਾ ਸਿੰਘ ਨੇ ਆਪਣੇ ਸਾਥੀਆਂ ਨਾਲ ਸਲਾਹ ਕੀਤੀ ਕਿ ਹੁਣ ਪੰਜਾਬ ਨੇੜੇ ਹੈ। ਏਥੋਂ ਹੀ ਗੁਰੂ ਕੇ ਸਿੱਖਾਂ ਨੂੰ ਗੁਰੂ ਜੀ ਦੇ ਹੁਕਮਨਾਮੇ ਭੇਜੇ ਜਾਣ। ਉਸ ਵੇਲੇ ਡਾਕ ਦਾ ਮਾੜਾ ਮੋਟਾ ਪਰਬੰਧ ਤਾਂ ਹੈ ਸੀ, ਪਰ ਮੁਗ਼ਲਾਂ ਦੇ ਹੱਥ ਸੀ। ਸਾਰੇ ਪੰਜਾਬ ਵਿਚ ਹੁਕਮਨਾਮੇ ਦਸਤੀ ਜਾਣੇ ਸਨ। ਚਾਰ ਸਿੰਘ ਨਿਤਰੇ, ਜਿਨ੍ਹਾਂ ਨੇ ਕਿਹਾ, "ਅਸੀਂ ਕਰੜੇ ਪੈਂਡਿਆਂ ਨੂੰ ਦਿਨਾਂ ਵਿਚ ਮੁਕਾ ਕੇ ਸਿੱਖਾਂ ਕੋਲ ਪੁੱਜਾਂਗੇ। ਸਾਡੇ ਧੰਨ ਭਾਗ, ਜੇ ਸਾਨੂੰ ਇਹ ਸੇਵਾ ਬਖ਼ਸ਼ੀ ਜਾਏ।" ਬੰਦਾ ਸਿੰਘ ਹੁਣ ਬੈਰਾਗੀ ਜਾਂ ਜੋਗੀ ਨਹੀਂ ਸੀ, ਸਗੋਂ ਸ਼ਕਤੀ ਦਾ ਪੁਜਾਰੀ ਤੇ ਇਕ ਰਾਜਨੀਤਕ ਮਰਦ ਸੀ। ਉਸ ਨੇ ਸਿੰਘਾਂ ਨੂੰ ਹਾਕਮਾਂ ਦੀਆਂ ਚਾਲਾਂ ਤੋਂ ਜਾਣੂ ਕਰਾਇਆ ਤੇ ਬੜੇ ਸਤਿਕਾਰ ਨਾਲ ਉਨ੍ਹਾਂ ਨੂੰ ਸੂਬਾ ਲਾਹੌਰ, ਚਕਲਾ ਸਰਹੰਦ, ਤੇ ਰਿਆੜਕੀ ਵੱਲ ਗੁਰੂ ਜੀ ਦੇ ਹੁਕਮ ਦੇ ਕੇ ਤੋਰ ਦਿੱਤਾ।

ਜਿਉਂ ਜਿਉਂ ਸਿੰਘਾਂ ਨੂੰ ਹੁਕਮਨਾਮੇ ਮਿਲੇ, ਜਾਂ ਜਿਉਂ ਜਿਉਂ ਕਿਸੇ ਦੇ ਕੰਨੀਂ ਸਰੋਤ ਪਈ ਕਿ ਗੁਰੂ ਜੀ ਨੇ ਆਪਣੇ ਜੱਥੇਦਾਰ ਨੂੰ "ਧਰਮ ਚਲਾਵਨ ਸੰਤ ਉਬਾਰਨ, ਦੁਸਟ ਸਭਨ ਕੋ ਮੂਲ ਉਪਾਰਨ" ਬਦਲੇ ਉੱਤਰੀ ਭਾਰਤ ਵਿਚ ਭੇਜਿਆ ਹੈ, ਤਾਂ ਉਨ੍ਹਾਂ ਨੂੰ ਲਾਲੀਆਂ ਚੜ੍ਹ ਗਈਆਂ। ਉਸੇ ਵੇਲੇ ਘਰਾਂ ਦੇ ਧੰਦੇ ਛੱਡ ਦਿੱਤੇ, ਕਈਆਂ ਨੇ ਬਾਲ ਬੱਚਿਆਂ ਦਾ ਮੋਹ ਤਿਆਗ ਦਿੱਤਾ ਤੇ ਕਈ ਪਰਵਾਰਾਂ ਨੂੰ ਨਾਲ ਹੀ ਲੈ ਤੁਰੇ। ਲੁਹਾਰਾਂ ਕੋਲੋਂ ਤਲਵਾਰਾਂ, ਖੰਜਰ, ਨੇਜ਼ੇ ਅਤੇ ਕੁਹਾੜੀਆਂ ਖ਼ਰੀਦੀਆਂ ਤੇ ਹੋਰ ਬਣਾਉਣ ਲਈ ਸਾਈਆਂ ਦੇ ਦਿੱਤੀਆਂ ਗਈਆਂ। ਸਾਰੇ ਸਿੰਘਾਂ ਵਿਚ ਇਹ ਗੱਲਾਂ ਹੋਣ ਲੱਗ ਪਈਆਂ, "ਗੁਰੂ ਜੀ ਨੇ ਹੁਕਮ ਭੇਜੇ ਹਨ; 'ਸਿਰੁ ਧਰਿ ਤਲੀ ਗਲੀ ਮੇਰੀ ਆਉ'। ਧਰਮ ਯੁਧ ਕੀਤੇ ਜਾਣਗੇ। ਤੁਰਕਾਂ ਦੀ ਗ਼ੁਲਾਮੀ ਦਾ ਜੂਲਾ ਲਾਹ ਦਿੱਤਾ ਜਾਏਗਾ। ਉਦੈ ਅਸਤ ਸਿੰਘਾਂ ਦਾ ਰਾਜ ਹੋਵੇਗਾ। ਸਾਰੇ ਅਜ਼ਾਦ ਤੇ ਖ਼ੁਸ਼ਹਾਲ ਹੋਣਗੇ। ਨਾ ਕੋਈ ਕਿਸੇ ਨੂੰ ਤੰਗ ਕਰੇਗਾ, ਨਾ ਲੁੱਟੇਗਾ।"

ਉਸ ਵੇਲੇ ਦੇਸ਼ ਦਾ ਅੰਦਰੂਨੀ ਪਰਬੰਧ ਬਹੁਤ ਕਮਜ਼ੋਰ ਸੀ। ਦੇਸ਼ ਦੀ

ਹਕੂਮਤ ਕਿਸੇ ਦੀ ਜਾਨ-ਮਾਲ ਦੀ ਰਾਖੀ ਨਹੀਂ ਸੀ ਕਰ ਸਕਦੀ। ਲੁੱਟਾਂ ਮਾਰਾਂ ਬਹੁਤ ਸਨ। ਮਾਝਿਆਂ ਦਾ ਜੀਣਾ ਔਖਾ ਹੋ ਰਿਹਾ ਸੀ। ਹਰ ਪਾਸੇ ਬਗ਼ਾਵਤ, ਡਕੈਤੀ ਅਤੇ ਧੱਕੇਸ਼ਾਹੀ ਸੀ। ਰਾਹ ਵਿਚ ਦੋ ਪਿੰਡਾਂ ਨੂੰ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਨੇ ਡਾਕੂਆਂ ਕੋਲੋਂ ਬਚਾਇਆ। ਉਨ੍ਹਾਂ ਪਿੰਡਾਂ ਦੇ ਲੋਕ ਇਨ੍ਹਾਂ ਦੇ ਹਮਦਰਦ ਬਣ ਗਏ। ਤੇ ਉਨ੍ਹਾਂ ਨੇ ਹਥਿਆਰਾਂ ਤੇ ਪੈਸਿਆਂ ਨਾਲ ਮਦਦ ਕੀਤੀ। ਰਾਹ ਵਿਚ ਜਿਸ ਵੀ ਮਾਰ ਧਾੜ ਕਰਨ ਵਾਲੇ ਗੱਭਰੂ ਨੇ ਸੁਣਿਆ ਕਿ ਬੰਦਾ ਸਿੰਘ ਸਰਹੰਦ ਮਾਰਨ ਵਾਸਤੇ ਜਾ ਰਿਹਾ ਹੈ, ਉਹੋ ਹੀ ਬੰਦਾ ਸਿੰਘ ਦੇ ਅਕਾਲੀ ਦਲ ਵਿਚ ਭਰਤੀ ਹੋ ਗਿਆ ਅਤੇ ਇਸ ਤਰ੍ਹਾਂ ਉਹ ਧਾੜਵੀਆਂ ਵਾਲੇ ਜੀਵਨ ਤੋਂ ਨਿਕਲ ਕੇ ਸਿਰ-ਲੱਥ ਸ਼ਹੀਦ ਬਣ ਗਏ। ਰਾਹ ਵਿਚ ਜੋ ਵੀ ਸਿੰਘ ਮਿਲਿਆ, ਉਹ ਪਰਵਾਰ ਸਮੇਤ ਹੀ ਨਾਲ ਤੁਰ ਪਿਆ। ਇਉਂ ਪਹਿਲੇ ਅਕਾਲੀ ਦਲ ਦੀ ਗਿਣਤੀ ਵਧਦੀ ਗਈ।

ਪਾਨੀਪਤ, ਸੋਨੀਪਤ, ਸਮਾਣਾ ਅਤੇ ਸਧੌਰਾ ਨੂੰ ਸੋਧਦਾ ਹੋਇਆ ਬੰਦਾ ਸਿੰਘ ਰੋਪੜ ਆ ਗਿਆ। ਮਾਝੇ ਤੇ ਮਾਲਵੇ ਦੇ ਸਿੰਘ ਕੀਰਤਪੁਰੋਂ ਹੁੰਦੇ ਹੋਏ ਆਪ ਨੂੰ ਉਥੇ ਆ ਮਿਲੇ। 'ਸਤਿ ਸ੍ਰੀ ਅਕਾਲ' ਦੇ ਨਾਹਰਿਆਂ ਨਾਲ ਸਾਰਾ ਵਾਯੂ-ਮੰਡਲ ਗੂੰਜਣ ਲੱਗ ਪਿਆ। ਇਨ੍ਹਾਂ ਨਾਹਰਿਆਂ ਦੀਆਂ ਗੂੰਜਾਂ ਜਦ ਅਫ਼ਗਾਨਾਂ ਤੇ ਰੰਗੜਾਂ ਦੇ ਕੰਨੀਂ ਪਈਆਂ ਤਾਂ ਉਹ ਸੜ ਬਲ ਕੋਲੇ ਹੋ ਗਏ। ਉਨ੍ਹਾਂ ਘੁਮੰਡੀਆਂ ਨੇ ਤਲਵਾਰਾਂ ਸੂਤ ਲਈਆਂ ਤੇ ਸਿੰਘਾਂ ਦੇ ਮੁਕਾਬਲੇ ਲਈ ਨਿਕਲ ਆਏ। ਧਰਮ ਤੇ ਦੇਸ਼ ਦੀ ਅਜ਼ਾਦੀ ਦਾ ਵਲਵਲਾ ਰੱਖਣ ਵਾਲੇ ਸਿੰਘ ਭਲਾ ਅਫ਼ਗਾਨਾਂ ਤੇ ਰੰਗੜਾਂ ਨੂੰ ਕੀ ਸਮਝਦੇ ਸਨ। 'ਸਤਿ ਸ੍ਰੀ ਅਕਾਲ' ਦੇ ਨਾਹਰਿਆਂ ਦੀ ਗੂੰਜ ਵਿਚ ਰਣ-ਤੱਤੇ ਵਿਚ ਨਿੱਤਰ ਆਏ ਅਤੇ ਐਸਾ ਖੰਡਾ ਖੜਕਾਇਆ ਕਿ ਅਫ਼ਗਾਨਾਂ ਤੇ ਰੰਗੜਾਂ ਨੂੰ ਭੱਜਦਿਆਂ ਰਾਹ ਨਾ ਲੱਭਾ। ਉਨ੍ਹਾਂ ਵਿਚੋਂ ਕਈ ਜ਼ਖ਼ਮੀ ਹੋ ਕੇ ਵਜ਼ੀਰ ਖ਼ਾਂ ਸੂਬਾ ਸਰਹੰਦ ਕੋਲ ਜਾ ਰੋਏ ਕਿ ਸਿੰਘਾਂ ਨੇ ਅਚਨਚੇਤ ਆ ਕੇ ਕਟਾ-ਵਢ ਸ਼ੁਰੂ ਕਰ ਦਿੱਤੀ ਹੈ ਤੇ ਸਾਡੇ ਕਈ ਨੌਜੁਆਨ ਮਾਰੇ ਗਏ ਹਨ। ਸਿੰਘਾਂ ਨੇ ਸਰਹੰਦ ਫ਼ਤਹਿ ਕਰਨ ਦਾ ਫ਼ੈਸਲਾ ਕੀਤਾ ਹੋਇਆ ਹੈ। ਉਹ ਆਏ ਕਿ ਆਏ, ਤੂੰ ਤਿਆਰੀ ਕਰ ਲੈ।

ਉਧਰ ਸਿੰਘਾਂ ਨੇ ਰੋਪੜ ਵਿਚ ਅਫ਼ਗਾਨਾਂ ਤੇ ਰੰਗੜਾਂ ਦੇ ਦੰਦ ਖੱਟੇ ਕਰ ਕੇ ਲੜਾਈ ਦਾ ਕਾਫ਼ੀ ਸਾਮਾਨ ਇਕੱਠਾ ਕਰ ਲਿਆ; ਤੰਬੂ, ਹਥਿਆਰ ਅਤੇ

ਕਾਫ਼ੀ ਖ਼ੁਰਾਕ ਹੱਥ ਲੱਗੀ। ਬਨੂੜ ਤੋਂ ਹੁੰਦਾ ਹੋਇਆ ਖ਼ਾਲਸਈ ਦਲ ਛਾਪੜ-ਛੀਰੀ ਦੇ ਮੁਕਾਮ 'ਤੇ ਆ ਗਿਆ। ਇਹ ਥਾਂ ਸਰਹੰਦ ਦੇ ਨੇੜੇ ਹੈ।

ਸਰਹੰਦ ਦੇ ਸੂਬੇ ਵਜ਼ੀਰ ਖ਼ਾਂ ਨੇ ਜਦੋਂ ਸੁਣਿਆ ਕਿ ਸਿੰਘ ਸੱਚ-ਮੁੱਚ ਹੀ ਨੇੜੇ ਪੁੱਜ ਗਏ ਹਨ ਤਾਂ ਉਸ ਨੇ ਜੰਗੀ ਨੌਬਤ ਵਜਾ ਦਿੱਤੀ। ਇਸਲਾਮ ਦੇ ਨਾਂ ਉੱਤੇ ਹੈਦਰੀ ਝੰਡਾ ਖੜਾ ਕਰ ਦਿੱਤਾ। ਸਭ ਸਿਪਾਹੀ, ਸ਼ਹਿਰੀ, ਗੱਭਰੂ ਤੇ ਅਮੀਰ ਵਜ਼ੀਰ ਇਕੱਠੇ ਕਰ ਕੇ ਵੀਹ ਹਜ਼ਾਰ ਗਿਣਤੀ ਕਰ ਲਈ। ਸੁੱਚਾ ਨੰਦੀਏ ਹਿੰਦੂ ਵੀ ਇਸਲਾਮ ਤੇ ਮੁਗ਼ਲ ਰਾਜ ਦੀ ਰਾਖੀ ਵਾਸਤੇ ਉਸ ਦੇ ਨਾਲ ਤਿਆਰ ਹੋ ਗਏ।

ਬੰਦਾ ਸਿੰਘ ਨੇ ਭਾਈ ਬਾਜ ਸਿੰਘ ਤੇ ਫ਼ਤਿਹ ਸਿੰਘ ਨੂੰ ਆਗਿਆ ਕੀਤੀ ਕਿ ਉਹ ਵਜ਼ੀਰ ਖ਼ਾਂ ਨੂੰ ਰਣ-ਤੱਤੇ ਵਿਚੋਂ ਜੀਂਦਾ ਨਾ ਮੁੜਨ ਦੇਣ। ਜੋ ਹਿੰਦੂ ਬੋਦੀ ਫੜ ਕੇ ਜਾਨ ਦਾ ਵਾਸਤਾ ਪਾਏ ਉਸ ਨੂੰ ਮਾਰਿਆ ਨਾ ਜਾਏ ਅਤੇ ਜੋ ਮੁਸਲਮਾਨ ਹਥਿਆਰ ਸੁੱਟ ਕੇ ਬੈਠ ਜਾਏ ਉਸ ਨੂੰ ਕੁਝ ਨਾ ਆਖਿਆ ਜਾਏ। ਅੰਤ ਦੋਹਾਂ ਦਲਾਂ ਦਾ ਮੁਕਾਬਲਾ ੨੨ ਮਈ ੧੭੧੦ ਈਸਵੀ ਨੂੰ ਛਾਪੜ-ਛੀਰੀ ਦੇ ਮੁਕਾਮ 'ਤੇ ਹੋਇਆ। ਆਖਦੇ ਨੇ, ਦੋਹਾਂ ਪਾਸਿਆਂ ਤੋਂ ਐਸੀ ਮਾਰ-ਧਾੜ ਹੋਈ ਕਿ ਭਾਰਤ ਦੀਆਂ ਸਭ ਪਿਛਲੀਆਂ ਲੜਾਈਆਂ ਨੂੰ ਮਾਤ ਪਾ ਗਈ। ਸਿੰਘਾਂ ਨਾਲ ਜੋ ਕੁਝ ਲੁੱਟਣ ਦੀ ਖ਼ਾਹਸ਼ ਵਾਲੇ ਬੰਦੇ ਸਨ, ਉਹ ਭੱਜ ਉਠੇ। ਸੁੱਚੇ ਨੰਦ ਦਾ ਭਤੀਜਾ, ਜੋ ਵਜ਼ੀਰ ਖ਼ਾਂ ਦੇ ਆਖਣੇ 'ਤੇ ਸਿੰਘਾਂ ਨਾਲ ਆ ਰਲਿਆ ਸੀ ਤਾਂ ਜੁ ਸਿੰਘਾਂ ਵਿਚ ਭਾਜੜ ਪਾ ਦੇਵੇ, ਉਹ ਵੀ ਨੱਠ ਉਠਿਆ। ਪਰ ਬੰਦਾ ਸਿੰਘ ਦੇ ਸਿਆਣੇ ਜਰਨੈਲਾਂ ਭਾਈ ਬਾਜ ਸਿੰਘ ਤੇ ਭਾਈ ਫ਼ਤਿਹ ਸਿੰਘ ਨੇ ਵੇਲਾ ਸੰਭਾਲ ਲਿਆ। ਸਿੰਘਾਂ ਦੇ ਦਲ ਨੂੰ ਤਿੱਤਰ-ਬਿੱਤਰ ਨਾ ਹੋਣ ਦਿੱਤਾ। ਉਧਰੋਂ ਬੰਦਾ ਸਿੰਘ ਬਹਾਦਰ ਆਪਣੇ ਚੋਣਵੇਂ ਜੁਆਨਾਂ ਨੂੰ ਨਾਲ ਲੈ ਕੇ "ਵਾਹਿਗੁਰੂ ਜੀ ਕੀ ਫ਼ਤਹਿ" ਦੇ ਨਾਹਰਿਆਂ ਵਿਚ ਭੁੱਖੇ ਸ਼ੇਰਾਂ ਵਾਂਗ ਮੁਸਲਮਾਨਾਂ ਉਤੇ ਆ ਪਿਆ। ਆਪੋ-ਧਾਪੀ ਪੈ ਗਈ। ਕਈ ਮੁਗ਼ਲ ਸਿਪਾਹੀਆਂ ਨੇ ਪਿੱਠਾਂ ਉਤੇ ਵਾਰ ਖਾਧੇ। ਸ਼ੇਰ ਮੁਹੰਮਦ ਖ਼ਾਂ ਤੇ ਖ਼ਵਾਜਾ ਅਲੀ ਮਲੇਰ ਕੋਟਲੇ ਵਾਲੇ ਮਾਰੇ ਗਏ। ਸਿੰਘ ਵੀ ਕਾਫ਼ੀ ਸ਼ਹੀਦੀਆਂ ਪਾ ਗਏ।

ਬੰਦੂਕਾਂ ਦੀ ਲੜਾਈ ਖ਼ਤਮ ਹੋ ਗਈ। ਇਕ ਦੂਜੇ ਦੇ ਐਨੇ ਨੇੜੇ ਹੋ ਗਏ ਕਿ ਹੱਥੋ-ਪਾਈ ਤਕ ਨੌਬਤ ਆ ਗਈ। ਖ਼ੰਜਰ ਤੇ ਤਲਵਾਰ ਦਾ ਯੁੱਧ ਹੋਣ ਲੱਗ

ਪਿਆ। 'ਅੱਲਾ ਹੂ ਅਕਬਰ' ਤੇ 'ਸਤਿ ਸ੍ਰੀ ਅਕਾਲ' ਦੇ ਨਾਹਰਿਆਂ ਨੇ ਆਕਾਸ਼ ਗੁੰਜਾ ਦਿੱਤਾ ਸੀ। ਮਾਰੋ ਮਾਰ ਤੇ ਚੀਖ਼-ਪੁਕਾਰ ਵਿਚ ਕੋਈ ਗੱਲ ਸਮਝੀਂਦੀ ਬੁਝੀਂਦੀ ਨਹੀਂ ਸੀ। ਮਿੱਟੀ ਘੱਟੇ ਨੇ ਇਕ ਨਵਾਂ ਆਕਾਸ਼ ਤਣ ਲਿਆ ਸੀ, ਜਿਵੇਂ ਕਿਸੇ ਭੱਠੇ ਵਿਚੋਂ ਨਿਕਲਿਆ ਧੂੰਆਂ ਸਭ ਪਾਸੇ ਧੂੰਆਂ-ਧਾਰ ਮਚਾ ਦਿੰਦਾ ਹੈ, ਅਤੇ ਤੁਰਨਾ ਫਿਰਨਾ ਮੁਹਾਲ ਹੋ ਜਾਂਦਾ ਹੈ। ਇਸ ਸਮੇਂ ਦੋਹਾਂ ਪਾਸਿਆਂ ਦੇ ਲੜਾਕੇ ਜਵਾਨ ਵੱਧ ਤੋਂ ਵੱਧ ਤੇਗ਼ਾਂ ਮਾਰ ਰਹੇ ਸਨ ਅਤੇ ਹਰ ਇਕ ਬੀਰ-ਰਸ ਦੇ ਜੋਸ਼ ਵਿਚ ਮਾਰ-ਧਾੜ ਕਰਦਾ ਅੱਗੇ ਵਧ ਰਿਹਾ ਸੀ। ਕਿਸੇ ਦੀ ਬਾਂਹ ਕੱਟੀ ਪਈ ਸੀ, ਤੇ ਕਿਸੇ ਦੀ ਲੱਤ। ਕਿਸੇ ਦੀ ਛਾਤੀ ਵਿੰਨ੍ਹੀ ਜਾ ਰਹੀ ਸੀ ਤੇ ਕਿਸੇ ਦੀ ਖੋਪਰੀ ਚੂਰ ਚੂਰ ਹੋ ਰਹੀ ਸੀ। ਸਭ ਪਾਸੇ ਲੋਥਾਂ 'ਤੇ ਲੋਥਾਂ ਚੜ੍ਹ ਰਹੀਆਂ ਸਨ। ਲਹੂ ਤੇ ਮਿੱਝ ਦੀ ਅਜਿਹੀ ਘਾਣੀ ਹੋਈ ਕਿ ਪੈਰ ਪਏ ਖੁਭਦੇ ਸਨ। ਅਜਿਹੀ ਵਰ੍ਹਦੀ ਅੱਗ ਵਿਚੋਂ ਬਾਜ ਸਿੰਘ ਆਪਣੇ ਘੋੜੇ ਨੂੰ ਅਗਾਂਹ ਕੱਢ ਲਿਆਇਆ ਤੇ ਵਜ਼ੀਰ ਖ਼ਾਂ ਦੇ ਸਾਹਮਣੇ ਆ ਡਟਿਆ। ਤੇ ਉਸ ਲਲਕਾਰਿਆ, "ਗੀਧੀਆ, ਬੇਦੋਸ਼ੀ ਲੁਕਾਈ ਨੂੰ ਐਵੇਂ ਨਾ ਪਿਆ ਮਰਵਾ, ਜੇ ਬਲ ਹਈ ਤਾਂ ਮੇਰਾ ਮੁਕਾਬਲਾ ਕਰ। ਸੰਭਲ ਜਾ, ਕਾਲ ਤੇਰਾ ਨੇੜੇ ਆ ਗਿਆ।" ਇਨ੍ਹਾਂ ਸ਼ਬਦਾਂ ਨਾਲ ਵਜ਼ੀਰ ਖ਼ਾਂ ਦਾ ਲਹੂ ਉਬਲ ਉਠਿਆ, ਉਸ ਦੀਆਂ ਭਵਾਂ ਤਣ ਗਈਆਂ, ਅੱਖਾਂ ਸੁਰਖ਼ ਹੋ ਗਈਆਂ ਅਤੇ ਜ਼ਹਿਰੀਲੇ ਭਾਲੇ ਨੂੰ ਬੜੇ ਜ਼ੋਰ ਨਾਲ ਬਾਜ ਸਿੰਘ ਵੱਲ ਉਲਾਰਿਆ ਤਾਂ ਜੁ ਇਕੋ ਝਟਕੇ ਨਾਲ ਉਸ ਦੀਆਂ ਆਂਦਰਾਂ ਬਾਹਰ ਕਰ ਦਿੱਤੀਆਂ ਜਾਣ। ਪਰ ਬਾਜ ਸਿੰਘ ਨੇ ਉਸ ਦਾ ਵਾਰ ਢਾਲ ਉਤੇ ਰੋਕ ਲਿਆ, ਅਤੇ ਉਹੋ ਭਾਲਾ ਉਸ ਤੋਂ ਖੋਹ ਕੇ ਇਤਨੀ ਫੁਰਤੀ ਨਾਲ ਉਸ ਦੀ ਵੱਖੀ ਵਿਚ ਖੋਭ ਦਿੱਤਾ ਕਿ ਉਹ ਸੰਭਲ ਹੀ ਨਾ ਸਕਿਆ। ਭਾਲਾ ਖੋਭ ਕੇ ਇਤਨੇ ਜ਼ੋਰ ਨਾਲ ਖਿਚਿਆ ਕਿ ਉਹ ਕਈ ਭੁਆਟਣੀਆਂ ਖਾਂਦਾ ਧਰਤੀ 'ਤੇ ਜਾ ਪਿਆ। ਇਤਨੇ ਨੂੰ ਭਾਈ ਫ਼ਤਿਹ ਸਿੰਘ ਵੀ ਪੁੱਜ ਗਿਆ, ਅਤੇ ਉਸ ਨੇ ਆਉਂਦਿਆਂ ਹੀ ਅਜਿਹਾ ਖੰਡਾ ਚਲਾਇਆ ਕਿ ਵਜ਼ੀਰ ਖ਼ਾਂ ਦਾ ਸਿਰ ਧੜ ਤੋਂ ਵੱਖ ਕਰ ਦਿੱਤਾ। ਇਹ ਖ਼ਬਰ ਸਕਿੰਟਾਂ ਵਿਚ ਸਭ ਪਾਸੇ ਫੈਲ ਗਈ, ਅਤੇ ਤੁਰਕ ਫ਼ੌਜਾਂ ਭੱਜ ਉੱਠੀਆਂ। ਖ਼ਾਲਸੇ ਨੇ "ਵਾਹਿਗੁਰੂ ਜੀ ਕੀ ਫ਼ਤਹਿ" ਦੇ ਜੈਕਾਰਿਆਂ ਨਾਲ ਧਰਤ ਕੰਬਾ ਦਿੱਤੀ।

ਇਸ ਲੜਾਈ ਵਿਚ ਘੋੜੇ, ਹਥਿਆਰ ਤੇ ਹੋਰ ਕਾਫ਼ੀ ਸਾਮਾਨ ਵੈਰੀ ਮੈਦਾਨ ਵਿਚ ਛੱਡ ਗਏ, ਜੋ ਸਿੰਘਾਂ ਨੇ ਸੰਭਾਲ ਲਿਆ। ਤੁਰਕ ਫ਼ੌਜ ਸਰਹੰਦ ਸ਼ਹਿਰ

ਵਿਚ ਜਾ ਵੜੀ। ਸ਼ਹਿਰ ਦੇ ਦਰਵਾਜ਼ੇ ਬੰਦ ਕਰ ਕੇ ਫ਼ੌਜ ਨੇ ਫਿਰ ਲੜਨ ਦਾ ਯਤਨ ਕੀਤਾ, ਪਰ ਸਿੰਘਾਂ ਦੇ ਤੂਫ਼ਾਨੀ ਜੋਸ਼ ਅੱਗੇ ਕੋਈ ਪੇਸ਼ ਨਾ ਗਈ। ਦਰਵਾਜ਼ੇ ਟੁੱਟ ਗਏ, ਫ਼ਸੀਲਾਂ ਢਹਿ ਗਈਆਂ ਤੇ ਲੜਨ ਵਾਲੇ ਮਾਰੇ ਗਏ। ੨੪ ਮਈ ੧੭੧੦ ਈਸਵੀ ਨੂੰ ਬੰਦਾ ਸਿੰਘ ਬਹਾਦਰ ਤੇ ਉਸ ਦਾ ਅਕਾਲੀ ਦਲ ਸਰਹੰਦ ਅੰਦਰ ਦਾਖ਼ਲ ਹੋ ਗਿਆ। ਵਜ਼ੀਰ ਖ਼ਾਂ ਦਾ ਪੁੱਤਰ ਪਰਵਾਰ ਸਮੇਤ ਦਿੱਲੀ ਨੂੰ ਨੱਠ ਗਿਆ। ਨਿਖਸਮੀ ਸਰਹੰਦ ਨੂੰ ਸਿੰਘਾਂ ਨੇ ਸੋਧਣਾ, ਲੁੱਟਣਾ ਤੇ ਢਾਹੁਣਾ ਸ਼ੁਰੂ ਕਰ ਦਿੱਤਾ। ਵਜ਼ੀਰ ਖ਼ਾਂ ਤੇ ਉਸ ਦੇ ਜਰਨੈਲਾਂ ਦੀਆਂ ਲੋਥਾਂ ਨੂੰ ਰੁੱਖਾਂ ਨਾਲ ਟੰਗਿਆ ਗਿਆ, ਤਾਕਿ ਉਨ੍ਹਾਂ ਨੂੰ ਬਹੁਤ ਬੁਰੀ ਤਰ੍ਹਾਂ ਗਿੱਦੜ, ਕੁੱਤੇ ਤੇ ਗਿਰਝਾਂ ਖਾਣ। ਇਹ ਓਹੋ ਜ਼ਾਲਮ ਸੂਬਾ ਸੀ, ਜਿਸ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਨੂੰ ਨੀਹਾਂ ਵਿਚ ਚਿਣਵਾ ਕੇ ਸ਼ਹੀਦ ਕਰਵਾਇਆ ਸੀ। ਅੱਜ ਉਸੇ ਗੁਰੂ ਦੇ ਬੰਦੇ ਵਲੋਂ ਉਸ ਦਾ ਪੂਰਾ ਪੂਰਾ ਬਦਲਾ ਦਿੱਤਾ ਜਾ ਰਿਹਾ ਸੀ ਅਤੇ ਉਸ ਖ਼ੂਨੀ ਧਰਤੀ ਦੀ ਇੱਟ ਨਾਲ ਇੱਟ ਮਿਲਾ ਦਿੱਤੀ ਗਈ।

## ੫

# ਦਰਬਾਰ

ਉਜੜੀ ਸਰਹੰਦ ਤੋਂ ਜੋ ਪੱਕੀ ਸੜਕ ਬਸੀ ਤੇ ਮੋਰਿੰਡੇ ਨੂੰ ਜਾਂਦੀ ਹੈ, ਉਸ ਦੇ ਸੱਜੇ ਹੱਥ, ਸਰਹੰਦ ਅਤੇ ਗੁਰਦੁਆਰਾ ਫ਼ਤਹਿਗੜ੍ਹ ਦੇ ਵਿਚਕਾਰ ਇਹ ਬੜਾ ਵੱਡਾ ਪੁਰਾਣਾ ਸ਼ਾਹੀ ਬਾਗ਼ ਹੈ। ਅੱਜ ਉਹ ਉਜੜਿਆ ਪੁਜੜਿਆ ਪਿਆ ਹੈ। ਉਸ ਦੇ ਮਹੱਲਾਂ ਵਿਚ ਭੂੰਡਾਂ ਦੀਆਂ ਖੱਖਰਾਂ ਤੇ ਕਬੂਤਰਾਂ ਦੇ ਖੁੱਡੇ ਹਨ, ਤਲਾਅ ਸੁੱਕੇ ਪਏ ਹਨ, ਨਹਿਰਾਂ ਢਹਿ-ਢੇਰੀ ਹੋ ਚੁੱਕੀਆਂ ਹਨ, ਅਤੇ ਸਰਦਖ਼ਾਨਿਆਂ ਵਿਚੋਂ ਡਰ ਆਉਂਦਾ ਹੈ। ਪਰ ਅੱਜ ਤੋਂ ਢਾਈ ਸੌ ਸਾਲ ਪਹਿਲਾਂ ਇਸ ਬਾਗ਼ ਦੀ ਸ਼ਾਨ ਦੀਆਂ ਧੁੰਮਾਂ ਦੂਰ ਦੂਰ ਤਕ ਪਈਆਂ ਹੋਈਆਂ ਸਨ। ਦੇਸ਼-ਦਿਸ਼ਾਂਤਰਾਂ ਤੋਂ ਯਾਤਰੂ ਇਸ ਨੂੰ ਦੇਖਣ ਵਾਸਤੇ ਆਉਂਦੇ ਹੁੰਦੇ ਸਨ। ਵਜ਼ੀਰ ਖ਼ਾਂ ਸੂਬਾ ਸਰਹੰਦ ਨੇ ਇਸ ਬਾਗ਼ ਨੂੰ ਬਹਿਸ਼ਤ ਬਾਗ਼ ਦੇ ਨਮੂਨੇ 'ਤੇ ਢਾਲਿਆ ਸੀ। ਫੁਲਵਾੜੀਆਂ, ਹਰ ਤਰ੍ਹਾਂ ਦੇ ਬ੍ਰਿਛ, ਸੜਕਾਂ ਅਤੇ ਨਹਿਰਾਂ ਤੋਂ ਬਿਨਾਂ ਹੂਰਾਂ ਤੇ ਗ਼ੁਲਮਾਨ ਵੀ ਇਸ ਵਿਚ

ਰੱਖਣ ਦਾ ਜਤਨ ਕੀਤਾ ਸੀ। ਸੁਲੇਮਾਨ ਦੇ ਐਸ਼ਵਰਜ ਨਾਲੋਂ ਇਹ ਕਿਸੇ ਗੱਲੋਂ ਘੱਟ ਨਹੀਂ ਸੀ। ਈਰਾਨੀ ਤੇ ਮਿਸਰੀ ਕਾਰੀਗਰ ਦੀ ਜੀਂਦੀ ਜਾਗਦੀ ਤਸਵੀਰ ਸੀ।

ਸਰਹੰਦ ਨੂੰ ਫ਼ਤਹਿ ਕਰ ਕੇ ਬੰਦਾ ਸਿੰਘ ਬਹਾਦਰ ਨੇ ਇਸ ਬਾਗ਼ ਵਿਚ ਆ ਡੇਰਾ ਲਾਇਆ। ਕਈ ਦਿਨ ਸ਼ਹਿਰ ਵਿਚ ਲੁੱਟ-ਮਾਰ ਹੁੰਦੀ ਰਹੀ। ਅਤੇ ਗੁਰੂ-ਘਰ ਦੇ ਨਿੰਦਕਾਂ ਤੇ ਵੈਰੀਆਂ ਨੂੰ ਉਨ੍ਹਾਂ ਦੇ ਪਾਪਾਂ ਦਾ ਬਦਲਾ ਮਿਲਦਾ ਰਿਹਾ।

ਕੁਝ ਦਿਨਾਂ ਪਿੱਛੋਂ ਸ਼ਹਿਰ ਦੇ ਕੁਝ ਹਿੰਦੂ ਬੰਦਾ ਸਿੰਘ ਕੋਲ ਆਏ। ਉਨ੍ਹਾਂ ਪ੍ਰਾਰਥਨਾ ਕੀਤੀ ਅਤੇ ਰੱਬ ਦਾ ਵਾਸਤਾ ਪਾ ਕੇ ਆਖਿਆ ਕਿ ਹੁਣ ਇਹ ਲੁੱਟ-ਮਾਰ ਬੰਦ ਕੀਤੀ ਜਾਏ। ਆਪ ਹੁਕਮ ਕਰੋ, ਉਹ ਕਰ ਜਾਂ ਹਰਜਾਨਾ ਦੇਣ ਨੂੰ ਤਿਆਰ ਹਨ। ਹਿੰਦੂਆਂ ਦੇ ਤਰਲੇ ਨੂੰ ਸੁਣ ਕੇ ਬੰਦਾ ਸਿੰਘ ਨੇ ਫ਼ੌਜਾਂ ਵੱਲ ਹੁਕਮ ਭੇਜ ਦਿੱਤਾ ਕਿ ਸ਼ਹਿਰ ਦੀ ਲੁੱਟ-ਖਸੁੱਟ ਬੰਦ ਕਰ ਦਿੱਤੀ ਜਾਏ ਅਤੇ ਕੱਲ੍ਹ ਸ਼ਾਹੀ ਦਰਬਾਰ ਲੱਗੇਗਾ, ਜਿਸ ਵਿਚ ਖ਼ਾਲਸਾ ਫ਼ੌਜ ਦੇ ਅਫ਼ਸਰ ਹਾਜ਼ਰ ਹੋ ਕੇ ਸਰਹੰਦ ਦੀ ਲੁੱਟ ਤੇ ਢਾਹ ਦੀ ਰੀਪੋਰਟ ਪੇਸ਼ ਕਰਨ।

ਦੂਜੇ ਦਿਨ ਦਰਬਾਰ ਸੱਜ ਗਿਆ। ਉੱਚੇ ਅਸਥਾਨ 'ਤੇ ਬੰਦਾ ਸਿੰਘ ਬਹਾਦਰ ਬੈਠ ਗਿਆ। ਉਸ ਦੇ ਸੱਜੇ ਹੱਥ ਬਾਬਾ ਬਿਨੋਦ ਸਿੰਘ ਤੇ ਬਾਬਾ ਕਾਹਨ ਸਿੰਘ ਜੀ ਸਨ ਅਤੇ ਖੱਬੇ ਹੱਥ ਭਾਈ ਬਾਜ ਸਿੰਘ ਤੇ ਫ਼ਤਿਹ ਸਿੰਘ। ਰੀਪੋਰਟ ਪੇਸ਼ ਕਰਨ ਵਾਲਾ ਭਾਈ ਰਾਮ ਸਿੰਘ ਵਜ਼ੀਰ ਸੀ।

ਭਾਈ ਰਾਮ ਸਿੰਘ ਨੇ ਪਹਿਲਾ ਐਲਾਨ ਇਹ ਕੀਤਾ, "ਅੱਜ ਤੋਂ ਚਕਲਾ ਸਰਹੰਦ ਵਿਚ ਖ਼ਾਲਸੇ ਦਾ ਰਾਜ ਹੈ। ਇਹ ਇਕ ਅਜ਼ਾਦ ਰਾਜ ਹੈ। ਇਸ ਦੀ ਪਰਜਾ ਨੂੰ ਹਰ ਤਰ੍ਹਾਂ ਦੀ ਅਜ਼ਾਦੀ ਤੇ ਖੁਲ੍ਹ ਹੋਵੇਗੀ। ਖ਼ਾਲਸਾ ਫ਼ੌਜਾਂ ਪਰਜਾ ਦੀ ਹਰ ਤਰ੍ਹਾਂ ਰਾਖੀ ਕਰਨਗੀਆਂ।"

ਵਜ਼ੀਰ ਸਾਹਿਬ ਦੇ ਹੁਕਮ ਨਾਲ ਸਿੰਘਾਂ ਨੇ ਸਰਹੰਦ ਦੇ ਨਵਾਬਾਂ, ਵਜ਼ੀਰਾਂ, ਅਮੀਰਾਂ ਅਤੇ ਪੇਸ਼ਕਾਰਾਂ ਦੇ ਘਰਾਂ ਦੀ ਲੁੱਟ ਦਾ ਮਾਲ ਸੋਨਾ, ਚਾਂਦੀ ਹੀਰੇ ਜਵਾਹਰਾਤ ਅਤੇ ਕੀਮਤੀ ਕੱਪੜੇ ਆਦਿ ਬੰਦਾ ਸਿੰਘ ਦੇ ਸਾਹਮਣੇ ਰੱਖ ਦਿੱਤੇ। ਸਾਰੇ ਮਾਲ ਧਨ ਦਾ ਅੰਦਾਜ਼ਾ ਦੋ ਕ੍ਰੋੜ ਲਾਇਆ ਗਿਆ ਅਤੇ ਭਾਈ ਬਾਜ ਸਿੰਘ ਨੂੰ ਹੁਕਮ ਦਿੱਤਾ ਗਿਆ ਕਿ ਇਹ ਸਾਰਾ ਕੁਝ ਪੰਥਕ ਖ਼ਜ਼ਾਨੇ ਵਿਚ ਜਮ੍ਹਾ ਕਰ ਦਿੱਤਾ ਜਾਏ।

ਉਸ ਪਿੱਛੋਂ ਵਜ਼ੀਰ ਖ਼ਾਂ ਤੇ ਹੋਰ ਅਮੀਰਾਂ ਵਜ਼ੀਰਾਂ ਦੀਆਂ ਔਰਤਾਂ, ਗੋੱਲੀਆਂ ਤੇ ਬੱਚੇ ਪੇਸ਼ ਕੀਤੇ ਗਏ। ਬੰਦਾ ਸਿੰਘ ਨੇ ਉਨ੍ਹਾਂ ਨੂੰ ਵੇਖ ਕੇ ਪੁੱਛਿਆ, "ਇਹ ਇਥੇ ਕਿਉਂ ?"

"ਸ੍ਰੀ ਮਾਨ ਜੀ, ਇਹ ਭੀ ਲੁੱਟ ਦਾ ਮਾਲ ਹੈ," ਭਾਈ ਰਾਮ ਸਿੰਘ ਨੇ ਉੱਤਰ ਦਿੱਤਾ।

"ਜੇ ਔਰਤਾਂ ਤੇ ਬੱਚੇ ਵੀ ਲੁੱਟ ਦਾ ਮਾਲ ਸਮਝਿਆ ਜਾਏ ਤਾਂ ਤੁਰਕ-ਰਾਜ ਤੇ ਸਿੰਘ-ਰਾਜ ਵਿਚ ਕੀ ਫ਼ਰਕ ਹੈ ? ਇਨ੍ਹਾਂ ਸਭ ਨੂੰ ਯੋਗ ਆਦਰ ਦੇ ਕੇ ਇਨ੍ਹਾਂ ਦੇ ਘਰਾਂ ਵਿਚ ਪਹੁੰਚਾ ਦਿਓ। ਕੋਈ ਸਿੰਘ ਸਿਪਾਹੀ ਕਿਸੇ ਮੁਟਿਆਰ ਦੀ ਅਸਮਤ ਵੱਲ ਅੱਖ ਪੁੱਟ ਕੇ ਨਾ ਤੱਕੇ। ਖ਼ਾਲਸਾ ਫ਼ੌਜ ਸੰਤ-ਸਿਪਾਹੀਆਂ ਦੀ ਫ਼ੌਜ ਹੈ।" ਬੰਦਾ ਸਿੰਘ ਦਾ ਇਹ ਹੁਕਮ ਸੁਣ ਕੇ ਔਰਤਾਂ ਤੇ ਬੱਚਿਆਂ ਦੇ ਮੁਰਝਾਏ ਚਿਹਰੇ ਕੁਝ ਖਿੜ ਗਏ, ਉਨ੍ਹਾਂ ਦਾ ਡਰ ਘਟ ਗਿਆ ਤੇ ਉਨ੍ਹਾਂ ਦੀਆਂ ਆਤਮਾਂ ਬੰਦਾ ਸਿੰਘ ਨੂੰ ਅਸੀਸਾਂ ਦੇਣ ਲੱਗੀਆਂ।

"ਪਰ ਜੀ ! ਕਈ ਔਰਤਾਂ ਤੇ ਬੱਚਿਆਂ ਦਾ ਹੁਣ ਕੋਈ ਘਰ ਘਾਟ ਵੀ ਨਹੀਂ ਰਿਹਾ।" ਰਾਮ ਸਿੰਘ ਨੇ ਫਿਰ ਆਖਿਆ।

"ਜੋ ਬੱਚੇ ਯਤੀਮ ਹੋ ਗਏ ਹਨ," ਬੰਦਾ ਸਿੰਘ ਬੋਲਿਆ, "ਉਨ੍ਹਾਂ ਦੀ ਪਾਲਣਾ ਸਿੰਘ-ਰਾਜ ਕਰੇ। ਉਨ੍ਹਾਂ ਲਈ ਯਤੀਮਖ਼ਾਨੇ ਖੋਲ੍ਹੇ ਜਾਣ। ਜੋ ਇਸਤ੍ਰੀਆਂ ਵਿਧਵਾਵਾਂ ਬਣ ਗਈਆਂ ਹਨ, ਉਹ ਜੇ ਚਾਹੁਣ ਤਾਂ ਦੂਸਰੀਆਂ ਸ਼ਾਦੀਆਂ ਕਰਾ ਲੈਣ, ਨਹੀਂ ਤੇ ਉਨ੍ਹਾਂ ਦੇ ਗੁਜ਼ਾਰੇ ਦਾ ਪਰਬੰਧ ਖ਼ਾਲਸੇ ਵਲੋਂ ਹੋਵੇਗਾ ਅਤੇ ਜੇ ਉਹ ਕਿਸੇ ਹੋਰ ਰਿਸ਼ਤੇਦਾਰ ਕੋਲ ਜਾਣਾ ਚਾਹੁਣ ਤਾਂ ਉਨ੍ਹਾਂ ਨੂੰ ਉਥੇ ਪਹੁੰਚਾ ਦਿੱਤਾ ਜਾਏ।"

ਜੱਥੇਦਾਰ ਦੇ ਇਨ੍ਹਾਂ ਬਚਨਾਂ ਨੂੰ ਸੁਣ ਕੇ ਸਾਰੇ ਖ਼ਾਲਸੇ ਨੂੰ ਚਾਅ ਚੜ੍ਹ ਗਿਆ ਅਤੇ ਖ਼ੁਸ਼ੀ ਵਿਚ 'ਸਤਿ ਸ੍ਰੀ ਅਕਾਲ' ਦੇ ਜੈਕਾਰੇ ਗਜਾਏ ਗਏ। ਭਾਈ ਰਾਮ ਸਿੰਘ ਜੀ ਨੇ 'ਸਤਿ ਬਚਨ' ਆਖ ਕੇ ਸੀਸ ਨਿਵਾ ਦਿੱਤਾ ਅਤੇ ਇਸੇ ਤਰ੍ਹਾਂ ਕਰਨ ਲਈ ਇਸ ਮਾਮਲੇ ਨੂੰ ਦੂਜੇ ਦਿਨ 'ਤੇ ਪਾ ਦਿੱਤਾ ਗਿਆ।

ਸਿੰਘਾਂ ਦੇ ਇਸ ਅਥਾਹ ਜੋਸ਼, ਸੂਰਮਗਤੀ ਅਤੇ ਉੱਚੇ ਆਚਰਨ ਨੂੰ ਦੇਖ ਕੇ ਬਹੁਤ ਸਾਰੀਆਂ ਔਰਤਾਂ ਨੇ ਤਾਂ ਫ਼ੈਸਲਾ ਕਰ ਲਿਆ ਕਿ ਉਹ ਹੁਣ ਇਨ੍ਹਾਂ ਬਹਾਦਰ ਸਿੰਘਾਂ ਦੇ ਨਾਲ ਹੀ ਆਪਣਾ ਬਾਕੀ ਜੀਵਨ ਬਤੀਤ ਕਰਨਗੀਆਂ,

ਅਤੇ ਸਹਿਜੇ ਸਹਿਜੇ ਅੰਮ੍ਰਿਤ ਛਕ ਕੇ ਉਨ੍ਹਾਂ ਦੇ ਮੋਢੇ ਨਾਲ ਮੋਢਾ ਡਾਹ ਕੇ ਸੇਵਾ ਵਿਚ ਹੱਥ ਵਟਾਣਗੀਆਂ।

ਇਸ ਦੇ ਪਿੱਛੋਂ ਸੁੱਚਾ ਨੰਦ ਪੇਸ਼ ਕੀਤਾ ਗਿਆ। ਉਸ ਦੇ ਹੱਥ ਪਿੱਛੇ ਬੰਨ੍ਹੇ ਹੋਏ ਸਨ। ਸਿਰ ਤੇ ਪੈਰਾਂ ਤੋਂ ਉਹ ਨੰਗਾ ਸੀ। ਉਸ ਦੇ ਸਾਰੇ ਸਰੀਰ ਦੀ ਖ਼ਸਤਾ ਹਾਲਤ ਹੋਈ ਹੋਈ ਸੀ। ਉਸ ਵੱਲ ਇਸ਼ਾਰਾ ਕਰ ਕੇ ਭਾਈ ਰਾਮ ਸਿੰਘ ਬੋਲਿਆ, "ਸ੍ਰੀ ਮਾਨ ਜੀ, ਇਹ ਉਹ ਦੁਸ਼ਟ ਸੁੱਚਾ ਨੰਦ ਹੈ, ਜਿਸ ਨੇ ਵਜ਼ੀਰ ਖ਼ਾਂ ਨੂੰ ਸਾਹਿਬਜ਼ਾਦਿਆਂ ਦੇ ਕਤਲ ਕਰਨ ਲਈ ਮਜਬੂਰ ਕੀਤਾ ਸੀ। 'ਸੂਲਾਂ ਜੰਮਦੀਆਂ ਦੇ ਮੂੰਹ ਤਿੱਖੇ ਹੁੰਦੇ ਹਨ', 'ਸੱਪਾਂ ਦੇ ਪੁੱਤਰ ਸੱਪ ਹੀ ਰਹਿੰਦੇ ਹਨ' ਆਦਿਕ ਕੁਬਚਨ ਵੀ ਇਸ ਨੇ ਕਹੇ ਸਨ। ਇਸ ਦੀ ਹਵੇਲੀ ਢਾਹ ਕੇ ਇੱਟ ਇੱਟ ਕਰ ਦਿੱਤੀ ਗਈ ਹੈ, ਤੇ ਮਲਬਾ ਸਾੜ ਦਿੱਤਾ ਗਿਆ ਹੈ। ਹੁਣ ਇਸ ਨੂੰ ਕੀ ਸਜ਼ਾ ਦਿੱਤੀ ਜਾਏ ?"

"ਹੱਛਾ! ਇਹ ਉਹ ਦੁਸ਼ਟ ਹੈ! ਇਹ ਉਹੀ ਪੱਥਰ-ਦਿਲ ਤੇ ਗ਼ਦਾਰ ਹਿੰਦੁਸਤਾਨੀ ਹੈ, ਆਪਣੇ ਹੀ ਦੇਸ਼-ਵਾਸੀਆਂ ਦਾ ਬੁਰਾ ਚਾਹੁਣ ਵਾਲਾ, ਘੋਰ ਅਪਰਾਧੀ! ਇਹ ਸੁੱਚਾ ਨੰਦ ਨਹੀਂ, ਸਗੋਂ ਝੂਠਾ ਨੰਦ ਹੈ। ਇਸ ਬੇ-ਈਮਾਨ ਦੇ ਸਿਰ ਵਿਚ ਖ਼ੂਬ ਜੁੱਤੀਆਂ ਲਾਓ ਅਤੇ ਫਿਰ ਲੱਤ ਨਾਲ ਰੱਸਾ ਬੰਨ੍ਹ ਕੇ ਘੋੜੇ ਪਿੱਛੇ ਬੰਨ੍ਹ ਕੇ ਘਸੀਟੋ। ਘਸੀਟ ਘਸੀਟ ਕੇ ਹੀ ਇਸ ਦੀ ਜਾਨ ਕੱਢ ਦਿਓ। ਪਾਂਬਰ, ਦੇਸ਼-ਧਰੋਹੀ! ਲੈ ਜਾਓ ਮੇਰੀਆਂ ਅੱਖਾਂ ਅੱਗੋਂ ਇਸ ਕਲੰਕ ਨੂੰ!" ਬੰਦਾ ਸਿੰਘ ਨੇ ਬੜੇ ਰੋਹ ਵਿਚ ਕਿਹਾ। ਸੁੱਚਾ ਨੰਦ ਦੇ ਮੂੰਹ ਤੋਂ ਹਵਾਈਆਂ ਉੱਡ ਰਹੀਆਂ ਸਨ ਤੇ ਅੱਖਾਂ ਜ਼ਿਮੀ 'ਤੇ ਗਡੀਆਂ ਹੋਈਆਂ ਸਨ। ਉਹ ਕੁਝ ਕਹਿਣਾ ਚਾਹੁੰਦਾ ਸੀ, ਪਰ ਛੇਤੀ ਨਾਲ ਸਿੰਘ-ਸਿਪਾਹੀ ਨੇ ਉਸ ਨੂੰ ਪਿੱਛੇ ਖਿੱਚ ਲਿਆ ਤੇ ਘਸੀਟਦਾ ਹੋਇਆ ਦਰਬਾਰੋਂ ਬਾਹਰ ਲੈ ਆਇਆ।

ਕੁਝ ਹੋਰ ਮੁਕੱਦਮੇ ਸੁਣਨ ਪਿੱਛੋਂ ਭਾਈ ਰਾਮ ਸਿੰਘ ਨੇ ਦਸਿਆ ਕਿ ਛੋਟੇ ਸਾਹਿਬਜ਼ਾਦਿਆਂ ਤੇ ਮਾਤਾ ਜੀ ਦੀ ਯਾਦ ਵਿਚ ਗੁਰਦੁਆਰਾ ਬਣਾਉਣਾ ਸ਼ੁਰੂ ਕਰ ਦਿੱਤਾ ਗਿਆ ਹੈ। ਤਿੰਨ ਸੌ ਆਦਮੀ ਕੰਮ ਕਰ ਰਹੇ ਹਨ। ਥੋੜੇ ਦਿਨਾਂ ਵਿਚ ਇਮਾਰਤਾਂ ਖੜੀਆਂ ਹੋ ਜਾਣਗੀਆਂ।

ਅੰਤ ਬੰਦਾ ਸਿੰਘ ਜੀ ਆਪ ਉੱਠੇ ਤੇ ਭਰੇ ਦਰਬਾਰ ਵਿਚ ਐਲਾਨ ਕੀਤਾ, "ਜੋ ਇਲਾਕਾ ਸਿੰਘਾਂ ਨੇ ਫ਼ਤਹਿ ਕੀਤਾ ਹੈ, ਉਥੇ ਸਿੰਘ-ਰਾਜ ਹੋਵੇਗਾ। ਇਹ ਰਾਜ ਗੁਰੂ ਪੰਥ ਦਾ ਸਾਂਝਾ ਹੈ। ਅਸਾਂ ਸਾਰਿਆਂ ਨੇ ਸੇਵਾਦਾਰ ਬਣ ਕੇ ਇਸ ਦਾ

ਪਰਬੰਧ ਕਰਨਾ ਹੈ। ਇਹ ਸਭ ਬਰਕਤਾਂ ਸਤਿਗੁਰੂ ਦੀਆਂ ਤੇ ਪੰਥ-ਖ਼ਾਲਸਾ ਦੀਆਂ ਹਨ। ਇਸ ਇਲਾਕੇ ਦੇ ਪਰਬੰਧ ਵਾਸਤੇ ਭਾਈ ਬਾਜ ਸਿੰਘ ਜੀ ਨੂੰ ਸਰਹੰਦ ਦਾ ਸੂਬੇਦਾਰ ਮੁਕੱਰਰ ਕੀਤਾ ਜਾਂਦਾ ਹੈ ਤੇ ਭਾਈ ਆਲੀ ਸਿੰਘ ਇਨ੍ਹਾਂ ਦੇ ਨਾਇਬ ਹੋਣਗੇ। ਭਾਈ ਫ਼ਤਿਹ ਸਿੰਘ ਜੀ ਨੂੰ ਸੂਬੇਦਾਰ ਸਮਾਣਾ ਅਤੇ ਭਾਈ ਰਾਮ ਸਿੰਘ ਨੂੰ ਸੂਬੇਦਾਰ ਥਾਨੇਦਾਰ ਥਾਪਿਆ ਜਾਂਦਾ ਹੈ। ਭਾਈ ਰਾਮ ਸਿੰਘ ਦੀ ਮਦਦ ਬਾਬਾ ਬਿਨੋਦ ਸਿੰਘ ਜੀ ਕਰਨਗੇ। ਇਸ ਪਰਗਣੇ ਦਾ ਜੋ ੩੬ ਲੱਖ ਮਾਮਲਾ ਹੈ, ਉਹ ਇਸ ਰਾਜ ਦੇ ਪਰਬੰਧ ਅਤੇ ਖ਼ਾਲਸੇ ਪੰਥ ਦੀ ਉੱਨਤੀ ਵਾਸਤੇ ਵਰਤਿਆ ਜਾਏਗਾ। ਜੋ ਜ਼ਮੀਨ ਹੈ ਉਹ ਸਭ ਦੀ ਸਾਂਝੀ ਹੈ। ਜਿੰਨੀ ਜ਼ਮੀਨ ਕੋਈ ਹੱਥੀਂ ਵਾਹ ਸਕਦਾ ਹੈ, ਓਨੀ ਉਹ ਰੱਖ ਲਵੇ, ਅਤੇ ਅੱਜ ਤੋਂ ਉਹ ਉਸ ਦਾ ਮਾਲਕ ਮੰਨਿਆ ਜਾਏਗਾ। 'ਦਸ ਦਸ ਪਿੰਡਾਂ ਦੇ ਇਕ ਇਕ ਮਾਲਕ' ਵਾਲੇ ਰਿਵਾਜ ਨੂੰ ਖ਼ਤਮ ਕੀਤਾ ਜਾਂਦਾ ਹੈ। 'ਜਾਗੀਰਦਾਰੀ' ਸੰਸਾਰ ਵਿਚ ਇਕ ਲਾਹਨਤ ਹੈ। ਜੋ ਕਰੇ, ਸੋ ਖਾਵੇ। ਵਿਹਲੜਾਂ ਤੇ ਮੰਗਤਿਆਂ ਨੂੰ ਧੱਕੇ ਮਾਰੇ ਜਾਣ। ਹਾਂ, ਲੋੜਵੰਦਾਂ, ਅਨਾਥਾਂ ਤੇ ਅੰਗ-ਹੀਣਾਂ ਦੀ ਸਦਾ ਸਹਾਇਤਾ ਕਰਨੀ ਚਾਹੀਦੀ ਹੈ। ਗੁਰੂ ਨਾਨਕ ਦੇਵ ਜੀ ਦੇ ਮਿਸ਼ਨ ਨੂੰ ਪੂਰਾ ਕਰਨ ਵਾਸਤੇ ਥਾਂ ਥਾਂ 'ਤੇ ਧਰਮਸਾਲਾਂ ਬਣਾਈਆਂ ਜਾਣ। ਕੋਈ ਨਗਰ ਵੀ ਧਰਮਸਾਲਾ ਤੋਂ ਖ਼ਾਲੀ ਨਾ ਰਹੇ। ਜੋ ਨਿਰਮਲੇ ਸਾਧੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀਆਂ ਦੇਹਾਂ ਲਿਖ ਕੇ ਨਗਰਾਂ ਨੂੰ ਦੇ ਸਕਦੇ ਹਨ, ਉਨ੍ਹਾਂ ਦੀ ਸਹਾਇਤਾ ਸਿੰਘ-ਰਾਜ ਵਲੋਂ ਕੀਤੀ ਜਾਏਗੀ। ਅੰਤ ਵਿਚ ਮੈਂ ਖ਼ਾਲਸਾ ਜੀ ਅੱਗੇ ਬੇਨਤੀ ਕਰਾਂਗਾ ਕਿ ਹਰ ਇਕ ਪ੍ਰਾਣੀ ਮਾਤਰ ਨੂੰ ਅੰਮ੍ਰਿਤ ਛਕਾ ਕੇ ਤਿਆਰ ਬਰ ਤਿਆਰ ਸਿੰਘ ਸਜਣ ਲਈ ਪ੍ਰੇਰਨਾ ਦਿੱਤੀ ਜਾਏ।"

## ੬

# ਪ੍ਰਭਾਤੀ

ਮਿਲਾਪ ਦੀ ਉਹ ਘੜੀ ਕਿੰਨੀ ਚੰਗੀ ਹੁੰਦੀ ਹੈ, ਜੋ ਸਦੀਵੀ ਪ੍ਰੀਤਾਂ ਪਾ ਜਾਂਦੀ ਹੈ, ਮਰਨ ਜੀਵਨ ਸਾਂਝਾ ਹੋ ਜਾਂਦਾ ਹੈ ਅਤੇ ਇਕ ਦੂਜੇ ਦੇ ਦੁਖ ਸੁਖ ਵੰਡਾਉਣ ਦੀ ਇੱਛਾ ਪ੍ਰਬਲ ਹੋ ਉਠਦੀ ਹੈ, ਉਹੋ ਹੀ ਅਸਲੀ ਜੀਵਨ ਹੁੰਦਾ ਹੈ।

ਪ੍ਰਭਾਤੀ ਇਕ ਅਜਿਹੇ ਗ਼ਰੀਬ ਕਿਸਾਨ ਦੀ ਲੜਕੀ ਸੀ ਜੋ ਪਹਾੜ ਦਾ ਵਸਨੀਕ ਸੀ। ਉਸ ਦੀ ਉਮਰ ਅਠਾਰਾਂ ਕੁ ਸਾਲਾਂ ਦੀ ਸੀ। ਅਤੇ ਉਸ ਦੇ ਹੱਡ ਪੈਰ ਨਰੋਏ ਤੇ ਅਰੋਗ ਸਨ। ਪਹਾੜੀ ਸੁੰਦਰਤਾ ਦਾ ਵਿਰਸਾ ਉਸ ਨੂੰ ਕੁਦਰਤੋਂ ਮਿਲਿਆ ਹੋਇਆ ਸੀ। ਮਾਪਿਆਂ ਦੀ ਇਕਲੌਤੀ ਬੇਟੀ ਸੀ, ਜਿਸ ਕਰਕੇ ਉਸ ਨੂੰ ਮੁੰਡਿਆਂ ਵਾਂਗ ਬਾਪ ਦੇ ਕੰਮਾਂ ਵਿਚ ਹੱਥ ਵਟਾਣਾ ਪੈਂਦਾ ਸੀ। ਕਈ ਵਾਰ ਉਸ ਦੇ ਮਸੂਮ ਦਿਲ 'ਚੋਂ ਇਕ ਲੰਮਾ ਹੌਕਾ ਨਿਕਲ ਜਾਂਦਾ ਕਿ ਭਗਵਾਨ ਨੇ ਉਸ ਨੂੰ ਇਕ ਵੀਰ ਕਿਉਂ ਨਹੀਂ ਦਿੱਤਾ। ਜੇ ਉਸ ਦਾ ਵੀਰ ਹੁੰਦਾ ਤਾਂ ਅੱਜ ਉਸ ਨੂੰ ਵਾਹੀ ਦੇ ਕੰਮਾਂ ਵਿਚ ਬਾਪ ਦੀ ਮਦਦ ਨਾ ਕਰਨੀ ਪੈਂਦੀ, ਸਗੋਂ ਉਹ ਰਾਣੀ ਬਣ ਕੇ ਘਰ ਬੈਠਦੀ! ਹੁਣ ਉਸ ਨੂੰ ਗਊ ਤੇ ਬੱਕਰੀਆਂ ਚਰਾਣੀਆਂ ਪੈਂਦੀਆਂ ਹਨ, ਘਾਹ ਤੇ ਬਾਲਣ ਲਿਆਉਣਾ ਪੈਂਦਾ ਹੈ ਅਤੇ ਕਈ ਵਾਰ ਬਾਪ ਦੇ ਨਾਲ ਕਹੀ ਫੜ ਕੇ ਖੇਤ ਵੀ ਗੋਡਣਾ ਪੈਂਦਾ ਹੈ।

ਮਾਂ-ਬਾਪ ਬਿਰਧ ਹੋਣ ਕਰਕੇ ਪ੍ਰਭਾਤੀ ਦੋਹਾਂ ਦੀ ਸੇਵਾ ਉਸੇ ਤਰ੍ਹਾਂ ਕਰਦੀ ਸੀ ਜਿਵੇਂ ਸਰਵਣ ਆਪਣੇ ਅੰਨ੍ਹੇ ਮਾਂ-ਬਾਪ ਦੀ। ਸਮੇਂ ਤੇ ਇਕੱਲਤਾ ਨੇ ਉਸ ਨੂੰ ਐਸਾ ਨਿਡਰ ਤੇ ਚੁਸਤ ਬਣਾ ਦਿੱਤਾ ਸੀ ਕਿ ਉਹ ਕਿਸੇ ਔਕੜ ਤੋਂ ਕਦੇ ਝਿਜਕੀ ਨਹੀਂ ਸੀ। ਉਹ ਇਕ ਮਿਹਨਤੀ ਕੁੜੀ ਸੀ, ਅਤੇ ਮਿਹਨਤ ਰੂਪ ਤੇ ਨਕਸ਼ਾਂ ਨੂੰ ਚਮਕਾਂਦੀ ਤੇ ਸੂਝ ਵਧਾਂਦੀ ਹੈ।

ਪ੍ਰਭਾਤੀ ਨੇ ਜਦ ਤੋਂ ਹੋਸ਼ ਸੰਭਾਲੀ ਸੀ, ਤਦ ਤੋਂ ਮਾਂ-ਬਾਪ ਤੋਂ ਬਿਨਾਂ ਜਗਤ ਵਿਚ ਹੋਰ ਕਿਸੇ ਨਾਲ ਉਸ ਦੀ ਕੋਈ ਸਾਂਝ ਨਹੀਂ ਸੀ। ਉਹ ਕੇਵਲ ਉਨ੍ਹਾਂ ਦੇ ਭਲੇ ਦੀ ਹੀ ਸੋਚਦੀ ਤੇ ਉਨ੍ਹਾਂ ਨੂੰ ਹੀ ਪਿਆਰਦੀ ਸੀ। ਸੁੱਤੀ ਨੂੰ ਵੀ ਉਨ੍ਹਾਂ ਦੇ ਹੀ ਸੁਪਨੇ ਆਉਂਦੇ ਅਤੇ ਇਕ ਪਲ ਨਾ ਵਿਛੜਦੀ। ਮਸੂਮ ਬਾਲਕਾ ਨੂੰ ਉੱਕਾ ਹੀ ਨਹੀਂ ਸੀ ਪਤਾ ਕਿ ਮਾਂ-ਬਾਪ ਤੋਂ ਬਿਨਾਂ ਇਕ ਕੁੜੀ ਕਿਸੇ ਹੋਰ ਨੂੰ ਵੀ ਪ੍ਰੀਤ ਕਰ ਸਕਦੀ ਹੈ ਕਿ ਨਹੀਂ। ਜਦੋਂ ਕੋਈ ਮਨਚਲੀ ਕੁੜੀ ਉਸ ਨੂੰ ਕਿਸੇ ਮਰਦ-ਔਰਤ ਦੇ ਪਿਆਰ ਦੀ ਕਹਾਣੀ ਸੁਣਾਉਂਦੀ ਤਾਂ ਉਹ ਸ਼ਰਮ ਨਾਲ ਇਕੱਠੀ ਜਿਹੀ ਹੋ ਕੇ ਉਸ ਕੋਲੋਂ ਉੱਠ ਆਉਂਦੀ। ਹੌਲੀ ਹੌਲੀ ਉਸ ਦੀ ਜ਼ਬਾਨ ਵਿਚ ਕਾਹਲ ਆ ਗਈ ਅਤੇ ਤੋਰ ਵਿਚ ਬੇਚੈਨੀ! ਪਰ ਉਸ ਨੂੰ ਪਤਾ ਨਾ ਲੱਗਾ ਕਿ ਇਹ ਤਬਦੀਲੀ ਕੀ ਹੈ ਤੇ ਕਿਉਂ ?

ਪ੍ਰਭਾਤੀ ਦੇ ਪਿਤਾ ਨੂੰ ਹਿੰਮਤ ਸਿੰਘ ਫੱਟੜ ਤੇ ਬੇਸੁਰਤ ਪਿਆ ਹੋਇਆ

ਪਹਾੜ ਦੀ ਖੱਡ ਤੋਂ ਮਿਲਿਆ ਸੀ। ਉਹ ਬਹੁਤ ਤਰਸਵਾਨ ਸੀ, ਸ਼ਾਇਦ ਇਸ ਕਰਕੇ ਕਿ ਉਸ ਦਾ ਕੋਈ ਪੁੱਤਰ ਨਹੀਂ ਸੀ। ਪੁੱਤਰ-ਪਿਆਰ ਉਸ ਦੇ ਅੰਦਰ ਅਮੁੱਕ ਸੀ, ਪਰ ਉਸ ਨੂੰ ਬਾਹਰ ਕੱਢਣ ਦਾ ਕੋਈ ਵਸੀਲਾ ਨਹੀਂ ਸੀ। ਬੇ-ਔਲਾਦਿਆਂ ਨੂੰ ਬਿਗਾਨਿਆਂ ਦੀ ਔਲਾਦ ਵੀ ਚੰਗੀ ਲਗਦੀ ਹੈ। ਸੋ ਉਹ ਸਿੰਘ ਨੂੰ ਚੁੱਕ ਕੇ ਘਰ ਲੈ ਆਇਆ। ਸੁਰਤ ਵਿਚ ਲਿਆਂਦਾ, ਜ਼ਖ਼ਮ ਧੋਤੇ ਤੇ ਆਪਣੀ ਇਸਤ੍ਰੀ ਤੇ ਧੀ ਨੂੰ ਆਖਿਆ, "ਇਸ ਸਿਪਾਹੀ ਦੀ ਜ਼ਿੰਦਗੀ ਅਸਾਂ ਜ਼ਰੂਰ ਬਚਾਣੀ ਹੈ। ਸ਼ਾਇਦ ਇਹ ਕੋਈ ਵਧੇਰੇ ਕੀਮਤੀ ਜਿੰਦੜੀ ਹੋਵੇ। ਜਾਪਦਾ ਹੈ ਕਿਸੇ ਯੁੱਧ ਵਿਚੋਂ ਲੜਦਾ ਆਇਆ ਹੈ।"

ਪ੍ਰਭਾਤੀ ਅਤੇ ਉਸ ਦੀ ਮਾਂ ਨੇ ਆਪਣੇ ਪਿਆਰੇ ਸੰਬੰਧੀਆਂ ਵਾਂਗ ਹਿੰਮਤ ਸਿੰਘ ਦੀ ਸੇਵੀ ਕੀਤੀ। ਪੂਰੇ ਵੀਹ ਦਿਨਾਂ ਵਿਚ ਉਹ ਅਰੋਗ ਹੋ ਗਿਆ। ਮੱਥੇ ਦਾ ਜ਼ਖ਼ਮ ਮਾਮੂਲੀ ਬਾਕੀ ਸੀ, ਜੁ ਪ੍ਰਭਾਤੀ ਕੋਲੋਂ ਭੂਪ ਪ੍ਰਕਾਸ਼ ਦੀ ਗ੍ਰਿਫ਼ਤਾਰੀ ਦਾ ਉਸ ਨੂੰ ਪਤਾ ਲੱਗਾ ਅਤੇ ਨਾਹਨ-ਰਾਜ ਮਹੱਲ ਵਿਚਲੇ ਕੀਰਨੇ ਤੇ ਵਿਰਲਾਪ ਸੁਣ ਕੇ ਉਸ ਦਾ ਬੀਰ-ਰਸ ਤੜਪ ਉਠਿਆ। ਇਸ ਨਵੀਂ ਮੁਹਿੰਮ ਲਈ ਉਸ ਨੇ ਚਾਲੇ ਪਾ ਦਿੱਤੇ। ਤੁਰਨ ਵੇਲੇ ਉਸ ਦੇ ਦਿਲ ਨੂੰ ਕੁਝ ਹੋਇਆ ਜਾਂ ਨਾ, ਇਹ ਪਤਾ ਨਹੀਂ; ਪਰ ਇਸ ਗ਼ਰੀਬ ਪਰਵਾਰ ਨੇ ਜ਼ਰੂਰ ਮਹਿਸੂਸ ਕੀਤਾ ਕਿ ਉਨ੍ਹਾਂ ਦਾ ਕੋਈ ਸਾਥੀ ਵਿਛੜ ਰਿਹਾ ਹੈ ਅਤੇ ਇਹ ਵੀ ਨਹੀਂ ਪਤਾ ਕਿ ਮੁੜ ਆਏਗਾ ਕਿ ਨਾ। ਪ੍ਰਭਾਤੀ ਦੇ ਬਿਰਧ ਪਿਤਾ ਗੰਗਾ ਰਾਮ ਦੀ ਅੱਖੀਂ ਅੱਥਰੂ ਡਲ੍ਹਕ ਪਏ ਤੇ ਪ੍ਰਭਾਤੀ ਦੀ ਮਾਂ ਨੇ ਠੰਡਾ ਹੌਕਾ ਭਰਿਆ। ਪਰ ਪ੍ਰਭਾਤੀ ? ਇਸ ਦਾ ਮਸੂਮ ਦਿਲ ਬਹੁਤ ਬੇਚੈਨ ਹੋ ਗਿਆ। ਉਸ ਨੂੰ ਸਮਝ ਨਾ ਆਵੇ ਕਿ ਕੀ ਕਰੇ ਤੇ ਕੀ ਨਾ। ਪਰ ਜ਼ਬਾਨੋਂ ਕੁਝ ਨਾ ਬੋਲ ਸਕੀ। ਘੜੀ ਮੁੜੀ ਮਾਂ ਨੂੰ ਇਹ ਪੁੱਛਦੀ ਰਹੀ, "ਮਾਂ ਜੀ ! ਸਿੰਘ ਜੀ ਕਦੋਂ ਆਉਣਗੇ ? ਕਿਥੇ ਚੱਲੇ ਹਨ ? ਕੀ ਉਥੇ ਕੋਈ ਖ਼ਤਰਾ ਨਹੀਂ ? ਕਿੰਨੇ ਚੰਗੇ ਹਨ ਇਹ ! ਅੰਮੀ ! ਇਹ ਸਾਡੇ ਕੋਲ ਹੀ ਰਹਿਣ ਖਾਂ !" ਉਸ ਦੀ ਮਾਂ ਨੇ ਉਸ ਦੇ ਕੁਝ ਸੁਆਲਾਂ ਦਾ ਉੱਤਰ ਦਿੱਤਾ, ਪਰ ਨਿਰਾਸਤਾ ਵਿਚ।

ਓਪਰੇ ਤੇ ਰਾਹੀ ਇਕ ਦੋ ਦਿਨਾਂ ਵਿਚ ਭੁਲਣੇ ਸ਼ੁਰੂ ਹੋ ਜਾਂਦੇ ਹਨ, ਪਰ ਪ੍ਰਭਾਤੀ ਹਿੰਮਤ ਸਿੰਘ ਨੂੰ ਨਾ ਭੁੱਲ ਸਕੀ। ਪ੍ਰਭਾਤੀ ਦੀਆਂ ਅੱਖਾਂ ਵਿਚ ਉਸ ਦੀ ਤਸਵੀਰ ਫਿਰਨ ਲੱਗੀ। ਉਹ ਹਰ ਘੜੀ ਉਸ ਦੇ ਕਿੱਸੇ ਛੋਹੀ ਰੱਖਦੀ। ਨਤੀਜਾ ਇਹ ਹੋਇਆ ਕਿ ਮਾਪਿਆਂ ਲਈ ਸਾਂਭ ਸਾਂਭ ਰਖਿਆ ਪਿਆਰ ਘਟਣ ਲੱਗ

ਪਿਆ ਅਤੇ ਉਸ ਦੀ ਥਾਂ ਨਵੀਂ ਯਾਦ ਨੇ ਮੱਲਣੀ ਸ਼ੁਰੂ ਕਰ ਦਿੱਤੀ। ਉਸ ਦੀ ਯਾਦ ਨੇ, ਜੋ ਪ੍ਰਦੇਸੀ ਤੇ ਨਿਥਾਵਾਂ ਸੀ। ਤੇ ਫਿਰ ਦੇਸ਼ ਦੀ ਹਕੂਮਤ ਦੀਆਂ ਅੱਖਾਂ ਵਿਚ ਬਾਗ਼ੀ। ਜਿਸ ਦੇ ਮਿੱਤਰ ਘੱਟ ਸਨ ਤੇ ਦੁਸ਼ਮਣ ਬਹੁਤੇ। ਅਤੇ ਜੀਵਨ ਦੀ ਆਸ ਨਾਲੋਂ ਹਰ ਘੜੀ ਮਰਨ ਦਾ ਬਹੁਤਾ ਡਰ ਸੀ। ਉਹ ਉਨ੍ਹਾਂ ਸਿੰਘਾਂ ਵਿਚੋਂ ਸੀ ਜੋ ਦੇਸ਼ ਨਾਲ ਪਿਆਰ ਕਰਦੇ ਹਨ, ਪਰ ਔਰਤ ਨਾਲ ਪਿਆਰ ਕਰਨ ਲਈ ਉਨ੍ਹਾਂ ਪਾਸ ਕੋਈ ਸਮਾਂ ਨਹੀਂ। ਪਰ ਇਹ ਬਾਲੜੀ ਉਸ ਦੀ ਮੋਹਣੀ ਮੂਰਤ ਦੀ ਪਿਆਰ ਭਰੀ ਯਾਦ ਵਿਚ ਆਪਣਾ ਆਪ ਰੋੜ੍ਹ ਬੈਠੀ।

ਪ੍ਰਭਾਤੀ ਦੇ ਜੀਵਨ ਵਿਚ ਬੜੀ ਤਬਦੀਲੀ ਆ ਗਈ। ਉਹ ਹੱਥਾਂ ਪੈਰਾਂ ਨਾਲ ਘਰੇਲੂ ਕੰਮ ਤਾਂ ਅੱਗੇ ਵਾਂਗ ਕਰਦੀ ਰਹਿੰਦੀ, ਪਰ ਚਿੱਤ ਤੇ ਬੁੱਤ ਉਸ ਦਾ ਹਿੰਮਤ ਸਿੰਘ ਨਾਲ ਗੱਲੀਂ ਜੁਟਿਆ ਹੁੰਦਾ। ਜਮਨਾ ਦੇ ਕੰਢੇ ਗਊ ਨੂੰ ਚਰਾਂਦੀ ਹੋਈ ਉਹ ਕਈ ਵਾਰ ਗੀਤ ਗਾਉਣ ਲੱਗ ਪੈਂਦੀ। ਇਹ ਗੀਤ ਅਸਲ ਵਿਚ ਉਸ ਦੇ ਮਨ ਦੀ ਤਸਵੀਰ ਹੁੰਦੇ। ਮਨ ਦੇ ਇਨ੍ਹਾਂ ਉਤਰਾਵਾਂ ਚੜ੍ਹਾਵਾਂ ਨਾਲ ਉਸ ਦੇ ਚਿਹਰੇ 'ਤੇ ਕਈ ਤਰ੍ਹਾਂ ਦੇ ਪ੍ਰਭਾਵ ਆਂਦੇ ਜਾਂਦੇ—ਕਦੇ ਖ਼ੁਸ਼ੀ ਦੇ, ਕਦੇ ਗ਼ਮੀ ਦੇ। ਅੱਗੇ ਉਹ ਮਾਂ ਦੇ ਗੋਡੇ ਕੋਲ ਬਹਿ ਕੇ ਗੱਲੀਂ ਰੁੱਝੀ ਰਹਿੰਦੀ ਸੀ, ਪਰ ਹੁਣ ਉਸ ਨੂੰ ਇਕੱਲ ਚੰਗੀ ਲੱਗਣ ਲੱਗ ਪਈ। ਉਹ ਕਈ ਕਈ ਘੰਟੇ ਮੰਜੀ 'ਤੇ ਲੇਟੀ ਕਿਸੇ ਤਸੱਵਰੀ ਲੀਲ੍ਹਾ ਵਿਚ ਰੁੱਝੀ ਰਹਿੰਦੀ।

ਇਕ ਰਾਤ ਦੋ ਕੁ ਵਜੇ ਪ੍ਰਭਾਤੀ ਤੇ ਉਸ ਦੀ ਮਾਂ ਆਪੋ ਆਪਣੀਆਂ ਮੰਜੀਆਂ 'ਤੇ ਸੁੱਤੀਆਂ ਪਈਆਂ ਸਨ। ਗੰਗਾ ਰਾਮ ਨਾਲ-ਦੇ ਕਮਰੇ ਵਿਚ ਗਊ ਤੇ ਬੈਲਾਂ ਦੇ ਕੋਲ ਸੁੱਤਾ ਹੋਇਆ ਸੀ। ਸਭ ਪਾਸੇ ਘੁੱਪ-ਹਨੇਰਾ ਤੇ ਚੁੱਪ ਚਾਪ ਸੀ। ਅਚਾਨਕ ਹੀ ਪ੍ਰਭਾਤੀ ਦੀਆਂ ਡਾਡਾਂ ਨਿਕਲ ਗਈਆਂ, ਜਿਨ੍ਹਾਂ ਨਾਲ ਉਸ ਦੀ ਮਾਂ ਜਾਗ ਉੱਠੀ। ਉਸ ਨੇ ਛੇਤੀ ਨਾਲ ਪੁੱਛਿਆ, "ਕਿਉਂ ਬੱਚੀ!"

"ਮੈਨੂੰ ਸੁਪਨਾ ਆਇਆ, ਬੜਾ ਭਿਆਨਕ, ਮਾਂ!" ਪ੍ਰਭਾਤੀ ਨੇ ਉੱਤਰ ਦਿੱਤਾ।

"ਸੁਪਨੇ ਵਿਚ ਚਾਂਗਰਾਂ ਨਿਕਲ ਗਈਆਂ?"

"ਹਾਂ!"

"ਸੁਪਨਾ ਕੀ ਸੀ?"

"ਮਾਂ, ਮੈਂ ਸੁਪਨੇ ਵਿਚ ਦੇਖਿਆ, ਇਕ ਜੰਗਲ ਹੈ। ਉਹ ਸਿੰਘ ਜੀ ਰਾਹ

ਵਿਚ ਘੋੜਾ ਬੰਨ੍ਹ ਕੇ ਸੁੱਤੇ ਪਏ ਹਨ। ਦੋ ਤੁਰਕ ਦੁਸ਼ਮਨ ਆਏ। ਉਨ੍ਹਾਂ ਨੇ ਸਲਾਹ ਕੀਤੀ ਕਿ ਇਸ ਸਿੰਘ ਨੂੰ ਮਾਰ ਸੁੱਟੀਏ। ਦੋਵੇਂ ਘੋੜਿਆਂ ਤੋਂ ਉਤਰ ਪਏ ਤੇ ਸਿੰਘ ਜੀ ਨੂੰ ਮਾਰਨ ਵਾਸਤੇ ਅੱਗੇ ਵਧੇ। ਪਰ ਏਨੇ ਨੂੰ ਸਿੰਘ ਜੀ ਦੀ ਜਾਗ ਵੀ ਖੁਲ੍ਹ ਗਈ। ਉਹ ਛੇਤੀ ਨਾਲ ਉੱਠ ਕੇ ਸਾਹਮਣੇ ਡੱਟ ਗਏ। ਇਕ ਦੁਸ਼ਮਨ ਨੂੰ ਤਾਂ ਸਿੰਘ ਜੀ ਨੇ ਘਾਇਲ ਕਰ ਦਿੱਤਾ, ਪਰ ਦੂਸਰੇ ਨੇ ਤਲਵਾਰ ਦਾ ਐਸਾ ਵਾਰ ਕੀਤਾ ਕਿ ਸਿੰਘ ਜੀ ਜ਼ਖ਼ਮੀ ਹੋ ਕੇ ਧਰਤ 'ਤੇ ਡਿੱਗ ਪਏ। ਇਹ ਝਾਕੀ ਮੈਂ ਵੇਖ ਨਾ ਸਕੀ ਅਤੇ ਮੇਰੀਆਂ ਡਾਡਾਂ ਨਿਕਲ ਗਈਆਂ। ਫਿਰ ਪਤਾ ਨਹੀਂ ਕੀ ਹੋਇਆ। ਮੈਨੂੰ ਜਾਗ ਆ ਗਈ...ਮਾਂ ਮਾਲੂਮ ਹੁੰਦਾ ਏ, ਜ਼ਰੂਰ ਸਿੰਘ ਜੀ 'ਤੇ ਕੋਈ ਬਿਪਤਾ ਆਈ ਹੈ। ਪਤਾ ਨਹੀਂ, ਉਹ ਕਿਥੇ ਤੇ ਕਿਸ ਹਾਲਤ ਵਿਚ ਹੈ?"

ਪ੍ਰਭਾਤੀ ਦੀ ਮਾਂ ਇਹ ਸੁਪਨਾ ਸੁਣ ਕੇ ਸੋਚੀਂ ਪੈ ਗਈ ਕਿ ਕੁੜੀ ਤਾਂ ਸਿੰਘ ਨਾਲ ਪਿਆਰ ਕਰਨ ਲੱਗ ਪਈ ਹੈ। ਇਸ ਦਾ ਅੰਤ ਚੰਗਾ ਨਹੀਂ ਨਿਕਲਣਾ। ਉਹ ਪ੍ਰਦੇਸੀ ਪਤਾ ਨਹੀਂ ਕਿਥੇ ਤੇ ਕਿਸ ਹਾਲਤ ਵਿਚ ਹੈ। ਉਸ ਦਾ ਕੋਈ ਪਤਾ-ਥਹੁ ਨਹੀਂ। ਉਹ ਆਪ ਮੁੜ ਕੇ ਆਵੇ ਕਿ ਨਾ। ਘੜੀ ਕੁ ਚੁੱਪ ਰਹਿਣ ਪਿੱਛੋਂ ਬੋਲੀ, "ਬੇਟੀ ਚੁੱਪ ਕਰ ਕੇ ਸੌਂ ਜਾ। ਉਸ ਨੂੰ ਗੁਰੂ ਦੀਆਂ ਰੱਖਾਂ ਹਨ। ਉਸ ਨੂੰ ਕੁਝ ਨਹੀਂ ਹੁੰਦਾ। ਸੁਪਨੇ ਸੱਚੇ ਨਹੀਂ ਹੁੰਦੇ। ਨਾਲੇ ਤੇਰਾ ਕੀ ਲਗਦਾ ਹੈ, ਜਿਸ ਦੀਆਂ ਗੱਲਾਂ ਦਿਨੇ ਰਾਤ ਕਰਦੀ ਰਹਿੰਦੀ ਏਂ। ਇਕ ਪ੍ਰਦੇਸੀ ਸਿਪਾਹੀ ਆਇਆ ਤੇ ਚਲਾ ਗਿਆ।"

"ਹਾਂ ਮਾਂ! ਉਹ ਆਇਆ ਤੇ ਚਲਾ ਗਿਆ, ਪਰ ਮੇਰੇ ਦਿਲ ਨੂੰ ਪਤਾ ਨਹੀਂ ਕੀ ਹੋ ਗਿਆ ਹੈ, ਭੁੱਲਦਾ ਹੀ ਨਹੀਂ। ਮਾਂ! ਉਹ ਹੈ ਵੀ ਬੜਾ ਚੰਗਾ ਏ। ਸਵੇਰੇ ਪਿਤਾ ਜੀ ਨੂੰ ਸ਼ਹਿਰ (ਨਾਹਨ) ਭੇਜੀਏ। ਉਹ ਰਾਣੀ ਜੀ ਕੋਲੋਂ ਪੁੱਛ ਕੇ ਆਉਣ, ਭਲਾ ਉਹ ਆਇਆ ਕਿ ਨਹੀਂ?"

"ਤੂੰ ਝੱਲੀ ਤਾਂ ਨਹੀਂ ਹੋ ਗਈ! ਭਲਾ ਤੇਰੇ ਗ਼ਰੀਬ ਬਾਪ ਨੂੰ ਰਾਜ-ਮਾਤਾ ਕੋਲ ਕੌਣ ਜਾਣ ਦੇਵੇਗਾ? ਇਹਨੂੰ ਤਾਂ ਕਿਸੇ ਨੇ ਰਾਜ-ਮਹੱਲ ਕੋਲ ਪੁੱਜਣ ਵੀ ਨਹੀਂ ਦੇਣਾ। ਸਿਪਾਹੀਆਂ ਨੇ ਧੱਕੇ ਮਾਰਨੇ ਨੇ।... ਪ੍ਰਭਾਤੀ ਤੂੰ ਹੁਣ ਬਾਲੜੀ ਨਹੀਂ, ਸਿਆਣੀ ਹੈਂ! ਇਹ ਪਾਗਲਪਨ ਦੀਆਂ ਗੱਲਾਂ ਨਾ ਕਰਿਆ ਕਰ! ਲੋਕ ਕੀ ਆਖਣਗੇ?"

"ਮਾਤਾ ਜੀ! ਮੈਂ ਸੱਚ ਆਖਦੀ ਹਾਂ, ਜਦੋਂ ਦੇ ਸਿੰਘ ਜੀ ਗਏ ਹਨ, ਮੇਰੇ

ਦਿਲ ਨੂੰ ਘੇਰਾਂ ਪੈ ਰਹੀਆਂ ਹਨ। ਭਗਵਾਨ ਉਨ੍ਹਾਂ ਨੂੰ ਰਾਜ਼ੀ ਰੱਖੇ। ਮੈਂ ਕੋਈ ਗੱਲ ਨਹੀਂ ਕਰ ਰਹੀ, ਇਹ ਗੱਲਾਂ ਮੇਰੇ ਕੋਲੋਂ ਕੋਈ ਕਰਵਾ ਰਿਹਾ ਹੈ।"

"ਕੌਣ ?"

"ਇਹ ਮੈਨੂੰ ਵੀ ਪਤਾ ਨਹੀਂ। ਮੇਰੇ ਦਿਲ ਦੀ ਬੇਚੈਨੀ ਦਿਨੋ ਦਿਨ ਵਧ ਰਹੀ ਹੈ। ਉੱਠਦਿਆਂ ਬਹਿੰਦਿਆਂ ਤੇ ਸੁੱਤਿਆਂ ਜਾਗਦਿਆਂ ਅੱਖਾਂ ਵਿਚ ਸਿੰਘ ਜੀ ਦੀ ਹੀ ਸੂਰਤ ਆਉਂਦੀ ਹੈ।"

ਮਾਂ ਚੁੱਪ ਕਰ ਗਈ। ਆਪਣੀ ਉਮਰ ਦੇ ਲੰਮੇ ੫੫ ਸਾਲ ਉਸ ਨੇ ਧਰਤੀ 'ਤੇ ਗੁਜ਼ਾਰੇ ਸਨ। ਉਸ ਦੀਆਂ ਅੱਖਾਂ ਦੇ ਸਾਹਮਣੇ ਜੁਆਨੀ ਦੀ ਉਹ ਭੁੱਲੀ ਯਾਦ ਆ ਗਈ ਕਿ ਕਿਸ ਦੁੱਖ ਤੇ ਕਸ਼ਟ ਨਾਲ ਉਸ ਨੇ ਪ੍ਰਭਾਤੀ ਦੇ ਪਿਤਾ ਗੰਗਾ ਰਾਮ ਨੂੰ ਹਾਸਲ ਕੀਤਾ ਸੀ। ਉਹ ਸਾਰੀਆਂ ਘਟਨਾਵਾਂ ਇਕ ਇਕ ਕਰ ਕੇ ਉਸ ਦੀਆਂ ਅੱਖਾਂ ਅੱਗੋਂ ਲੰਘ ਗਈਆਂ।

ਪ੍ਰਭਾਤੀ ਦਾ ਮਨ ਸਿੰਘ ਜੀ ਦੇ ਪਿਆਰ ਵਿਚ ਰੁੜ੍ਹ ਚੁੱਕਾ ਸੀ। ਉਸ ਨੇ ਇਕ ਦੋ ਵਾਰ ਬੋਲ ਕੇ ਮਾਂ ਨੂੰ ਆਪਣਾ ਆਪ ਫੋਲ ਕੇ ਦੱਸਣਾ ਚਾਹਿਆ, ਪਰ ਮਾਂ ਨੇ ਗ਼ੁੱਸੇ ਵਿਚ ਉਸ ਨੂੰ ਝਾੜ ਦਿੱਤਾ, "ਪ੍ਰਭਾਤੀ! ਚੁੱਪ ਕਰ ਕੇ ਲੰਮੀ ਪਈ ਰਹੁ। ਤੇਰੇ ਸਿਰ ਵਿਚ ਤੇਲ ਝੱਸਣ ਵਾਲਾ ਹੈ, ਤੂੰ ਪਾਗਲ ਹੋ ਰਹੀ ਹੈਂ!!" ਇਸ ਤੋਂ ਵੱਧ ਮੁਟਿਆਰ ਧੀ ਨੂੰ ਮਾਂ ਹੋਰ ਕੁਝ ਨਾ ਆਖ ਸਕੀ।

ਮਾਂ ਨੂੰ ਨੀਂਦ ਨਾ ਆਈ। ਉਹ ਸੋਚਦੀ ਰਹੀ ਕਿ ਪ੍ਰਭਾਤੀ ਜੁਆਨ ਹੋ ਗਈ ਹੈ, ਇਸ ਦੀ ਹੁਣ ਤਕ ਸ਼ਾਦੀ ਕਰ ਦੇਣੀ ਚਾਹੀਦੀ ਸੀ। ਗ਼ਲਤੀ ਕੀਤੀ ਜੁ ਅਜੇ ਤਕ ਇਸ ਨੂੰ ਵਿਆਹਿਆ ਨਹੀਂ। ਇਨ੍ਹਾਂ ਵਹਿਣਾਂ ਵਿਚ ਹੀ ਉਸ ਦੀ ਰਾਤ ਬੀਤ ਗਈ ਤੇ ਦਿਨ ਚੜ੍ਹ ਆਇਆ।

ਪਰ ਪ੍ਰਭਾਤੀ, ਉਹ ਮੱਛੀ ਵਾਂਗ ਤੜਪਦੀ ਰਹੀ। ਉਸ ਦੀਆਂ ਅੱਖਾਂ ਅੱਗੇ ਉਹ ਸੁਪਨੇ ਵਾਲੀ ਝਾਕੀ ਸਾਖਿਆਤ ਘੁੰਮ ਰਹੀ ਸੀ। ਉਸ ਨੂੰ ਇੰਜ ਮਾਲੂਮ ਹੁੰਦਾ ਸੀ, ਜਿਵੇਂ ਉਹ ਜ਼ਖ਼ਮੀ ਤੇ ਬੇ-ਸੁਰਤ ਹਿੰਮਤ ਸਿੰਘ ਦੇ ਜ਼ਖ਼ਮਾਂ ਨੂੰ ਪੂੰਝ ਪੂੰਝ ਕੇ ਉਸ ਨੂੰ ਹੋਸ਼ ਵਿਚ ਲਿਆਉਣ ਦਾ ਜਤਨ ਕਰ ਰਹੀ ਹੈ। ਉਹ ਘੱਟੇ ਵਿਚ ਡਿੱਗਾ ਪਿਆ ਸੀ। ਉਸ ਦੇ ਕੇਸਾਂ ਨਾਲੋਂ ਘੱਟਾ ਝਾੜਿਆ। ਬੜੇ ਪਿਆਰ ਤੇ ਤਰਸ ਨਾਲ ਆਖਿਆ, "ਸਿੰਘ ਜੀ! ਸੋਝੀ ਕਰੋ, ਮੈਂ ਪ੍ਰਭਾਤੀ ਹਾਂ। ਪਾਣੀ ਲਿਆਵਾਂ ? ਜ਼ਾਲਮਾਂ ਨੇ ਬੜਾ ਜ਼ੁਲਮ ਕੀਤਾ ਹੈ।" ਸੁਪਨੇ ਦੀਆਂ ਇਨ੍ਹਾਂ ਲੁਕਣ-ਮੀਟੀਆਂ ਵਿਚ ਹੀ ਕਾਫ਼ੀ ਰਾਤ ਲੰਘ ਗਈ।

ਫਿਰ ਉਹ ਵਿਉਂਤ ਸੋਚਦੀ ਰਹੀ ਕਿ ਹਿੰਮਤ ਸਿੰਘ ਦੀ ਰਾਜ਼ੀ-ਖ਼ੁਸ਼ੀ ਦੀ ਖ਼ਬਰ ਕਿਥੋਂ ਤੇ ਕਿਵੇਂ ਲਿਆਵੇ ? ਕੀ ਉਹ ਰਾਜ-ਮਹੱਲ ਵਿਚ ਪੁੱਜੇ ? ਕੀ ਮਹੱਲਾਂ ਵਾਲੇ ਉਸ ਨੂੰ ਕੁਝ ਦੱਸਣਗੇ ? ਖ਼ਬਰੇ ਪਹਿਰੇਦਾਰ ਮੈਨੂੰ ਮਹੱਲ ਅੰਦਰ ਜਾਣ ਹੀ ਨਾ ਦੇਣ। ਫਿਰ ਉਹ ਉਨ੍ਹਾਂ ਦੇ ਤਰਲੇ ਕਰਨ ਲੱਗ ਪੈਂਦੀ ਹੈ, ਪਰ ਉਹ ਇਕ ਨਹੀਂ ਮੰਨਦੇ। ਉਹ ਬੇਹਾਲ ਤੇ ਬੇ-ਸੁਧ ਹੋ ਕੇ ਡਿੱਗ ਪੈਂਦੀ ਹੈ ਅਤੇ ਫਿਰ ਤਾਹੀਓਂ ਪਤਾ ਲੱਗਦਾ ਹੈ ਜਦ ਕਿ ਸੂਰਜ ਦੀਆਂ ਕਿਰਨਾਂ ਉਸ ਦੇ ਮੰਜੇ ਸਾਹਮਣੇ ਲਿਸ਼ਕ ਰਹੀਆਂ ਸਨ।

੭

# ਪਹਿਲਾ ਸਿੰਘ-ਰਾਜ

ਗੰਗਾ ਰਾਮ ਦਾ ਘਰ ਜਮਨਾ ਕਿਨਾਰੇ ਸੀ; ਜਮਨਾ ਤੋਂ ਚਾਰ ਕੁ ਸੌ ਗਜ਼ ਦੀ ਦੂਰੀ 'ਤੇ ਇਕ ਸੁਹਾਵਣੀ ਚੱਟਾਨ ਉਤੇ। ਉਹ ਘਰ ਪੱਕਾ ਨਹੀਂ ਸੀ ਬਣਿਆ ਹੋਇਆ; ਸਗੋਂ ਮਿੱਟੀ, ਪੱਥਰਾਂ ਅਤੇ ਘਾਹ-ਫੂਸ ਨੂੰ ਜੋੜ ਕੇ ਖੜਾ ਕੀਤਾ ਹੋਇਆ ਸੀ। ਘਰ ਦੇ ਮੋਹਰੇ ਹੀ ਸੱਤ ਕੁ ਘੁਮਾਂ ਗੰਗਾ ਰਾਮ ਦੀ ਜ਼ਮੀਨ ਸੀ, ਜਿਸ ਦੀ ਵਾਹੀ ਕਰ ਕੇ ਉਹ ਸਾਲ ਭਰ ਦਾ ਦਾਣਾ-ਫੱਕਾ ਬਣਾਉਂਦਾ ਹੁੰਦਾ ਸੀ।

ਉਨ੍ਹਾਂ ਦੇ ਘਰ ਰਹਿੰਦਿਆਂ ਜਦੋਂ ਹਿੰਮਤ ਸਿੰਘ ਤਕੜਾ ਹੋ ਗਿਆ ਸੀ, ਤਾਂ ਇਕ ਰਾਤ ਉਸ ਨੇ ਆਪਣੇ ਜ਼ਖ਼ਮੀ ਹੋਣ ਦੀ ਵਾਰਤਾ ਸੁਣਾਉਣੀ ਸ਼ੁਰੂ ਕੀਤੀ। ਪ੍ਰਭਾਤੀ, ਉਸ ਦੀ ਮਾਂ ਅਤੇ ਗੰਗਾ ਰਾਮ ਅੱਗ ਦੇ ਉਦਾਲੇ ਭੋਂ ਉਤੇ ਬੈਠੇ ਸਨ ਤੇ ਹਿੰਮਤ ਸਿੰਘ ਮੰਜੇ ਉਤੇ ਰਜਾਈ ਲੈ ਕੇ ਬੈਠਾ ਹੋਇਆ ਸੀ। ਕੌੜੇ ਤੇਲ ਦਾ ਦੀਵਾ ਬਲ ਰਿਹਾ ਸੀ। ਉਸ ਦੇ ਮੱਧਮ ਜਹੇ ਚਾਨਣ ਵਿਚ ਹਿੰਮਤ ਸਿੰਘ ਖ਼ਾਲਸੇ ਦੇ ਬਣ ਰਹੇ ਇਤਿਹਾਸ ਨੂੰ ਸੁਣਾਉਂਦਾ ਰਿਹਾ—

'ਸਰਹੰਦ ਦੀ ਫ਼ਤਹਿ ਪਿੱਛੋਂ' ਹਿੰਮਤ ਸਿੰਘ ਨੇ ਦਸਿਆ, "ਸਿੰਘਾਂ ਦੀ ਤਲਵਾਰ ਨੂੰ ਕੋਈ ਨਾ ਰੋਕ ਸਕਿਆ। ਬਹੁਤ ਥੋੜੇ ਸਮੇਂ ਵਿਚ ਹੀ ਪਾਨੀਪਤ ਤੋਂ ਪਠਾਨਕੋਟ ਤਕ ਸਿੰਘ-ਰਾਜ ਕਾਇਮ ਹੋ ਗਿਆ। ਖ਼ਾਲਸਈ ਝੰਡਾ ਥਾਂ ਥਾਂ ਬੜੀ ਸ਼ਾਨ ਨਾਲ ਲਹਿਰਾਉਣ ਲੱਗ ਪਿਆ।"

"ਤੁਹਾਡੇ ਨੇੜੇ ਹੀ ਤਾਂ ਮੁਖ਼ਲਸ ਗੜ੍ਹ ਹੈ ?"

"ਹਾਂ, ਬੜਾ ਮਸ਼ਹੂਰ ਕਿਲ੍ਹਾ ਹੈ!" ਗੰਗਾ ਰਾਮ ਨੇ ਉੱਤਰ ਦਿੱਤਾ।

"ਇਸ ਕਿਲ੍ਹੇ ਨੂੰ ਸ਼ਾਹ ਜਹਾਨ ਦੇ ਸਮੇਂ ਸਰਹੰਦ ਦੇ ਸੂਬੇਦਾਰ ਮੁਖ਼ਲਸ ਖ਼ਾਂ ਨੇ ਸਢੌਰੇ ਤੋਂ ਵੀਹ ਕੋਹ ਪਹਾੜ ਵੱਲ ਬਣਾਇਆ ਸੀ। ਫ਼ੌਜਾਂ ਰੱਖਣ ਵਾਸਤੇ ਨਹੀਂ, ਸਗੋਂ ਭਾਰਤ ਦੀ ਲੁੱਟ ਦਾ ਮਾਲ ਸਮੇਟਣ ਵਾਸਤੇ। ਇਸ ਕਿਲ੍ਹੇ ਅੰਦਰ ਬੜੇ ਬੜੇ ਅਨਰਥ ਹੋਏ!"

"ਇਸ ਰਾਜ ਦੀ ਕਹਾਣੀ ਅਨਰਥਾਂ ਤੇ ਪਾਪਾਂ ਤੋਂ ਬਿਨਾਂ ਹੋਰ ਹੈ ਹੀ ਕੀ ?" ਗੰਗਾ ਰਾਮ ਨੇ ਹੰਗੂਰਾ ਭਰਦਿਆਂ ਕਿਹਾ।

"ਸਾਡੇ ਜਥੇਦਾਰ ਬੰਦਾ ਸਿੰਘ ਜੀ ਬਹਾਦਰ ਨੇ ਇਸ ਕਿਲ੍ਹੇ 'ਤੇ ਕਬਜ਼ਾ ਕਰ ਲਿਆ ਤੇ ਇਸ ਦਾ ਨਾਂ ਲੋਹਗੜ੍ਹ ਰੱਖ ਦਿੱਤਾ। ਕਿਲ੍ਹੇ ਦੀ ਨਵੇਂ ਸਿਰੇ ਮੁਰੰਮਤ ਕੀਤੀ ਗਈ, ਕਈ ਨਵੀਆਂ ਖਾਈਆਂ ਪੁਟਵਾਈਆਂ ਗਈਆਂ ਤੇ ਕਈ ਨਵੇਂ ਮੋਰਚੇ ਬਣਵਾਏ ਗਏ। ਲੋਹਗੜ੍ਹ ਹੀ ਸਿੰਘ-ਰਾਜ ਦੀ ਰਾਜਧਾਨੀ ਬਣੀ। ਸਿੰਘ-ਰਾਜ ਦਾ ਇਹ ਕੇਂਦਰ ਸੀ। ਇਸ ਵਿਚ ਖ਼ੁਰਾਕ, ਸੋਨਾ, ਚਾਂਦੀ, ਰੁਪਏ, ਹਥਿਆਰ ਅਤੇ ਹੋਰ ਵਰਤੋਂ ਦੀਆਂ ਚੀਜ਼ਾਂ ਜਮ੍ਹਾਂ ਕੀਤੀਆਂ ਗਈਆਂ। ਮੁਗ਼ਲ-ਰਾਜ ਦੇ ਮੁਕਾਬਲੇ 'ਤੇ ਉੱਤਰੀ ਭਾਰਤ ਵਿਚ ਅਜ਼ਾਦ ਰਾਜ ਕਾਇਮ ਹੋ ਗਿਆ।"

"ਪਰ ਰਾਜਾ ਕੌਣ ਬਣਿਆ ?" ਗੰਗਾ ਰਾਮ ਨੇ ਪੁੱਛਿਆ।

"ਰਾਜਾ! ਸਾਡਾ ਰਾਜਾ ਕੋਈ ਨਹੀਂ ਸੀ। ਇਹ ਰਾਜ ਤੇ ਇਹ ਜਿੱਤਾਂ ਸਭ ਗੁਰੂ ਜੀ ਦੇ ਨਾਂ ਉਤੇ ਸਿੰਘਾਂ ਦੀਆਂ ਸਾਂਝੀਆਂ ਹਨ। ਉਨ੍ਹਾਂ ਦੀ ਦੇਖ-ਭਾਲ ਵਾਸਤੇ ਗੁਰੂ ਜੀ ਦੇ ਹੁਕਮ ਨਾਲ ਬੰਦਾ ਸਿੰਘ ਨੂੰ ਜੱਥੇਦਾਰ ਬਣਾਇਆ ਗਿਆ ਹੈ। ਉਸ ਦੇ ਸਲਾਹਕਾਰ ਪੰਜ ਪਿਆਰੇ ਹਨ। ਸਾਡਾ ਤਨ, ਮਨ ਤੇ ਧਨ ਗੁਰੂ ਜੀ ਤੇ ਗੁਰੂ ਜੀ ਦੇ ਪੰਥ ਦਾ ਹੈ। ਸਾਡੇ ਵਿਚੋਂ ਕੋਈ ਵੱਡਾ ਛੋਟਾ ਨਹੀਂ, ਸਾਰੇ ਭਾਈ ਭਾਈ ਹਨ।"

"ਬੜਾ ਚੰਗਾ ਰਾਜ ਏ!"

"ਰਾਜ ਤਾਂ ਚੰਗਾ ਸੀ, ਪਰ ਰਿਹਾ ਨਹੀਂ, ਹੌਸਲੇ ਅਸਾਂ ਵੀ ਨਹੀਂ ਹਾਰੇ, ਜ਼ਰੂਰ ਰਾਜ ਕਾਇਮ ਕਰ ਕੇ ਛੱਡਾਂਗੇ।" ਹਿੰਮਤ ਸਿੰਘ ਦੱਸੀ ਗਿਆ, "ਤੁਰਕ ਰਾਜ ਦੇ ਮੁਕਾਬਲੇ ਤੇ ਅਸਾਂ ਵੀ ਨਿਸ਼ਾਨ, ਨਗਾਰਾ ਤੇ ਆਪਣਾ ਸਿੱਕਾ ਬਣਾ ਲਿਆ।"

"ਤੁਸਾਂ ਸਿੱਕਾ ਕਿਸ ਦੇ ਨਾਂ 'ਤੇ ਚਲਾਇਆ ?"

"ਸਾਡੇ ਸਿੱਕੇ 'ਤੇ ਕਿਸੇ ਰਾਜੇ ਦਾ ਨਾਂ ਨਹੀਂ, ਸਗੋਂ ਇਹ ਲਫ਼ਜ਼ ਸਨ :

*ਦੇਗੋ ਤੇਗੋ ਫ਼ਤਹ ਨੁਸਰਤ ਬੇਦਰੰਗ।*

*ਯਾਫ਼ਤ ਅਜ਼ ਨਾਨਕ ਗੁਰੂ ਗੋਬਿੰਦ ਸਿੰਘ।"*

"ਇਸ ਦਾ ਕੀ ਮਤਲਬ ?"

"ਇਸ ਦਾ ਭਾਵ ਇਹ ਹੈ ਕਿ ਭੁੱਖਿਆਂ ਨੂੰ ਰਜਾਣ ਲਈ ਦੇਗ, ਮਜ਼ਲੂਮਾਂ ਦੀ ਸਹਾਇਤਾ ਲਈ ਤੇਗ। ਫ਼ਤਹ ਅਤੇ ਮਿਹਰਾਂ ਸਾਨੂੰ ਗੁਰੂ ਨਾਨਕ ਰੂਪ ਗੁਰੂ ਗੋਬਿੰਦ ਸਿੰਘ ਜੀ ਤੋਂ ਪ੍ਰਾਪਤ ਹੋਈਆਂ ਹਨ।"

"ਤਾਂ ਫਿਰ ਤੁਸਾਂ ਸਿੱਕੇ 'ਤੇ ਬੰਦਾ ਸਿੰਘ ਦਾ ਨਾਂ ਨਹੀਂ ਦਿੱਤਾ, ਜਿਵੇਂ ਸਾਡੇ ਰਾਜੇ ਦਾ ਨਾਂ ਹੈ ?" ਗੰਗਾ ਰਾਮ ਨੇ ਪੁੱਛਿਆ।

"ਵਾਹਿਗੁਰੂ ਸਹਾਈ ! ਬੰਦਾ ਸਿੰਘ ਸਾਡਾ ਜੱਥੇਦਾਰ ਤੇ ਪੰਥ ਦਾ ਸੇਵਾਦਾਰ ਹੈ। ਉਸ ਦਾ ਨਾਂ ਮੋਹਰ ਉਤੇ ਕਿਵੇਂ ਆਉਂਦਾ ! ਇਸੇ ਤਰ੍ਹਾਂ ਜਿਹੜੇ ਸਾਡੇ ਰੁਪਏ ਤੇ ਪੈਸੇ ਬਣੇ, ਉਨ੍ਹਾਂ 'ਤੇ ਇਹ ਲਿਖਿਆ ਹੈ :

ਸਿੱਕਾ ਜ਼ਦ ਬਰ ਹਰ ਦੋ ਆਲਮ, ਤੇਗ਼ੇ ਨਾਨਕ ਵਾਹਿਬ ਅਸਤ।

ਫ਼ਤਹ ਗੋਬਿੰਦ ਸਿੰਘ ਸ਼ਾਹੇ ਸ਼ਹਾਨ, ਫ਼ਜ਼ਲੇ ਸੱਚਾ ਸਾਹਿਬ ਅਸਤ।"

ਗੰਗਾ ਰਾਮ—"ਆਪ ਦੇ ਕੋਲ ਕੋਈ ਸਿੱਕਾ ਵੀ ਹੈ ?"

ਹਿੰਮਤ ਸਿੰਘ—"ਰੁਪਏ ਤੇ ਪੈਸੇ ਹਨ।" ਇੰਨਾ ਆਖ ਕੇ ਉਸ ਨੇ ਲੱਕ ਨਾਲੋਂ ਪਰਨਾ ਖੋਲ੍ਹਿਆ। ਉਸ ਦੇ ਕਿਨਾਰਿਓਂ ਚਾਂਦੀ ਦੇ ਦੋ ਰੁਪਏ ਤੇ ਚਾਰ ਤਾਂਬੇ ਦੇ ਪੈਸੇ ਖੋਲ੍ਹ ਕੇ ਗੰਗਾ ਰਾਮ ਨੂੰ ਫੜਾ ਦਿੱਤੇ। ਗੰਗਾ ਰਾਮ ਦੇ ਹੱਥੋਂ ਉਸੇ ਵੇਲੇ ਉਹ ਪ੍ਰਭਾਤੀ ਨੇ ਲੈ ਲਏ ਤੇ ਬੜੇ ਧਿਆਨ ਨਾਲ ਉਨ੍ਹਾਂ ਵੱਲ ਵੇਖਦੀ ਰਹੀ।

"ਸਿੰਘਾਂ ਦੀ ਧਾਂਕ ਚੌਗਿਰਦੇ ਪੈ ਗਈ।" ਹਿੰਮਤ ਸਿੰਘ ਦੱਸੀ ਗਿਆ, "ਜੇ ਕੋਈ ਇਕੱਲੇ-ਕਾਰੇ ਸਿੰਘ ਨੂੰ ਵੀ ਦੇਖ ਲੈਂਦਾ ਤਾਂ ਕਬੂਤਰ ਵਾਂਗ ਡਰ ਜਾਂਦਾ। ਉਹ ਸਮਝਦਾ, ਕੀ ਪਤਾ ਇਸ ਦੇ ਪਿੱਛੇ ਕਿੰਨੇ ਕੁ ਦਲ ਆ ਰਹੇ ਹਨ।"

ਹਿੰਮਤ ਸਿੰਘ ਨੇ ਪਾਣੀ ਦਾ ਇਕ ਕਟੋਰਾ ਪੀ ਕੇ ਫਿਰ ਕਹਿਣਾ ਸ਼ੁਰੂ ਕਰ ਦਿੱਤਾ, "ਕਿਸੇ ਪਿੰਡ ਦਾ ਕੋਈ ਬੰਦਾ ਸਿਖ-ਰਾਜ ਦੀ ਸ਼ਰਨ ਵਿਚ ਆਉਂਦਾ ਤਾਂ ਜੱਥੇਦਾਰ ਜੀ ਉਸ ਨੂੰ ਅੰਮ੍ਰਿਤ ਛਕਵਾ ਕੇ ਸਿੰਘ ਸਜਾ ਦਿੰਦੇ ਹਨ। ਫਿਰ ਉਸ ਸਿੰਘ ਨੂੰ ਨਿਸ਼ਾਨ ਸਾਹਿਬ ਦੇ ਕੇ ਉਸ ਦੇ ਪਿੰਡ ਨੂੰ ਤੋਰ ਦਿੰਦੇ ਹਨ। ਉਹ

ਮੁੜ ਸਾਰੇ ਪਿੰਡ ਦਾ ਨੰਬਰਦਾਰ ਬਣ ਜਾਂਦਾ ਹੈ। ਉਸ ਦੇ ਹੁਕਮ ਨੂੰ ਸਾਰੇ ਮੰਨਦੇ ਹਨ। ਕੋਈ ਉਸ ਦੇ ਉਲਟ ਉਂਗਲ ਨਹੀਂ ਚੁੱਕਦਾ। ਅੱਗੇ ਵੀਹਾਂ ਵੀਹਾਂ ਪਿੰਡਾਂ ਦਾ ਮਾਲਕ ਇਕ ਖ਼ਾਨ ਸੀ ਤੇ ਹਲ ਵਾਹੁਣ ਵਾਲੇ ਸਾਰੇ ਮੁਜ਼ਾਰੇ ਹੁੰਦੇ ਸਨ। ਪਰ ਸਾਡੇ ਸਿੰਘ-ਰਾਜ ਨੇ ਸਾਰੇ ਮੁਜ਼ਾਰਿਆਂ ਨੂੰ ਜ਼ਮੀਨਾਂ ਦੇ ਕੇ ਮਾਲਕ ਬਣਾ ਦਿੱਤਾ ਹੈ। ਖ਼ਾਨਾਂ ਤੇ ਹਿੰਦੂ ਪੇਸ਼ਕਾਰਾਂ ਦੀ ਜਗੀਰਦਾਰੀ ਖ਼ਤਮ ਕਰ ਦਿੱਤੀ ਹੈ।

"ਇਸ ਸਿੰਘ-ਰਾਜ ਦਾ ਇਹ ਅਸਰ ਹੋਇਆ ਕਿ ਸਾਰੇ ਦੇਸ਼ ਵਿਚ ਜਾਗ੍ਰਤੀ ਆ ਗਈ। ਕੀ ਹਿੰਦੂ ਤੇ ਕੀ ਮੁਸਲਮਾਨ, ਅਨੇਕਾਂ ਹੀ ਇਸ ਇਨਕਲਾਬੀ ਟੋਲੇ ਨਾਲ ਮਿਲ ਕੇ ਸਿੰਘ ਸਜ ਗਏ। ਥਾਂ ਥਾਂ ਤੁਰਕ ਰਾਜ ਦੇ ਜ਼ੁਲਮ ਵਿਰੁੱਧ ਬਗ਼ਾਵਤ ਹੋ ਗਈ। ਮਾਝੇ ਤੇ ਦੁਆਬੇ ਵਿਚ ਵੀ ਸਿੰਘਾਂ ਤੇ ਤੁਰਕਾਂ ਦੀਆਂ ਲੜਾਈਆਂ ਹੋਈਆਂ, ਜਿਨ੍ਹਾਂ ਵਿਚ ਫ਼ਤਹਿ ਨੇ ਸਿੰਘਾਂ ਦੇ ਪੈਰ ਚੁੰਮੇ। ਗੰਗਾ, ਜਮਨਾ ਤੇ ਦੁਆਬੇ ਵਿਚ ਵੀ ਬੰਦਾ ਸਿੰਘ ਦੀ ਜੱਥੇਦਾਰੀ ਹੇਠ ਸਿੰਘਾਂ ਨੇ ਸਹਾਰਨਪੁਰ ਤੇ ਹੋਰ ਥਾਵਾਂ ਨੂੰ ਫ਼ਤਹਿ ਕੀਤਾ।

"ਦਿੱਲੀ ਦਾ ਬਾਦਸ਼ਾਹ ਬਹਾਦਰ ਸ਼ਾਹ ਹੈ। ਉਸ ਨੂੰ ਸਰਹੰਦ ਸਢੌਰੇ ਤੇ ਮੋਰਿੰਡੇ ਆਦਿ ਇਲਾਕਿਆਂ ਦੇ ਮੁਸਲਮਾਨ ਜਾ ਕੇ ੨੨ ਜੂਨ ੧੭੧੦ ਨੂੰ ਮਿਲੇ। ਉਨ੍ਹਾਂ ਰੋ ਰੋ ਕੇ ਦਸਿਆ ਕਿ ਸਰਹੰਦ ਦਾ ਸਾਰਾ ਸੂਬਾ ਸਿੰਘਾਂ ਨੇ ਖੋਹ ਲਿਆ ਹੈ। ਉਹ ਲਾਹੌਰ ਤੇ ਦਿੱਲੀ ਵੱਲ ਆ ਰਹੇ ਹਨ। ਉਨ੍ਹਾਂ ਦਾ ਆਪਣਾ ਸੰਮਤ, ਸਿੱਕਾ, ਮੋਹਰ ਅਤੇ ਝੰਡਾ ਹੈ। ਉਨ੍ਹਾਂ ਨੇ ਮੁਖ਼ਲਸ ਗੜ੍ਹ ਦੇ ਕਿਲ੍ਹੇ ਦਾ ਨਾਂ ਲੋਹਗੜ੍ਹ ਰੱਖ ਕੇ ਉਸ ਨੂੰ ਰਾਜਧਾਨੀ ਬਣਾ ਲਿਆ ਹੈ। ਸਭ ਕਮਜ਼ੋਰ-ਹਿੰਦੂ ਸਿੰਘ ਬਣ ਕੇ ਉਨ੍ਹਾਂ ਨਾਲ ਰਲ ਰਹੇ ਹਨ।

"ਇਹ ਸੁਣ ਕੇ ਬਹਾਦਰ ਸ਼ਾਹ ਆਪੇ ਤੋਂ ਬਾਹਰ ਹੋ ਗਿਆ। ਉਸ ਨੇ ਉਸੇ ਵੇਲੇ ਰਾਜਪੂਤਾਨੇ ਦੀ ਮੁਹਿੰਮ ਨੂੰ ਰੋਕ ਦਿੱਤਾ ਤੇ ਸੂਬਾ ਸਰਹੰਦ ਵੱਲ ਫ਼ੌਜਾਂ ਭੇਜ ਦਿੱਤੀਆਂ। ਇਹ ਬਾਦਸ਼ਾਹ ਬੜਾ ਤਅੱਸਬੀ ਹੈ। ਇਸ ਨੇ ਦਿੱਲੀ ਵਿਚ ਪੁੱਜ ਕੇ ਹੁਕਮ ਦਿੱਤਾ ਕਿ ਸਾਰੇ ਹਿੰਦੂ ਮੁੱਛ ਦਾੜ੍ਹੀ ਮੁਨਾ ਲੈਣ। ਜੋ ਐਸਾ ਨਾ ਕਰੇਗਾ, ਉਸ ਦੀ ਨਿਰਾਦਰੀ ਕਰ ਕੇ ਸਿਰ ਮੂੰਹ ਮੁਨਾ ਦਿੱਤਾ ਜਾਏਗਾ।"

"ਹੇ ਭਗਵਾਨ! ਉਹ ਦਾੜ੍ਹੀਆਂ ਮੁੱਛਾਂ ਮੁਨਾ ਕੇ ਤ੍ਰੀਮਤਾਂ ਬਣ ਗਏ।" ਗੰਗਾ ਰਾਮ ਨੇ ਆਪਣੀ ਲੰਮੀ ਦਾੜ੍ਹੀ 'ਤੇ ਹੱਥ ਫੇਰ ਕੇ ਆਖਿਆ, "ਜਿਸ ਮਰਦ ਦੀ ਦਾੜ੍ਹੀ ਤੇ ਮੁੱਛ ਨਹੀਂ, ਉਹ ਮਰਦ ਕਾਹਦਾ?"

"ਖ਼ੈਰ! ਬੜੀ ਭਾਰੀ ਸੈਨਾ ਨੂੰ ਨਾਲ ਲੈ ਕੇ ਬਹਾਦਰ ਸ਼ਾਹ ਸੋਨੀਪਤ ੨੬ ਅਕਤੂਬਰ ੧੭੧੦ ਨੂੰ ਆ ਗਿਆ। ਉਸ ਦੇ ਨਾਲ ਗ਼ਦਾਰ ਹਿੰਦੂ ਰਾਜੇ—ਰਾਜਾ ਚਤਰ ਸਾਲ ਬੰਧੇਲਾ, ਉਦੈਤ ਸਿਹੁੰ ਆਦਿਕ ਵੀ ਸਨ। ਉਹ ਅਕ੍ਰਿਤਘਣ ਭੁੱਲ ਗਏ ਕਿ ਕਦੀ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਨ੍ਹਾਂ ਦੀ ਖ਼ਾਤਰ ਦਿੱਲੀ ਵਿਚ ਆਪਣੇ ਆਪ ਨੂੰ ਕੁਰਬਾਨ ਕੀਤਾ ਸੀ।"

"ਤਦੇ ਤਾਂ ਇਹ ਹਿੰਦੂ ਜਾਤੀ ਕਈ ਕ੍ਰੋੜ ਦੀ ਗਿਣਤੀ ਹੋਣ 'ਤੇ ਵੀ ਗ਼ੁਲਾਮ ਹੈ।" ਗੰਗਾ ਰਾਮ ਦਾ ਹੌਕਾ ਨਿਕਲ ਗਿਆ ਸੀ।

"ਸ਼ਾਹੀ ਲਸ਼ਕਰ, ਲੁਟੇਰੇ ਤੇ ਅਨਗਿਣਤ ਮਾਂਗਵੀ ਧਾੜ ਸਿੰਘ-ਰਾਜ ਦੀਆਂ ਹੱਦਾਂ ਟੱਪ ਆਈ। ਉਸ ਵੇਲੇ ਸਿੰਘ ਸਾਰੇ ਇਲਾਕੇ ਦਾ ਰਾਜ-ਪਰਬੰਧ ਕਰਨ ਵਾਸਤੇ ਖਿਲਰੇ ਹੋਏ ਸਨ। ਬਹੁਤ ਦੂਰ ਦੂਰ! ਉਨ੍ਹਾਂ ਦਾ ਝਟ ਪਟ ਇਕੱਠਾ ਹੋਣਾ ਸੌਖਾ ਨਹੀਂ ਸੀ। ਭਾਈ ਬਾਜ ਸਿੰਘ, ਜੋ ਸਿੰਘਾਂ ਵਿਚੋਂ ਬਹੁਤ ਲੜਾਕਾ ਹੈ, ਉਹ ਸਰਹੰਦ ਦਾ ਸੂਬੇਦਾਰ ਸੀ। ਉਸ ਨੇ ਸ਼ਾਹੀ ਲਸ਼ਕਰ ਦਾ ਮੁਕਾਬਲਾ ਕੀਤਾ। ਪਰ ਤੁਰਕਾਂ ਦੀ ਗਿਣਤੀ ਬੇਹਿਸਾਬ ਸੀ, ਕੋਈ ਪੇਸ਼ ਨਾ ਗਈ। ਹੌਲੀ ਹੌਲੀ ਸਾਰੇ ਸਿੰਘਾਂ ਦੇ ਥਾਣੇ ਉਜਾੜ ਦਿੱਤੇ ਗਏ। ਉਨ੍ਹਾਂ ਦੀ ਥਾਂ ਚੌਕੀਆਂ ਕਾਇਮ ਹੋਈਆਂ। ਸ਼ਹਿਰ ਖੁੱਸ ਗਏ। ਅਨੇਕਾਂ ਸਿੰਘ ਸ਼ਹੀਦ ਹੋ ਗਏ। ਮੈਂ ਵੀ ਸਰਹੰਦ ਸਾਂ। ਸਰਹੰਦ ਦੀ ਲੜਾਈ ਬਾਜ ਸਿੰਘ ਦੀ ਜੱਥੇਬੰਦੀ ਵਿਚ ਅਸਾਂ ਬਹੁਤ ਜ਼ੋਰ ਨਾਲ ਲੜੀ। ਅੰਨ੍ਹੀ ਤਲਵਾਰ ਚੱਲੀ, ਪਰ ਅੰਤ ਸਾਡੇ ਪੈਰ ਉਖੜ ਗਏ ਤੇ ਅਸੀਂ ਸਰਹੰਦ ਛੱਡ ਕੇ ਲੋਹਗੜ੍ਹ ਆ ਗਏ। ਚੌਗਿਰਦੇ ਦੇ ਸਾਰੇ ਇਲਾਕੇ ਖੁੱਸ ਗਏ। ਅਨੇਕਾਂ ਸਿੰਘ ਗ਼ੁਲਾਮ ਭਾਰਤ ਨੂੰ ਅਜ਼ਾਦ ਕਰਦੇ ਹੋਏ ਸ਼ਹੀਦੀਆਂ ਪਾ ਗਏ ਤੇ ਆਪਣੇ ਘਰ-ਘਾਟ ਬਰਬਾਦ ਕਰ ਗਏ। ਸਿੰਘਾਂ ਦੇ ਲਹੂ ਨਾਲ ਧਰਤੀ ਰੰਗੀ ਗਈ ਤੇ ਹੱਡੀਆਂ ਦੇ ਢੇਰਾਂ ਦੇ ਢੇਰ ਚੜ੍ਹ ਗਏ।"

ਪ੍ਰਭਾਤੀ ਤੇ ਉਸ ਦੀ ਮਾਂ ਚੁੱਪ ਚਾਪ ਇਸ ਸ਼ਹੀਦੀ ਇਤਿਹਾਸ ਨੂੰ ਸੁਣਦੀਆਂ ਰਹੀਆਂ। ਇਤਿਹਾਸ ਨੂੰ ਬਿਆਨ ਕਰਦਿਆਂ ਹੋਇਆਂ ਹਿੰਮਤ ਸਿੰਘ ਦਾ ਚਿਹਰਾ ਕਦੀ ਭੱਖ ਉੱਠਦਾ ਸੀ ਤੇ ਕਦੀ ਉਦਾਸ।

"ਆਖ਼ਰ ੯ ਦਸੰਬਰ ੧੭੧੦ ਨੂੰ ਬਹਾਦਰ ਸ਼ਾਹ, ਸੋਮ ਨਦੀ ਕਿਨਾਰੇ ਆ ਉਤਰਿਆ। ਉਸ ਦੇ ਤੰਬੂ ਸਾਨੂੰ ਲੋਹਗੜ੍ਹ ਵਿਚੋਂ ਦਿਸਦੇ ਸਨ। ਅਸਾਂ ਕਿਲ੍ਹੇ ਵਿਚ ਬਹੁਤ ਸਾਰੀ ਖ਼ੁਰਾਕ ਤੇ ਸਾਮਾਨ ਇਕੱਠਾ ਕੀਤਾ ਹੋਇਆ ਸੀ। ਲੋਹਗੜ੍ਹ ਉੱਚੀ

ਪਹਾੜੀ 'ਤੇ ਸੀ। ਉਸ ਦੇ ਚੌਗਿਰਦੇ ਖੱਡਾਂ, ਪਥਰੀਲੀਆਂ ਥਾਵਾਂ ਤੇ ਜੰਗਲ ਸੀ। ਜੱਥੇਦਾਰ ਨੇ ਅਰਦਾਸਾ ਸੋਧਿਆ ਤੇ ਸਿੰਘਾਂ ਨੂੰ ਹੁਕਮ ਦਿੱਤਾ ਕਿ ਸ਼ਹੀਦ ਹੋ ਜਾਓ, ਪਰ ਕੋਈ ਸਿੰਘ ਸਿੱਖੀ ਨੂੰ ਦਾਗ਼ ਨਾ ਲਾਏ। ਗੁਰੂ ਜੀ ਸਾਡੇ ਅੰਗ ਸੰਗ ਹੋਣਗੇ।

"ਅਗਲੇ ਦਿਨ ਬਾਦਸ਼ਾਹ ਦੇ ਪੁੱਤਰ ਸ਼ਾਹਜ਼ਾਦਾ ਰਫ਼ੀਉਸ਼ਾਨ ਨੇ ਕਿਲ੍ਹੇ 'ਤੇ ਹਮਲਾ ਬੋਲ ਦਿੱਤਾ। ਕਿਲ੍ਹੇ ਦੇ ਬਾਹਰਲਿਆਂ ਮੋਰਚਿਆਂ ਵਿਚ ਘਮਸਾਨ ਦੀ ਲੜਾਈ ਹੋਈ। ਜੀਵਨ ਤੇ ਮੌਤ ਦਾ ਸੁਆਲ ਸੀ। ਮੈਂ ਪਹਿਲੇ ਹੱਲੇ ਵਿਚ ਤੁਰਕਾਂ ਨਾਲ ਲੜਿਆ। ਮੈਂ ਅੰਦਾਜ਼ਾ ਨਹੀਂ ਲਾ ਸਕਦਾ ਕਿ ਮੈਂ ਕਿੰਨੇ ਕੁ ਤੁਰਕਾਂ ਨੂੰ ਵਢਿਆ, ਮਾਰਿਆ ਤੇ ਜ਼ਖ਼ਮੀ ਕੀਤਾ। ਉਨ੍ਹਾਂ ਦੇ ਲਹੂ ਨਾਲ ਰੰਗੀ ਤਲਵਾਰ ਸਾਰਾ ਦਿਨ ਚਲਦੀ ਰਹੀ। ਅਖ਼ੀਰ ਸ਼ਾਮ ਨੂੰ ਥੱਕ ਕੇ ਮੈਂ ਡਿੱਗ ਪਿਆ। ਮੇਰੇ ਨਾਲ ਦੇ ਸਿੰਘ ਮੈਨੂੰ ਚੁੱਕ ਕੇ ਕਿਲ੍ਹੇ ਵਿਚ ਲੈ ਆਏ। ਦੋ ਦਿਨ ਬਾਹਰਲੇ ਮੋਰਚਿਆਂ ਵਿਚ ਧਰਮ-ਯੁੱਧ ਹੁੰਦਾ ਰਿਹਾ। ਆਖ਼ਰ ਸੱਠ ਹਜ਼ਾਰ ਤੁਰਕਾਨੀ ਲਸ਼ਕਰ ਤੇ ਕਈ ਹਜ਼ਾਰ ਮਾਂਗਵੀ ਧਾੜ ਨੇ ਕਿਲ੍ਹੇ ਨੂੰ ਚੌਗਿਰਦਿਓਂ ਘੇਰ ਲਿਆ। ਕਈ ਦਿਨ ਮੋਰਚਾ ਲੱਗਾ ਰਿਹਾ। ਸਾਡੀ ਖ਼ੁਰਾਕ ਮੁੱਕ ਗਈ। ਜੱਥੇਦਾਰ ਨੂੰ ਚਿੰਤਾ ਹੋਈ ਕਿ ਹੁਣ ਕੀ ਕੀਤਾ ਜਾਏ। ਤੁਰਕ ਫ਼ੌਜ ਨਾਲ ਜੋ ਹਟਵਾਣੀਏ ਸਨ, ਉਨ੍ਹਾਂ ਨਾਲ ਸੌਦਾ-ਬਾਜ਼ੀ ਹੋਈ। ਕਿਲ੍ਹੇ ਦੀ ਕੰਧ 'ਤੇ ਖਲੋ ਕੇ ਸਿੰਘਾਂ ਨੇ ਉਂਗਲਾਂ ਦੇ ਇਸ਼ਾਰਿਆਂ ਨਾਲ ਭਾਅ ਕਰ ਕੇ ਕੁਝ ਰਾਸ਼ਨ ਖ਼ਰੀਦਣ ਦਾ ਯਤਨ ਕੀਤਾ, ਪਰ ਉਹ ਵੰਡਣ ਲੱਗਿਆਂ ਬੁਰਕੀ ਬੁਰਕੀ ਨਾ ਆਵੇ। ਕਈ ਸਬਰ ਵਾਲੇ ਸਿੰਘ ਕੜਾਕੇ ਹੀ ਰਹਿਣ ਲੱਗੇ।"

"ਭੁੱਖ ਬੁਰੀ ! ਹੋਰ ਤਾਂ ਸਾਰੇ ਦੁੱਖ ਸਹਿ ਲਈਦੇ ਨੇ, ਭੁੱਖ ਨਹੀਂ ਸਹੀ ਜਾਂਦੀ।" ਗੰਗਾ ਰਾਮ ਨੇ ਗੱਲ ਨੂੰ ਜੋੜਦਿਆਂ ਆਖਿਆ।

"ਠੀਕ ਹੈ ਜੀ ! ਭੁੱਖ ਨਾਲ ਸਿੰਘ ਮਰਨ ਲੱਗ ਪਏ, ਕੱਚੀਆਂ ਤੇ ਸੜੀਆਂ ਗਲੀਆਂ ਚੀਜ਼ਾਂ ਖਾ ਕੇ ਕਈ ਸਿੰਘਾਂ ਨੂੰ ਮਰੋੜ ਲੱਗ ਗਏ ਤੇ ਕਈ ਭੁੱਖ ਨਾਲ ਨਿਰਬਲ ਹੋ ਗਏ। ਆਖ਼ਰ ਇਹ ਗੁਰਮਤਾ ਸੋਧਿਆ ਗਿਆ ਕਿ ਵੈਰੀ ਦੀਆਂ ਸਫ਼ਾਂ ਚੀਰ ਕੇ ਪਹਾੜਾਂ ਦਾ ਰਾਹ ਫੜਿਆ ਜਾਏ। ਜੇ ਸ਼ਹੀਦ ਵੀ ਹੋਣਾ ਪਏ ਤਾਂ ਵੀ ਭੁੱਖ ਨਾਲ ਸ਼ਹੀਦ ਹੋਣ ਨਾਲੋਂ ਚਾਰ ਤੁਰਕ ਮਾਰ ਕੇ ਸ਼ਹੀਦ ਹੋਣਾ ਚੰਗਾ ਹੈ।

"ਜੱਥੇਦਾਰ ਦੀ ਜ਼ਿੰਦਗੀ ਬਹੁਤ ਕੀਮਤੀ ਸਮਝ ਕੇ ਉਸ ਨੂੰ ਬਚਾਉਣ

ਦਾ ਯਤਨ ਕੀਤਾ ਗਿਆ। ਭਾਈ ਗੁਲਾਬ ਸਿੰਘ ਬਖਸ਼ੀ, ਇਕ ਸਿੰਘ ਐਸਾ ਸੀ, ਜਿਸ ਦੀ ਸ਼ਕਲ-ਸੂਰਤ ਬੰਦਾ ਸਿੰਘ ਜੀ ਨਾਲ ਮਿਲਦੀ ਜੁਲਦੀ ਸੀ, ਉਸ ਨੇ ਆਪਣੇ ਆਪ ਨੂੰ ਖ਼ਤਰੇ ਵਿਚ ਪਾਉਣਾ ਮਨਜ਼ੂਰ ਕਰ ਲਿਆ ਤੇ ਉਹ ਬੰਦਾ ਸਿੰਘ ਦੇ ਕਪੜੇ ਪਾ ਕੇ ਕਿਲ੍ਹੇ ਵਿਚ ਰਿਹਾ। ਬੰਦਾ ਸਿੰਘ ਜੀ ਬਾਕੀ ਸਿੰਘਾਂ ਨੂੰ ਨਾਲ ਲੈ ਕੇ ਕਿਲ੍ਹੇ ਵਿਚੋਂ ਬਾਹਰ ਨਿਕਲੇ। ਪਰ ਨਿਕਲੇ 'ਸਤਿ ਸ੍ਰੀ ਅਕਾਲ' ਦੇ ਜੈਕਾਰਿਆਂ ਨਾਲ, ਤਾਕਿ ਵੈਰੀ ਨੂੰ ਵੰਗਾਰਿਆ ਜਾਏ।

"ਉਸ ਵੇਲੇ ਅੱਧੀ ਰਾਤ ਅੱਗੇ ਸੀ ਤੇ ਅੱਧੀ ਰਾਤ ਪਿੱਛੇ। ਹਨੇਰੇ ਵਿਚ ਹੱਥ ਪਸਾਰਿਆਂ ਦਿੱਸਦਾ ਨਹੀਂ ਸੀ। ਨਾ ਹੀ ਆਪਣੇ ਪਰਾਏ ਦੀ ਸੂਝ ਪੈਂਦੀ ਸੀ। ਉਪਰੋਂ ਕਹਿਰ ਦੀ ਠੰਡ ਪੈ ਰਹੀ ਸੀ। ਤੇ ਠੰਡ ਵੀ ਉਹ, ਜੋ ਹੱਡਾਂ-ਪੈਰਾਂ ਨੂੰ ਲੱਕੜ ਕਰੀ ਜਾਂਦੀ ਸੀ। ਪਰ ਗੁਰੂ ਜੀ ਦਾ ਨਿਧੜਕ ਤੇ ਅਕਾਲੀ ਖ਼ਾਲਸਾ, ਮੌਤ ਨੂੰ ਮਖ਼ੌਲ ਕਰਨ ਵਾਲਾ ਅਕਾਲੀ ਦਲ ਨਹੀਂ ਰੁਕਿਆ, ਉਹ ਅੱਗੇ ਅੱਗੇ ਤੁਰਿਆ ਗਿਆ।

"ਟਿੱਡੀ ਦਲ ਸ਼ਾਹੀ ਫ਼ੌਜ ਨੂੰ ਚੀਰਨਾ ਸੌਖਾ ਨਹੀਂ ਸੀ। ਤੂਫ਼ਾਨੀ ਲੜਾਈ ਲੜਨੀ ਪਈ। ਚੱਪੇ ਚੱਪੇ 'ਤੇ ਚਟਾਨਾਂ ਵਰਗੇ ਹੰਕਾਰੀ ਤੁਰਕਾਂ ਨੂੰ ਧਰਤ 'ਤੇ ਸੁੱਟਣਾ ਸੀ ਅਤੇ ਉਨ੍ਹਾਂ ਨੂੰ ਲਤਾੜ ਕੇ ਅੱਗੇ ਵਧਣਾ ਸੀ। ਮੈਂ ਇਕ ਖਾਈ ਵਿਚ ਘਿਰ ਗਿਆ। ਅੱਖੀਂ ਮੀਟ ਕੇ ਤਲਵਾਰ ਵਾਹੀ ਗਿਆ ਤੇ ਅੱਗੇ ਅੱਗੇ ਤੁਰਿਆ ਗਿਆ, ਕਿਸੇ ਤੁਰਕ ਦੀ ਲੋਥ ਨਾਲ ਮੇਰਾ ਪੈਰ ਅੜ ਗਿਆ ਤੇ ਮੈਂ ਮੂੰਹ ਭਾਰ ਡਿੱਗ ਪਿਆ, ਦੁਸ਼ਮਨ ਨੇ ਮੇਰੇ 'ਤੇ ਹਮਲਾ ਕਰ ਦਿੱਤਾ ਤੇ ਮੈਨੂੰ ਅਨੇਕਾਂ ਜ਼ਖ਼ਮ ਲਾਏ। ਫਿਰ ਵੀ ਮੈਂ ਹੌਸਲਾ ਕਰ ਕੇ ਉਠਿਆ। ਮੇਰੇ ਹੱਥੋਂ ਮੇਰੀ ਤਲਵਾਰ ਨਹੀਂ ਸੀ ਡਿੱਗੀ। ਬਸ, ਤੱਤੇ-ਘਾਓ, ਤਲਵਾਰ ਵਾਂਹਦਾ ਹੋਇਆ ਜੀ-ਭਿਆਣਾ ਨੱਸ ਉਠਿਆ। ਆਖ਼ਰ, ਦੁਸ਼ਮਨ ਪਿੱਛੇ ਰਹਿ ਗਏ। ਹਨੇਰੇ ਨੇ ਮੈਨੂੰ ਲੁਕੋ ਲਿਆ। ਬੇ-ਗਿਣਤ ਸਿੰਘ ਸ਼ਹੀਦ ਹੋਏ। ਸਾਡੀ ਜੱਥੇਬੰਦੀ ਦਾ ਬਲ ਖੇਰੂੰ ਖੇਰੂੰ ਹੋ ਗਿਆ। ਜਿਧਰ ਕਿਸੇ ਨੂੰ ਰਾਹ ਮਿਲਿਆ, ਉਧਰ ਹੀ ਪਹਾੜਾਂ ਨੂੰ ਚੜ੍ਹ ਆਇਆ। ਮੈਂ ਪਹਿਲੋਂ ਤਿੰਨ ਦਿਨ ਦਾ ਭੁੱਖਾ ਸਾਂ। ਇਕ ਲੜਨਾ ਪਿਆ, ਦੂਜਾ ਜ਼ਖ਼ਮੀ ਹੋ ਗਿਆ ਅਤੇ ਤੀਜਾ ਲੰਮਾ ਪੰਧ ਕੱਟਣਾ ਪਿਆ। ਆਖ਼ਰ ਮਨੁੱਖ ਸਾਂ, ਇਨ੍ਹਾਂ ਪਹਾੜਾਂ ਵਿਚ ਪੁੱਜਾ ਹੀ ਸਾਂ ਕਿ ਕਮਜ਼ੋਰੀ ਨੇ ਬੇਹਬਲ ਕਰ ਕੇ ਧਰਤ ਉਤੇ ਸੁੱਟ ਦਿੱਤਾ ਤੇ ਬੇਸੁਰਤ ਹੋ ਗਿਆ।...ਅੱਗੇ ਆਪ ਜਾਣਦੇ ਹੀ ਹੋ।"

ਇਉਂ ਭਾਈ ਹਿੰਮਤ ਸਿੰਘ ਨੇ ਗੰਗਾ ਰਾਮ ਨੂੰ ਪਹਿਲੇ ਸਿੰਘ-ਰਾਜ ਦੇ ਕਾਇਮ ਹੋਣ ਤੇ ਖ਼ਤਮ ਹੋਣ ਦਾ ਇਤਿਹਾਸ ਸੁਣਾਇਆ ਸੀ। ਅੰਤ ਵਿਚ ਬੜੇ ਹੌਸਲੇ ਨਾਲ ਕਿਹਾ ਸੀ, "ਸਾਨੂੰ ਸਿੰਘ-ਰਾਜ ਦੇ ਖ਼ਤਮ ਹੋਣ ਦਾ ਰਤਾ ਅਫ਼ਸੋਸ ਨਹੀਂ। ਸਾਡੀਆਂ ਬਾਹਵਾਂ ਵਿਚ ਬਲ, ਦਿਲ ਵਿਚ ਅਜ਼ਾਦੀ ਦੀ ਤੜਪ ਅਤੇ ਗੁਰੂ ਜੀ ਦੀ ਬਰਕਤ ਸਾਡੇ ਕੋਲ ਹੈ। ਅਸੀਂ ਮੁੜ ਛੇਤੀ ਹੀ ਲੋਹਗੜ੍ਹ ਦੇ ਕਿਲ੍ਹੇ ਨੂੰ ਤੁਰਕਾਂ ਕੋਲੋਂ ਖੋਹ ਲਵਾਂਗੇ। ਸਾਰੇ ਭਾਰਤ ਵਿਚ ਗੁਰੂ ਜੀ ਦੇ ਸਿੰਘਾਂ ਦਾ ਹੀ ਬੋਲ-ਬਾਲਾ ਹੋਵੇਗਾ।"

ਹਿੰਮਤ ਸਿੰਘ ਦੀ ਹਿੰਮਤ, ਦਲੇਰੀ ਤੇ ਸੁੰਦਰਤਾ ਨੇ ਪ੍ਰਭਾਤੀ ਦੇ ਮਸੂਮ ਅਤੇ ਪਵਿੱਤਰ ਦਿਲ ਨੂੰ ਕਾਬੂ ਕਰ ਲਿਆ ਸੀ। ਅਣ-ਮੱਲਿਆ ਦਿਲ ਆਪਣੇ ਆਪ ਹੀ ਮੱਲਿਆ ਗਿਆ, ਉਸ ਵਿਚ ਸੁਤੇ-ਸਿੱਧ ਹੀ ਪ੍ਰੀਤ-ਧੜਕਣ ਪੈਦਾ ਹੋ ਗਈ।

ਪ੍ਰਭਾਤੀ ਨੂੰ ਉਸ ਵੇਲੇ ਬਹੁਤ ਦੁੱਖ ਹੋਇਆ, ਜਦੋਂ ਪ੍ਰਭਾਤੀ ਦੇ ਬਾਪ ਗੰਗਾ ਰਾਮ ਤੇ ਖ਼ੁਦ ਪ੍ਰਭਾਤੀ ਨੇ ਭੂਪ ਪ੍ਰਕਾਸ਼ ਦੀ ਗ੍ਰਿਫ਼ਤਾਰੀ ਅਤੇ ਰਾਜ-ਮਾਤਾ ਦੇ ਵਿਰਲਾਪ ਨੂੰ ਦੱਸ ਕੇ ਹਿੰਮਤ ਸਿੰਘ ਨੂੰ ਨਾਹਨ-ਰਾਜ ਦੇ ਰਾਜ-ਮਹੱਲ ਵੱਲ ਜਾਣ ਲਈ ਪ੍ਰੇਰਿਆ ਸੀ। ਤੇ ਉਹ ਉਥੇ ਅਜਿਹਾ ਗਿਆ ਕਿ ਮੁੜ ਵਾਪਸ ਨਾ ਆਇਆ। ਮਸੂਮ ਬਾਲਕਾ ਅਣਦੱਸੀ ਤੇ ਸੱਜਰੀ ਪ੍ਰੀਤ ਦੇ ਪਏ ਵਿਛੋੜੇ ਨੂੰ ਨਾ ਸਹਿ ਸਕੀ ਤੇ ਵਿਆਕੁਲ ਹੋ ਉੱਠੀ।

## ੮

# ਇਕ ਘ੍ਰਿਣਤ ਝਾਕੀ

ਦਿੱਲੀ ਦੀ ਸ਼ਾਹੀ ਫ਼ੌਜ ਦਾ ਇਕ ਦਸਤਾ ਜਮਨਾ ਦੇ ਉੱਤਰੀ ਕਿਨਾਰੇ ਉਤਰਿਆ ਹੋਇਆ ਸੀ। ਵੀਹਾਂ ਵਿਘਿਆਂ ਤੋਂ ਬਹੁਤੀ ਧਰਤੀ ਵਿਚ ਤੰਬੂ ਗੱਡੇ ਹੋਏ ਸਨ। ਮੁਗ਼ਲ, ਤੁਰਕ, ਪਠਾਣ ਤੇ ਹਿੰਦੂ ਸਿਪਾਹੀ ਏਧਰ ਉਧਰ ਫਿਰਦੇ ਨਜ਼ਰ ਆ ਰਹੇ ਸਨ। ਸਭ ਪਾਸੇ ਗਹਿਮਾ-ਗਹਿਮ ਤੇ ਚਹਿਲ-ਪਹਿਲ ਦਿੱਸ ਰਹੀ ਸੀ। ਕੋਈ ਜਮਨਾ ਵਿਚ ਨ੍ਹਾ ਰਿਹਾ ਸੀ ਤੇ ਕੋਈ ਲੀੜੇ ਧੋਣ ਵਿਚ ਰੁੱਝਾ ਹੋਇਆ

ਸੀ। ਸਾਰੇ ਬੇ-ਪਰਵਾਹ ਤੇ ਬੇ-ਫ਼ਿਕਰ ਹੋਏ ਹੋਏ ਹੀਰਾਂ ਤੇ ਢੋਲੇ ਗਾ ਰਹੇ ਸਨ। ਅਤੇ ਇਹ ਭੁੱਲੇ ਹੋਏ ਸਨ ਕਿ :

**ਇਕ ਦਿਨ ਸੋਵਨੁ ਹੋਇਗੋ ਲਾਂਬੇ ਗੋਡ ਪਸਾਰਿ ॥** *(ਪੰਨਾ ੧੩੭੧)*

ਇਕ ਦੋ ਵੱਡੇ ਫ਼ੌਜੀ-ਸਰਦਾਰਾਂ ਦੇ ਤੰਬੂਆਂ ਵਿਚ ਐਸ਼ ਦੀ ਮਹਿਫ਼ਲ ਗਰਮ ਸੀ। ਪਾਣੀ ਵਾਂਗ ਸ਼ਰਾਬ ਉਡਾਈ ਜਾ ਰਹੀ ਸੀ ਤੇ ਮੁਗ਼ਲ ਰਾਜ ਦੀ ਤਲਵਾਰ ਭਾਰਤ ਦੀਆਂ ਸੁੰਦਰ ਦੇਵੀਆਂ ਨੂੰ ਨੱਚਣ ਵਾਸਤੇ ਮਜਬੂਰ ਕਰ ਰਹੀ ਸੀ। ਜਿਨ੍ਹਾਂ ਕੁੜੀਆਂ ਨੂੰ ਸ਼ਰਮ ਕਾਰਨ ਸਿਰ ਨੀਵਾਂ ਕਰੀ ਘਰੋਂ ਬਾਹਰ ਨਿਕਲਣਾ ਮੁਸ਼ਕਲ ਸੀ, ਅੱਜ ਉਨ੍ਹਾਂ ਨੂੰ ਅੱਧ-ਨੰਗੇ ਤਨ ਤੇ ਓਪਰੇ ਸ਼ਰਾਬੀ ਮਰਦਾਂ ਸਾਹਮਣੇ ਨੱਚਣਾ ਪੈ ਰਿਹਾ ਸੀ। ਉਨ੍ਹਾਂ ਦੇ ਦਿਲ ਰੋ ਰਹੇ ਸਨ, ਪਰ ਨਿਰਦਈ ਹਾਕਮਾਂ ਤੋਂ ਡਰਦਿਆਂ ਉਨ੍ਹਾਂ ਨੂੰ ਕਈ ਰੂਪ ਤੇ ਹਾਵ-ਭਾਵ ਕਰਨੇ ਪੈਂਦੇ ਸਨ। ਇਸ ਤਰ੍ਹਾਂ ਉਨ੍ਹਾਂ ਦੇਵੀਆਂ ਨੂੰ ਨੀਵੇਂ ਤੇ ਗੰਦੇ ਜੀਵਨ ਦੇ ਚੁੱਲ੍ਹੇ ਵਿਚ ਸੁੱਟਣ ਲਈ ਮਜਬੂਰ ਕੀਤਾ ਜਾ ਰਿਹਾ ਸੀ। ਭਾਰਤ ਦੀ ਇੱਜ਼ਤ ਖ਼ਾਕ ਵਿਚ ਰੁਲ ਰਹੀ ਸੀ।

ਨੱਚਣ ਵਾਲੀਆਂ ਦੇਵੀਆਂ ਨੂੰ ਰਾਜ-ਮਦ ਵਿਚ ਪਾਗਲ ਹੋਏ ਸਿਪਾਹੀਆਂ ਨੇ ਉਨ੍ਹਾਂ ਦੇ ਮਾਪਿਆਂ ਕੋਲੋਂ ਮੱਲੋ-ਮੱਲੀ ਚੁਕ ਲਿਆਂਦਾ ਸੀ। ਵਾੜ ਖੇਤ ਨੂੰ ਖਾ ਰਹੀ ਸੀ। ਜਿਥੇ ਦੇਸ਼ ਦਾ ਬਾਦਸ਼ਾਹ ਲੁਟੇਰਾ ਤੇ ਡਾਕੂ ਹੋਵੇ, ਉਥੇ ਕੋਈ ਦਾਦ ਫ਼ਰਿਆਦ ਕਿਥੇ ਕਰੇ ? ਹਿੰਦੂ, ਮਨੁੱਖ-ਬਲ ਐਨਾ ਕਮਜ਼ੋਰ ਹੋ ਚੁੱਕਾ ਸੀ ਕਿ ਇਹ ਆਪਣੀਆਂ ਭੈਣਾਂ ਨਾਲ ਧੱਕਾ ਹੁੰਦਾ ਵੇਖਦੇ, ਉਨ੍ਹਾਂ ਦੀਆਂ ਚੀਖਾਂ ਪੁਕਾਰਾਂ ਸੁਣਦੇ, ਉਨ੍ਹਾਂ ਦੇ ਕੀਰਨੇ ਤੇ ਵਿਰਲਾਪ ਸੁਣਦੇ, ਦੁਹਾਈਆਂ ਤੇ ਬਹੁੜੀਆਂ ਸੁਣਦੇ, ਪਰ ਇਨ੍ਹਾਂ ਦਾ ਖ਼ੂਨ ਨਾ ਉਬਲਦਾ। ਇਹ ਉਨ੍ਹਾਂ ਨਾਲ ਦੋ ਕਰਾਰੇ ਹੱਥ ਕਰਨ ਦੀ ਜੁਰਅਤ ਨਾ ਕਰ ਸਕਦੇ। ਜੇ ਮਰਦ ਹੋਣ ਤਾਂ ਆਪਣੀਆਂ ਅੱਖਾਂ ਸਾਹਮਣੇ ਅਜਿਹੀ ਬੇਪਤੀ ਕਦੇ ਨਾ ਦੇਖ ਸਕਣ, ਤੇ ਲੜ ਕੇ ਮਰ ਮਿਟਣ। ਇਨ੍ਹਾਂ ਦੇ ਤਾਂ ਲਹੂ ਪਾਣੀ ਵਿਚ ਬਦਲ ਚੁੱਕੇ ਸਨ ਅਤੇ ਨਿਕਾਰੇ ਇਹ ਆਖ ਕੇ ਦਿਲ ਨੂੰ ਸੋਠਾ ਦੇ ਲੈਂਦੇ—"ਸ਼ਾਇਦ ਭਗਵਾਨ ਦੀ ਇਹੋ ਇੱਛਾ ਹੈ।" ਇਨ੍ਹਾਂ ਜ਼ੁਲਮਾਂ ਦਾ ਅਸਰ ਕੌਮ 'ਤੇ ਸਮੁੱਚੇ ਤੌਰ 'ਤੇ ਇਹ ਪਿਆ ਕਿ ਲੋਕ ਧੀਆਂ ਨੂੰ ਜੰਮਦਿਆਂ ਹੀ ਮਾਰਨ ਲੱਗ ਪਏ। ਉਨ੍ਹਾਂ ਮਸੂਮ ਬੱਚੀਆਂ ਦੇ ਹੌਕਿਆਂ ਨੇ ਹੀ ਭਾਰਤ ਨੂੰ ਗ਼ੁਲਾਮ ਰੱਖੀ ਰੱਖਿਆ।

ਇਹ ਦਸਤਾ ਜਿਸ ਰਾਹੋਂ ਆਇਆ, ਉਸ ਦੇ ਦੋਹੀਂ ਪਾਸੀਂ ਦਸ ਦਸ ਮੀਲ

ਤਕ ਹਨੇਰ-ਗਰਦੀ ਮਚਾਈ ਆਇਆ। ਹਾਹਾਕਾਰ ਮੱਚ ਉੱਠੀ। ਲੁੱਟ-ਮਾਰ ਦਾ ਬਜ਼ਾਰ ਖ਼ੂਬ ਗਰਮ ਹੋਇਆ। ਅੰਨ, ਬੱਕਰਾ, ਛਤਰਾ, ਲੱਕੜਾਂ, ਸੋਨਾ, ਚਾਂਦੀ, ਘਿਉ ਤੇ ਸੁੰਦਰ ਕੁਮਾਰੀਆਂ ਨੂੰ ਪਰਜਾ ਕੋਲੋਂ ਮੱਲੋ-ਮੱਲੀ ਖੋਹ ਲਿਆ ਗਿਆ। ਉਨ੍ਹਾਂ ਨੂੰ ਕੋਈ ਰੋਕਣ ਵਾਲਾ ਤੇ ਪੁੱਛਣ-ਭਾਲਣ ਵਾਲਾ ਨਹੀਂ ਸੀ। ਜੇ ਕਿਸੇ ਚੂੰ-ਚਰਾਂ ਕੀਤੀ ਤਾਂ ਤਲਵਾਰ ਦੇ ਇਕੋ ਝਟਕੇ ਨਾਲ ਉਸ ਨੂੰ ਪਾਰ ਬੁਲਾਇਆ, ਅਤੇ ਦੂਜੇ ਦੇ ਜਾ ਚੁਫੇਰੇ ਹੋਏ। ਇਸ ਤਰ੍ਹਾਂ ਪਿੰਡਾਂ ਨੂੰ ਉਜਾੜਦਾ-ਪੁਜਾੜਦਾ ਇਹ ਦਸਤਾ ਇਥੇ ਪੁੱਜਾ, ਅਤੇ ਹੁਣ ਉਸ ਲੁੱਟ-ਮਾਰ ਨਾਲ ਜਸ਼ਨ ਮਨਾਏ ਜਾ ਰਹੇ ਹਨ।

ਆਓ, ਇਕ ਗ਼ਦਾਰ ਭਾਰਤੀ ਨੂੰ ਤੱਕੀਏ। ਨਾਂ ਨੂੰ ਤਾਂ ਉਹ ਰਾਜਾ ਤੇ ਜਰਨੈਲ ਹੈ, ਪਰ ਅਸਲ ਵਿਚ ਉਹ ਕਮੀਨਾ, ਡਰਾਕਲ ਤੇ ਦੇਸ਼ ਦੀ ਇੱਜ਼ਤ ਮਿੱਟੀ ਵਿਚ ਮਿਲਾਣ ਵਾਲਾ ਗੀਦੀ ਹੈ।

ਲਓ, ਤੰਬੂ ਵਿਚ ਪੁੱਜ ਪਏ ਹਾਂ। ਆਹ ਤੱਕੋ ! ਇਹ ਰਾਜਾ ਉਦੈਤ ਸਿਹੁੰ ਬੰਧੇਲਾ ਜੇ। ਇਸ ਨੇ ਆਪਣੀ ਛੋਟੀ ਭੈਣ ਇਕ ਮੁਗ਼ਲ ਨਾਲ ਵਿਆਹੀ ਹੋਈ ਹੈ, ਸਿਰਫ਼ ਮੁਗ਼ਲ-ਰਾਜ ਵਿਚ ਸਤਿਕਾਰ ਪਾਉਣ ਵਾਸਤੇ। ਇਹ ਆਪਣੀ ਖ਼ੁਸ਼ੀ ਵਾਸਤੇ ਅਨੇਕਾਂ ਭਾਰਤੀਆਂ ਦੀ ਖ਼ੁਸ਼ੀ ਨੂੰ ਖ਼ਤਮ ਕਰਨ ਲੱਗਾ ਰਤਾ ਨਹੀਂ ਝਿਜਕਿਆ। ਬੇ-ਅਣਖੇ, ਲਾਲਚੀ, ਖ਼ੁਦਗ਼ਰਜ਼ ਤੇ ਅਕ੍ਰਿਤਘਣ ਰਾਜੇ ਦੇ ਦਿਲ ਦਿਮਾਗ਼ ਵਿਚ ਸ਼ਰਮ ਨਹੀਂ ਰਹੀ। ਇਸ ਦੇ ਤਨ ਵਿਚੋਂ ਅਜ਼ਾਦ ਰਾਜਪੂਤੀ ਖ਼ੂਨ ਸੁੱਕ ਗਿਆ ਹੈ। ਬੇ-ਗ਼ੈਰਤ ਦੀ ਬੁੱਧੀ ਭ੍ਰਿਸ਼ਟ ਹੋ ਚੁੱਕੀ ਹੈ। ਦੇਖੋ ! ਕਿਸ ਪਾਗਲਪਨ ਦੀ ਹਾਲਤ ਵਿਚ ਬੈਠਾ ਸ਼ਰਾਬ ਪੀ ਰਿਹਾ ਹੈ। ਇਹ ਸ਼ਰਾਬ ਨਹੀਂ, ਸਗੋਂ ਗ਼ਰੀਬ ਤੇ ਦੁਖੀ ਭਾਰਤਵਾਸੀਆਂ ਦਾ ਲਹੂ ਹੈ। ਇਹੋ ਲਹੂ ਹੀ ਇਸ ਦਾ ਅੰਤ ਕਰੇਗਾ।

ਆਹ ! ਵੇਖ ਕੇ ਸ਼ਰਮ ਨਾਲ ਸਾਡੀਆਂ ਅੱਖਾਂ ਨੀਵੀਆਂ ਹੋ ਜਾਂਦੀਆਂ ਹਨ। ਦੇਖਿਆ ਨਹੀਂ ਜਾਂਦਾ, ਕਿੰਨਾ ਜ਼ੁਲਮ ਤੇ ਅਨਿਆਏ ਹੈ ! ਇਹ ਜੋ ਸੁੰਦਰ ਕੰਨਿਆ ਅੱਧ-ਨੰਗੀ ਇਸ ਦੇ ਕੋਲ ਬੈਠੀ ਹੈ, ਇਸ ਦੀਆਂ ਅੱਖਾਂ ਵੱਲ ਤੱਕੋ। ਅੱਖਾਂ ਵਿਚ ਅੱਥਰੂ ਹਨ, ਪਰ ਉਨ੍ਹਾਂ ਨੂੰ ਡੁੱਲ੍ਹਣ ਨਹੀਂ ਦਿੱਤਾ ਜਾਂਦਾ। ਸ਼ਿਕਾਰੀ ਗ਼ਰੀਬ ਹਰਨੀ ਨੂੰ ਕੋਂਹਦਾ ਹੈ, ਪਰ ਤੜਫਣ ਵੀ ਨਹੀਂ ਦੇਂਦਾ। ਜ਼ਬਾਨ ਡਰ ਨਾਲ ਚੁੱਪ ਹੋ ਸਕਦੀ ਹੈ, ਤਨ ਨੂੰ ਕਸ਼ਟ ਦਿੱਤਾ ਜਾ ਸਕਦਾ ਹੈ, ਪਰ ਦਿਲ ਨੂੰ ਰੋਣੋਂ ਕੌਣ ਰੋਕ ਸਕਦਾ ਹੈ ? ਤਲਵਾਰ ਦਾ ਡਰ ਕਿਸੇ ਦੇ ਮਨ ਨੂੰ ਜਿੱਤ ਨਹੀਂ ਸਕਦਾ, ਸਗੋਂ ਪਿਆਰ ਦੀ ਥਾਂ ਬਦਲੇ ਤੇ ਘਿਰਣਾ ਦੀ ਅੱਗ ਭੜਕਦੀ ਹੈ।

ਇਸ ਕੰਨਿਆ ਦੇ ਅੱਥਰੂਆਂ ਵਿਚੋਂ ਇਕ ਮੱਧਮ ਜਿਹੀ ਅਵਾਜ਼ ਪੈਦਾ ਹੋ ਰਹੀ ਹੈ, ਇਸ ਨੂੰ ਕੋਈ ਕੋਈ ਹੀ ਸੁਣ ਸਕਦਾ ਹੈ, "ਭਾਰਤ ਮਾਤਾ ਦੇ ਬੀਰ ਤੇ ਅਣਖੀਲੇ ਪੁੱਤਰੋ ! ਮੇਰੇ ਵੀਰੋ, ਉੱਠੋ ! ਤਲਵਾਰਾਂ ਚੁੱਕੋ ਤੇ ਇਸ ਜ਼ਾਲਮ-ਰਾਜ ਦਾ ਬੀ ਨਾਸ ਕਰ ਦਿਓ । ਗ਼ੁਲਾਮ ਦਾ ਨਾ ਧਰਮ ਰਹਿੰਦਾ ਹੈ ਤੇ ਨਾ ਉਸ ਦੀ ਇੱਜ਼ਤ ਬਚਦੀ ਹੈ। ਗ਼ੁਲਾਮ ਦਾ ਜੀਵਨ ਕੁੱਤੇ ਦੇ ਜੀਵਨ ਨਾਲੋਂ ਬੁਰਾ ਹੈ। ਮੈਂ ਇਕੱਲੀ ਹੀ ਨਹੀਂ ਇਸ ਜ਼ੁਲਮ ਦਾ ਸ਼ਿਕਾਰ ਹੋ ਰਹੀ, ਸਗੋਂ ਮੇਰੇ ਵਰਗੀਆਂ ਲੱਖਾਂ ਹੋਰ ਅਬਲਾਂ ਹਨ, ਜੋ ਪ੍ਰਦੇਸਾਂ ਵਿਚ ਟਕੇ ਟਕੇ ਤੋਂ ਵਿੱਕ ਰਹੀਆਂ ਹਨ।

ਹਿੰਦੂ ਰਾਜੇ ਦੀ ਮੁਰਦਾ ਹੋਈ ਆਤਮਾ ਨੇ ਨਾ ਇਸ ਕੰਨਿਆ ਦੇ ਤਰਲੇ ਸੁਣੇ ਤੇ ਨਾ ਇਸ ਦੇ ਰੋਣ ਵੱਲ ਖ਼ਿਆਲ ਕੀਤਾ। ਕਸਾਈ ਦੀਆਂ ਅੱਖਾਂ ਨੇ ਉਹਦੇ ਅੱਥਰੂਆਂ ਦੀ ਕਹਾਣੀ ਨੂੰ ਨਾ ਸੁਣਿਆ ਤੇ ਨਾ ਸਮਝਿਆ। ਉਹ ਮਨੁੱਖ ਤੋਂ ਪਸ਼ੂ ਬਣ ਗਿਆ। ਕਾਮ ਦੀ ਜੁਆਲਾ ਨੇ ਉਸ ਦੇ ਤਨ ਵਿਚੋਂ ਮਨੁੱਖਤਾ ਦੇ ਪ੍ਰਮਾਣੂ ਸਾੜ ਸੁੱਟੇ। ਭਾਰੇ ਹੱਥਾਂ ਦੀਆਂ ਚਪੇੜਾਂ ਨਾਲ ਉਸ ਕੰਨਿਆ ਨੂੰ ਸ਼ਰਾਬ ਪਿਲਾਈ ਗਈ, ਜੋ ਆਪਣੇ ਘਰ ਵਿਚ ਗੰਢਾ ਤਕ ਨਹੀਂ ਸੀ ਖਾਂਦੀ ਹੁੰਦੀ। ਉਹ ਇਕ ਵੈਸ਼ਨਵ ਬ੍ਰਾਹਮਣ ਦੀ ਲੜਕੀ ਸੀ। ਆਹ ਦੇਖੋ, ਬੇ-ਸੁਰਤ ਹੋ ਕੇ ਕੰਨਿਆ ਡਿੱਗ ਪਈ ਜੇ। ਕੁਝ ਸ਼ਰਾਬ ਦੇ ਨਸ਼ੇ ਦਾ ਅਸਰ, ਤੇ ਕੁਝ ਧੱਕੇ ਨਾਲ ਦਿੱਤੇ ਕਸ਼ਟਾਂ ਦਾ ਅਸਰ।

ਰਾਜਾ ਉਦੈਤ ਸਿਹੁੰ ਉਠਿਆ, ਹੱਥ ਵਿਚ ਸ਼ਰਾਬ ਭਰੀ ਸੁਰਾਹੀ ਲਈ, ਚਾਂਦੀ ਦਾ ਕੌਲ ਨਾਲ ਲੈ ਲਿਆ ਤੇ ਆਪਣੇ ਤੰਬੂ ਵਿਚੋਂ ਬਾਹਰ ਨਿਕਲ ਆਇਆ। ਡਿੱਗਣ ਤੋਂ ਬਚਦਾ ਹੋਇਆ ਪੂਰਬ ਵੱਲ ਤੁਰ ਪਿਆ। ਕਈ ਤੰਬੂ ਪਿੱਛੇ ਛੱਡ ਗਿਆ। ਕਈ ਮੁਗ਼ਲ ਸਿਪਾਹੀਆਂ ਨੇ ਉਸ ਨੂੰ ਬੁਲਾਇਆ, ਸਲਾਮ ਕੀਤੀ, ਪਰ ਉਸ ਨੇ ਕਿਸੇ ਨੂੰ ਕੋਈ ਉੱਤਰ ਨਾ ਦਿੱਤਾ ਤੇ ਨਾ ਹੀ ਕਿਸੇ ਦੀ ਕੋਈ ਗੱਲ ਸੁਣੀ। ਆਪਣੀ ਧੁਨ ਵਿਚ ਮਸਤ, ਉਹ ਕੈਦੀਆਂ ਦੇ ਹਾਤੇ ਵਿਚ ਚਲਾ ਗਿਆ। ਹਾਤੇ ਮੋਹਰੇ ਮੁਗ਼ਲ ਸਿਪਾਹੀ ਪਹਿਰਾ ਦੇ ਰਿਹਾ ਸੀ। ਉਸ ਨੂੰ ਪੁੱਛਿਆ, "ਬਰਫ਼ੀ ਰਾਜੇ ਦਾ ਪਿੰਜਰਾ ਕਿੱਥੇ ਹੈ ?"

"ਸੱਜੇ ਹੱਥ ਵੱਲ, ਹਜ਼ੂਰ!" ਸੰਤਰੀ ਨੇ ਇਕ ਪਾਸੇ ਹੱਥ ਦਾ ਇਸ਼ਾਰਾ ਕਰਦਿਆਂ ਹੋਇਆ ਦਸਿਆ।

ਰਾਜਾ ਉਦੈਤ ਸਿਹੁੰ ਬਿਨਾਂ ਕੁਝ ਬੋਲੇ ਦੇ ਸੰਤਰੀ ਦੇ ਦੱਸੇ ਪਾਸੇ ਵੱਲ ਤੁਰ ਗਿਆ।

੬

# ਇਕ ਪਿੰਜਰੇ ਵਿਚ ਦੋ ਸ਼ੇਰ

ਜਿਥੇ ਮੁਗ਼ਲ-ਰਾਜ ਦੇ ਕਰਮਚਾਰੀ ਜੀਵਨ ਦੀ ਕੂੜੀ ਖਿੱਚੋ-ਤਾਣ ਵਿਚ ਰੁੱਝੇ ਹੋਏ ਸਨ, ਉਥੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬੀਰ ਸਪੁੱਤਰ ਅਤੇ ਸੰਤ-ਸਿਪਾਹੀ ਲੋਹੇ ਦੇ ਪਿੰਜਰੇ ਵਿਚ ਬੰਦ, ਪ੍ਰਭੂ-ਸਿਮਰਨ ਵਿਚ ਮਗਨ ਸਨ। ਦੇਸ਼-ਪਿਆਰ ਦੀ ਲਗਨ ਨੇ ਪਿੰਜਰਾ ਵੀ ਰਾਜ-ਮਹੱਲ ਬਣਾ ਦਿੱਤਾ ਸੀ।

ਲੋਹੇ ਦਾ ਪਿੰਜਰਾ ਛੇ ਫ਼ੁਟ ਉੱਚਾ, ਪੰਜ ਫ਼ੁਟ ਲੰਮਾ ਤੇ ਚਾਰ ਫ਼ੁਟ ਚੌੜਾ ਸੀ। ਉਸ ਵਿਚ ਇਕ ਤਕੜਾ ਗੱਭਰੂ ਨਾ ਚੰਗੀ ਤਰ੍ਹਾਂ ਖਲੋ ਸਕਦਾ ਸੀ ਅਤੇ ਨਾ ਹੀ ਖੁੱਲ੍ਹਾ ਲੇਟ ਸਕਦਾ ਸੀ। ਉਸ ਪਿੰਜਰੇ ਦੇ ਇਕ ਪਾਸੇ ਮਜ਼ਬੂਤ ਫੱਟੀਆਂ ਤੇ ਤਿੰਨੀਂ ਪਾਸੀਂ ਮੋਟੀਆਂ ਸੀਖਾਂ ਲੱਗੀਆਂ ਹੋਈਆਂ ਸਨ। ਉਸ ਦੀ ਹੇਠਲੀ ਤੇ ਉਪਰਲੀ ਛੱਤ ਬਹੁਤ ਪੁਖ਼ਤਾ ਬਣੀ ਹੋਈ ਸੀ। ਭਾਵੇਂ ਕਿੰਨੀ ਬਰਸਾਤ ਹੋਵੇ, ਉਹ ਚੋਂਦੀ ਨਹੀਂ ਸੀ। ਪਰ ਹਵਾ ਤੇ ਬਰਸਾਤ ਦੀ ਵਾਛੜ ਉਸ ਵਿਚੋਂ ਨਹੀਂ ਸੀ ਰੁਕ ਸਕਦੀ। ਇਹੋ ਜਿਹੇ ਪਿੰਜਰੇ ਕਿਸੇ ਕੈਦੀ ਨੂੰ ਕਸ਼ਟ ਦੇ ਕੇ ਮਾਰਨ ਵਾਸਤੇ ਬਣਾਏ ਹੋਏ ਸਨ। ਕੈਦੀ ਭਾਵੇਂ ਕਿੰਨਾ ਭੀ ਬਹਾਦਰ ਤੇ ਦਲੇਰ ਹੁੰਦਾ, ਉਸ ਨੂੰ ਇਸ ਵਿਚੋਂ ਨੱਸ ਜਾਣ ਦੀ ਕੋਈ ਗੁੰਜਾਇਸ਼ ਨਾ ਰਹਿੰਦੀ। ਤੀਸਰਾ ਇਸ ਵਿਚ ਬੰਦ ਕਰ ਕੇ ਵੱਡੇ ਤੋਂ ਵੱਡੇ ਬਹਾਦਰ ਨੂੰ ਸੌਖਿਆਂ ਜ਼ਲੀਲ ਕੀਤਾ ਜਾ ਸਕਦਾ।

ਦੋ ਸ਼ੇਰ—ਰਾਜਾ ਭੂਪ ਪ੍ਰਕਾਸ਼ ਤੇ ਬਖ਼ਸ਼ੀ ਗੁਲਾਬ ਸਿੰਘ—ਇੱਕੋ ਪਿੰਜਰੇ ਵਿਚ ਬੰਦ ਸਨ। ਸਿਆਲ ਦੇ ਦਿਨ, ਦਰਿਆ ਦਾ ਕੰਢਾ ਅਤੇ ਕਹਿਰਾਂ ਦੀ ਠੰਢੀ ਹਵਾ ਵਗ ਰਹੀ ਸੀ। ਪਿੰਜਰੇ ਦੀਆਂ ਸੀਖਾਂ ਬਰਫ਼ ਹੋਈਆਂ ਪਈਆਂ ਸਨ ਅਤੇ ਉਨ੍ਹਾਂ ਵਿਚੋਂ ਯੱਖ ਹੋਈ ਵਾਯੂ ਫਰਾਟੇ ਮਾਰਦੀ ਅੰਦਰ ਆ ਰਹੀ ਸੀ। ਬਖ਼ਸ਼ੀ ਗੁਲਾਬ ਸਿੰਘ ਦੇ ਤੇੜ ਕਛਹਿਰਾ ਅਤੇ ਤਨ ਉਤੇ ਕੇਵਲ ਇਕ ਕੰਬਲ ਸੀ। ਹਕੂਮਤ ਦੇ ਭੁੱਲੜ ਸਿਪਾਹੀਆਂ ਨੇ ਉਸ ਦੀ ਦਸਤਾਰ ਵੀ ਸਿਰ 'ਤੇ ਨਹੀਂ ਸੀ ਰਹਿਣ ਦਿੱਤੀ। ਸਿਰ ਦੀ ਨਾਜ਼ੁਕ ਦਿਮਾਗ਼ੀ ਖੋਪਰੀ ਦੀ ਰਾਖੀ ਕੇਸਾਂ ਦਾ ਜੂੜਾ ਕਰ ਰਿਹਾ ਸੀ। ਪੋਹ ਦੇ ਪਾਲੇ ਨੇ ਉਸ ਦੇ ਸਰੀਰ ਨੂੰ ਨੀਲਾ ਮੱਟ ਕਰ ਦਿੱਤਾ ਸੀ। ਪਰ ਉਸ ਦੀ ਬਲਵਾਨ ਆਤਮਾ ਅਹਿਲ ਤੇ ਅਡੋਲ ਸੀ, ਕਿਉਂਕਿ ਉਹ ਸਦਾ ਪ੍ਰਭੂ-ਸਿਮਰਨ ਵਿਚ ਜੁੜੀ ਰਹਿੰਦੀ ਸੀ।

ਬਖ਼ਸ਼ੀ ਗੁਲਾਬ ਸਿੰਘ ਉਹੋ ਸੂਰਮਾ ਸੀ, ਜਿਸ ਨੇ ਬੰਦਾ ਸਿੰਘ ਬਹਾਦਰ ਦੀ ਜਾਨ ਬਚਾਈ ਸੀ, ਉਸ ਦਾ ਚੋਲਾ ਪਾ ਕੇ ਇਹ ਉਸ ਦੇ ਆਸਣ 'ਤੇ ਬੈਠਾ ਸੀ ਤੇ ਹਨੇਰੀ ਰਾਤ ਵਿਚ ਬੰਦਾ ਸਿੰਘ ਵੈਰੀ ਦੀਆਂ ਸਫ਼ਾਂ ਚੀਰਦਾ ਲੋਹਗੜ੍ਹ ਦੇ ਕਿਲ੍ਹੇ ਵਿਚੋਂ ਨਿਕਲ ਗਿਆ ਸੀ। ੧੧ ਦਸੰਬਰ ੧੭੧੦ ਈਸਵੀ ਨੂੰ ਜਦੋਂ ਅਮੀਰ ਖ਼ਾਂ ਨੇ ਗੁਲਾਬ ਸਿੰਘ ਨੂੰ ਗ੍ਰਿਫ਼ਤਾਰ ਕੀਤਾ ਸੀ ਤਾਂ ਉਸ ਸਮਝਿਆ ਸੀ ਕਿ ਇਹੋ ਬੰਦਾ ਸਿੰਘ ਹੈ। ਉਸ ਨੇ ਬਹੁਤ ਖ਼ੁਸ਼ੀ ਮਨਾਈ, ਪਰ ਜਦੋਂ ਚੰਗੀ ਤਰ੍ਹਾਂ ਪਛਾਣ ਕੀਤੀ ਗਈ ਤਾਂ ਪਤਾ ਲੱਗਾ ਕਿ ਇਹ ਤਾਂ ਬੰਦਾ ਸਿੰਘ ਨਹੀਂ। ਉਸ ਨੂੰ ਬਹੁਤ ਮਾਯੂਸੀ ਹੋਈ ਅਤੇ ਬਹਾਦਰ ਸ਼ਾਹ ਗ਼ੁੱਸੇ ਨਾਲ ਅੱਗ-ਭਬੂਕਾ ਹੋ ਗਿਆ। ਬਾਦਸ਼ਾਹ ਨੇ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰਨ ਦਾ ਹੁਕਮ ਪਹਾੜੀ ਰਾਜਿਆਂ ਨੂੰ ਭੇਜਿਆ ਤੇ ਗੁਲਾਬ ਸਿੰਘ ਨੂੰ ਉਸੇ ਵੇਲੇ ਪਿੰਜਰੇ ਵਿਚ ਬੰਦ ਕਰ ਦਿੱਤਾ ਗਿਆ। ਪਿੰਜਰੇ ਦੀ ਕੈਦ ਵਿਚ ਵੀ ਸਿੰਘ ਜੀ ਨਿਰਭਉ ਰਹਿਣ ਲੱਗੇ, ਅਤੇ ਸਦਾ ਸਮਾਧੀ ਵਿਚ ਜੁੜੇ ਰਹਿੰਦੇ।

ਰਾਜਾ ਭੂਪ ਪ੍ਰਕਾਸ਼ ਸੁਹਾਵਣੇ ਵਾਯੂ-ਮੰਡਲ ਵਿਚ ਪਲਿਆ ਹੋਇਆ ਗੱਭਰੂ ਸੀ। ਉਸ ਨੇ ਰਣਵਾਸ ਤੋਂ ਬਾਹਰ ਕਦੀ ਰਾਤ ਨਹੀਂ ਸੀ ਕੱਟੀ। ਸਿਆਲ ਨੂੰ ਉਸ ਦਾ ਕਮਰਾ ਗਰਮੀ ਨਾਲ ਭੱਖ ਰਿਹਾ ਹੁੰਦਾ ਸੀ ਤੇ ਗਰਮੀਆਂ ਨੂੰ ਹਿਮਾਲਾ ਦੀ ਬਰਫ਼ਾਨੀ ਹਵਾ ਨਾਲ ਠੰਢਾ-ਠਾਰ ਕੀਤਾ ਹੁੰਦਾ ਸੀ। ਜ਼ਿੰਦਗੀ ਨੂੰ ਸੁਹਣੇ ਤੇ ਸੁਆਦਲੇ ਢੰਗਾਂ ਨਾਲ ਉਸ ਨੇ ਮਾਣਿਆ ਹੋਇਆ ਸੀ ਅਤੇ ਦੁੱਖਾਂ ਦੀ ਦੁਨੀਆ ਉਸ ਨੇ ਨਹੀਂ ਸੀ ਦੇਖੀ ਹੋਈ। ਉਸ ਨੇ ਨਾ ਕਦੇ ਲੰਮੇਰੇ ਪੰਧ ਕੱਟੇ ਸਨ ਤੇ ਨਾ ਹੀ ਅੱਜ ਤਕ ਰਣ-ਤੱਤੇ ਵਿਚ ਤਲਵਾਰ ਵਾਹੀ ਸੀ। ਉਸ ਦੀ ਪਰਜਾ ਸੁਖੀ ਵਸਦੀ ਸੀ ਤੇ ਉਹ ਆਪ ਸੁਖ ਦੀ ਨੀਂਦੇ ਸੌਂਦਾ ਸੀ। ਇਹ ਕੁਦਰਤੀ ਗੱਲ ਹੈ ਕਿ ਜਿਸ ਦਾ ਤਨ ਸੁਹਲ ਹੋਵੇ ਤੇ ਜਿਸ ਦਾ ਜੀਵਨ ਸੁਖ ਭੋਗਦਾ ਰਿਹਾ ਹੋਵੇ ਉਸ ਦੀ ਆਤਮਾ ਐਨੀ ਬਲਵਾਨ ਨਹੀਂ ਹੁੰਦੀ। ਤਨ ਦੇ ਦੁਖੜੇ ਮਨ ਨੂੰ ਤਕੜਿਆਂ ਕਰਦੇ ਹਨ, ਤਕਲੀਫ਼ਾਂ ਜੀਵਨ ਨੂੰ ਸੁਧਾਰਦੀਆਂ ਹਨ ਅਤੇ ਅੱਖਾਂ 'ਚੋਂ ਨਿਕਲੇ ਅੱਥਰੂ ਆਤਮਾ ਦੀ ਮੈਲ ਧੋਂਦੇ ਹਨ।

ਰਾਣੇ ਭੂਪ ਪ੍ਰਕਾਸ਼ ਨੂੰ ਪਹਿਲੇ ਦਿਨ ਹੀ ਪਿੰਜਰੇ ਨੇ ਉਦਾਸ ਕਰ ਦਿੱਤਾ। ਉਸ ਦੀ ਮਾਨਸਿਕ ਅਵਸਥਾ ਨੀਵੀਂ ਹੋਈ। ਭੈ ਉਸ ਦੀ ਦਲੇਰੀ ਨੂੰ ਨੱਪ ਖਲੋਤਾ

ਅਤੇ ਮੁਗ਼ਲ ਦੀ ਤਲਵਾਰ ਉਸ ਨੂੰ ਕਾਲ ਦਾ ਸੁਨੇਹਾ ਜਾਪੀ। ਭਾਵੇਂ ਉਸ ਦੀ ਮਾਤਾ ਨੇ ਬੀਰ ਗਾਥਾ ਸੁਣਾ ਸੁਣਾ ਕੇ ਉਸ ਨੂੰ ਬਹਾਦਰ ਤੇ ਦਲੇਰ ਬਣਾਉਣ ਦਾ ਯਤਨ ਕੀਤਾ ਹੋਇਆ ਸੀ, ਫਿਰ ਵੀ ਉਹ ਡੋਲ ਗਿਆ। ਕਿਸੇ ਗਿਆਨ ਜਾਂ ਅਸੂਲ ਦੇ ਸੁਣਨ ਨਾਲ ਜੀਵਨ ਨਹੀਂ ਬਣਦਾ, ਸਗੋਂ ਅਮਲ ਜੀਵਨ ਬਣਾਉਂਦਾ ਹੈ। ਤਦੇ ਸਿਆਣੇ ਆਖਦੇ ਹਨ ਕਿ ਕਰਨੀ ਪ੍ਰਧਾਨ ਹੁੰਦੀ ਹੈ।

ਦੂਸਰੇ ਦਿਨ ਜਦੋਂ ਬਖ਼ਸ਼ੀ ਗੁਲਾਬ ਸਿੰਘ ਦੇ ਪਿੰਜਰੇ ਵਿਚ ਉਸ ਨੂੰ ਵੀ ਬੰਦ ਕੀਤਾ ਗਿਆ ਤਾਂ ਉਸ ਦੀ ਕਮਜ਼ੋਰ ਆਤਮਾ ਉੱਚੀ ਉਠਣ ਲੱਗੀ। ਇਕ ਸੰਤ-ਸਿਪਾਹੀ ਦੀ ਸੰਗਤ ਦਾ ਪਵਿੱਤਰ ਅਸਰ ਉਸ ਦੇ ਜੀਵਨ 'ਤੇ ਪੈਣ ਲੱਗਾ, ਕਿਉਂਕਿ ਗੁਲਾਬ ਸਿੰਘ ਕਸ਼ਟਾਂ ਦੀ ਭੱਠੀ ਵਿਚ ਪੈ ਕੇ ਆਪਣੇ ਆਪ ਨੂੰ ਕੁੰਦਨ ਕਰ ਬੈਠਾ ਸੀ। ਸਤਿਗੁਰੂ ਦੀ ਮਿਹਰ ਅਤੇ ਅਕਾਲ ਪੁਰਖ ਦੀ ਯਾਦ ਨੇ ਉਸ ਨੂੰ ਪਾਰਸ ਬਣਾ ਦਿੱਤਾ ਸੀ। ਪਾਰਸ ਲੋਹੇ ਨੂੰ ਸੋਨਾ ਬਣਾ ਦੇਂਦਾ ਹੈ। ਇਹ ਗੱਲ ਇੱਥੇ ਵੀ ਸੱਚ ਸਾਬਤ ਹੋਈ ਅਤੇ ਉੱਚੇ ਜੀਵਨ ਦੀ ਸੰਗਤ ਵਿਚ ਰਾਣਾ ਭੂਪ ਪ੍ਰਕਾਸ਼ ਨਿਰਭੈ ਤੇ ਸੱਚਾ ਦੇਸ਼-ਭਗਤ ਬਣ ਗਿਆ। ਸੁਖ-ਰਹਿਣੇ ਜੀਵਨ ਨੂੰ ਬਤੀਤ ਕਰਨ ਦਾ ਖ਼ਿਆਲ ਉਸ ਦੀ ਆਤਮਾ 'ਚੋਂ ਨਿਕਲ ਗਿਆ। ਉਸ ਦੇ ਮਨ ਦੀਆਂ ਕਮਜ਼ੋਰੀਆਂ ਤੇ ਭੁੱਖਾਂ ਮਿਟ ਗਈਆਂ ਅਤੇ ਬਦੇਸ਼ੀ ਰਾਜ ਦੀਆਂ ਆਪ-ਹੁਦਰੀਆਂ ਕਾਰਵਾਈਆਂ ਦੀ ਉਸ ਨੂੰ ਸੋਝੀ ਹੋ ਆਈ।

ਭਾਈ ਗੁਲਾਬ ਸਿੰਘ ਨੇ ਰਾਣੇ ਨੂੰ ਮਨ ਤੇ ਤਨ ਦੀ ਹਾਲਤ ਦਾ ਫ਼ਰਕ ਸਮਝਾਇਆ। ਗੁਰੂ ਜੀ ਪਾਸੋਂ ਸੁਣੇ ਤੇ ਜੀਵਨ ਵਿਚ ਕਮਾਏ ਗਿਆਨ ਨੂੰ ਉਸ ਤਾਈਂ ਪਰਗਟ ਕੀਤਾ। ਜਦੋਂ ਰਾਜੇ ਇਹ ਸੁਆਲ ਕੀਤਾ, "ਸਿੰਘ ਜੀ! ਇਹ ਦੱਸੋ ਕਿ ਗੁਰੂ ਅਰਜਨ ਦੇਵ ਜੀ ਨੇ ਤੱਤੀ ਲੋਹ 'ਤੇ ਕਿਵੇਂ ਚੌਕੜੀ ਮਾਰੀ ਅਤੇ ਦੇਗ ਵਿਚ ਉਬਲ ਕੇ ਵੀ ਦੁਖ ਕਿਉਂ ਨਹੀਂ ਸੀ ਪ੍ਰਤੀਤ ਕੀਤਾ ? ਇਸ ਵਿਚ ਕੀ ਰਮਜ਼ ਹੈ ?" ਤਾਂ ਭਾਈ ਸਾਹਿਬ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਪਵਿੱਤਰ ਬਾਣੀ ਸੁਣਾ ਕੇ ਦਸਿਆ :

**ਤੂੰ ਮੇਰੋ ਪਿਆਰੋ ਤਾ ਕੈਸੀ ਭੂਖਾ॥**
**ਤੂੰ ਮਨਿ ਵਸਿਆ ਲਗੈ ਨ ਦੂਖਾ॥** *(ਆਸਾ ਮ: ੫, ਪੰਨਾ ੩੭੬)*

ਦੁਖ-ਸੁਖ ਮਨ ਪਰਤੀਤ ਕਰਦਾ ਹੈ। ਸਰੀਰ ਤਾਂ ਮਿੱਟੀ ਹੈ। ਇਸ ਸਰੀਰ ਦੇ ਅੰਦਰ

ਵਸਦੀ 'ਜੋਤਿ' ਕਰਕੇ ਹੀ ਇਹ ਉਜਾਗਰ ਹੈ। ਜੇ ਮਨ ਸਰੀਰ ਦੀ ਸਾਧਨਾ ਵਿਚ ਭਟਕ ਰਿਹਾ ਹੋਵੇ ਤਾਂ ਦੁਖ-ਸੁਖ ਵਿਆਪਦੇ ਹਨ; ਪਰ ਜੇ ਮਨ ਜੋਤਿ ਵਿਚ ਲੀਨ ਹੋ ਕੇ ਵਿਸਮਾਦ ਵਿਚ ਪੁੱਜਾ ਹੋਵੇ ਤਾਂ ਸਰੀਰਕ ਦੁਖ-ਸੁਖ ਉਸਨੂੰ ਮਹਿਸੂਸ ਹੀ ਨਹੀਂ ਹੁੰਦੇ। ਮਹਾਂਪੁਰਖ ਅਕਾਲ ਪੁਰਖ ਨਾਲ ਜੁੜ ਕੇ ਦੇਹ ਤੋਂ ਬਿਦੇਹ ਹੁੰਦੇ ਹਨ ਅਤੇ ਉਹ ਸੱਚੇ ਨਾਮ ਦੇ ਅਨੰਦ ਵਿਚ ਵਿਗਸ ਰਹੇ ਹੁੰਦੇ ਹਨ। ਉਨ੍ਹਾਂ ਦੀ ਆਤਮਾ ਨੂੰ ਤੱਤੀਆਂ ਤਵੀਆਂ ਅਤੇ ਉਬਲਦੀਆਂ ਦੇਗਾਂ ਦੇ ਸੇਕ ਪੋਹ ਹੀ ਨਹੀਂ ਸਕਦੇ। ਉਹ ਫ਼ੁਰਮਾਂਦੇ ਹਨ :

**ਤਪਤਿ ਮਾਹਿ ਠਾਢਿ ਵਰਤਾਈ॥ ਅਨਦੁ ਭਇਆ ਦੁਖ ਨਾਠੇ ਭਾਈ॥**
**ਜਨਮ ਮਰਨ ਕੇ ਮਿਟੇ ਅੰਦੇਸੇ॥ ਸਾਧੂ ਕੇ ਪੂਰਨ ਉਪਦੇਸੇ॥**
**ਭਉ ਚੂਕਾ ਨਿਰਭਉ ਹੋਇ ਬਸੇ॥ ਸਗਲ ਬਿਆਧਿ ਮਨ ਤੇ ਖੈ ਨਸੇ॥**
**ਜਿਸ ਕਾ ਸਾ ਤਿਨਿ ਕਿਰਪਾ ਧਾਰੀ॥ ਸਾਧ ਸੰਗਿ ਜਪਿ ਨਾਮੁ ਮੁਰਾਰੀ॥**

*(ਗਉੜੀ ਸੁਖਮਨੀ, ਪੰਨਾ ੨੮੭)*

ਇਉਂ ਸਤਿਗੁਰੂ ਜੀ ਦੀ ਅੰਮ੍ਰਿਤ-ਮਈ ਬਾਣੀ ਨੂੰ ਸੁਣ ਕੇ ਰਾਜਾ ਪ੍ਰਭੂ-ਸਿਮਰਨ ਵੱਲ ਖਿਚਿਆ ਗਿਆ ਅਤੇ ਉਸ ਦੀ ਸੁਰਤੀ ਉੱਚੇ ਮੰਡਲਾਂ ਵਿਚ ਉਡਾਰੀਆਂ ਲੈਣ ਲੱਗੀ। ਉਹ ਸੋਚਣ ਲੱਗਾ ਕਿ ਜੇ ਸਾਹਿਬਜ਼ਾਦਿਆਂ ਦੀਆਂ ਕੋਮਲ ਨਿੱਕੀਆਂ ਜਿੰਦੜੀਆਂ ਧਰਮ, ਦੇਸ਼, ਕੌਮ ਅਤੇ ਸ੍ਵੈ-ਸਤਿਕਾਰ ਵਾਸਤੇ ਸ਼ਹੀਦ ਹੋ ਕੇ ਵੱਡੇ ਵੱਡੇ ਸਾਕੇ ਕਰ ਸਕਦੀਆਂ ਹਨ, ਤਾਂ ਮੈਂ ਕੀ ਚੀਜ਼ ਹਾਂ। ਮੈਨੂੰ ਵੀ ਭੁੱਖ-ਤ੍ਰੇਹ, ਠੰਢ-ਤਾਪ ਤੇ ਦੁੱਖ-ਕਲੇਸ਼ ਝੱਲ ਕੇ ਦੇਸ਼ ਨੂੰ ਅਜ਼ਾਦ ਕਰਾਉਣਾ ਚਾਹੀਦਾ ਹੈ। ਉਸ ਦੀ ਦਿਨੋ-ਦਿਨ ਗੁਰਬਾਣੀ ਤੇ ਗੁਰੂ ਘਰ ਨਾਲ ਸ਼ਰਧਾ ਵਧਦੀ ਗਈ; ਅਕਾਲ ਪੁਰਖ ਦੀ ਹੋਂਦ 'ਤੇ ਨਿਸਚਾ ਪੱਕਾ ਹੁੰਦਾ ਗਿਆ। ਕਿਸੇ ਵਾਸਤੇ ਕੁਝ ਕਰਨ ਦੀ ਤੜਪ ਰਾਣੇ ਦੇ ਹਿਰਦੇ ਵਿਚ ਪ੍ਰਬਲ ਹੋ ਉਠੀ; ਤਰਸ ਤੇ ਦਰਦ ਅੱਥਰੂ ਬਣ ਗਏ; ਹੋਰਨਾਂ ਲਈ ਆਪੇ ਦਾ ਤਿਆਗ ਆ ਗਿਆ; ਜੀਵਨ ਦੀਆਂ ਲੋੜਾਂ ਘੱਟ ਗਈਆਂ; ਮਨ ਦੀ ਤੜਫਣਾ ਮੱਠੀ ਹੋ ਗਈ। ਸੀਖਾਂ ਨਾਲ ਢੋ ਲਾ ਕੇ ਪਿੰਜਰੇ ਵਿਚ ਬੈਠਿਆਂ ਹੀ ਹੁਣ ਉਸ ਨੂੰ ਨੀਂਦ ਆਉਣ ਲੱਗ ਪਈ। ਉਹੋ ਨੀਂਦ, ਜੋ ਪਹਿਲਾਂ ਰੇਸ਼ਮੀ ਤੇ ਮਖ਼ਮਲੀ ਗਦੇਲਿਆਂ 'ਤੇ ਨਹੀਂ ਸੀ ਆਉਂਦੀ। ਮੁਗ਼ਲ ਸਿਪਾਹੀਆਂ ਦੇ ਜ਼ੁਲਮ ਤੇ ਧੱਕੇ ਦੇਖ ਕੇ ਉਸ ਦੀ ਆਤਮਾ ਅਤੀ ਦੁਖੀ ਹੁੰਦੀ ਸੀ।

ਹਾਂ, ਰਾਜਾ ਭੂਪ ਪ੍ਰਕਾਸ਼ ਗੁਲਾਬ ਸਿੰਘ ਦੀ ਸੰਗਤ ਕਰਕੇ ਪੂਰਨ ਸੰਤ-ਸਿਪਾਹੀ ਬਣ ਗਿਆ। ਭਾਰਤ ਮਾਤਾ ਨੂੰ ਅਜਿਹੀਆਂ ਰੂਹਾਂ ਦੀ ਹੀ ਲੋੜ ਹੁੰਦੀ ਹੈ, ਤੇ ਉੱਚੀਆਂ ਆਤਮਾਵਾਂ ਹੀ ਭਾਰਤਵਰਸ਼ ਦੀਆਂ ਬਿਪਤਾਂ ਕੱਟਦੀਆਂ ਹਨ।

ਹੱਥ ਪਿਆਲਾ ਤੇ ਸ਼ਰਾਬ ਦੀ ਭਰੀ ਸੁਰਾਹੀ ਲੈ ਕੇ ਰਾਜਾ ਉਦੈਤ ਸਿਹੁੰ ਬੰਧੇਲਾ ਜਦੋਂ ਗੁਲਾਬ ਸਿੰਘ ਤੇ ਭੂਪ ਪ੍ਰਕਾਸ਼ ਦੇ ਪਿੰਜਰੇ ਕੋਲ ਆਇਆ ਤਾਂ ਅੱਗੇ ਉਹ ਚੌਕੜੀਆਂ ਮਾਰ ਕੇ ਦਾਤਾਰ ਦੀ ਯਾਦ ਵਿਚ ਜੁੜੇ ਬੈਠੇ ਸਨ। ਉਨ੍ਹਾਂ ਦੀਆਂ ਬਿਰਤੀਆਂ ਉੱਚੇ ਮੰਡਲਾਂ ਵਿਚ ਪੁੱਜੀਆਂ ਹੋਈਆਂ ਸਨ ਅਤੇ ਮਨ ਤੇ ਤਨ ਵਿਸਮਾਦ ਵਿਚ ਲੀਨ। ਨੈਣ ਮੁੰਦੇ ਹੋਏ ਤੇ ਬੁੱਲ੍ਹ ਫਰਕ ਰਹੇ ਸਨ। ਲੂੰ ਲੂੰ ਵਿਚੋਂ 'ਵਾਹਿਗੁਰੂ' ਦੀ ਧੁਨੀ ਉੱਠ ਰਹੀ ਸੀ। ਇਹ ਰੱਬੀ ਜੀਊੜੇ ਤਾਂ ਅਰਸ਼ੀ ਸੁਖ ਵਿਚ ਮਸਤ ਸਨ, ਪਰ ਉਧਰ ਭ੍ਰਿਸ਼ਟ ਆਤਮਾ ਰਾਜਾ ਉਦੈਤ ਸਿਹੁੰ ਸੀ, ਜੋ ਸ਼ਰਾਬ ਦੇ ਲੋਰ ਵਿਚ ਨੀਮ-ਪਾਗਲ ਹੋਇਆ ਪਿਆ ਸੀ। ਉਸ ਨੇ ਕੋਲ ਪੁੱਜ ਕੇ ਇਨ੍ਹਾਂ ਦੀਆਂ ਸਮਾਧੀਆਂ ਉਚਾਟ ਕਰ ਦਿੱਤੀਆਂ।

"ਰਾਜਾ ਭੂਪ ਪ੍ਰਕਾਸ਼!" ਉਦੈਤ ਸਿਹੁੰ ਦੀ ਅਵਾਜ਼ ਸੀ, "ਕਿਉਂ ਜੁਆਨੀ ਨੂੰ ਭੰਗ ਦੇ ਭਾੜੇ ਗੁਆ ਰਿਹਾ ਏਂ? ਆ, ਤੂੰ ਆਖੇ ਲੱਗ ਜਾ, ਜੀਵਨ ਦਾ ਇਹ ਸੁਨਹਿਰੀ ਸਮਾਂ ਗੁਆਚਾ ਹੱਥ ਨਹੀਂ ਆਉਣਾ। ਸਿਆਣੇ ਆਖਦੇ ਹੁੰਦੇ ਨੇ ਕਿ ਹੁਸਨ, ਜਵਾਨੀ ਤੇ ਮਾਪੇ ਇਕ ਵਾਰ ਗਏ ਮੁੜ ਨਹੀਂ ਮਿਲਦੇ। ਲੈ, ਮੇਰੇ ਹੱਥੋਂ ਜੀਵਨ ਦੀ ਨਵੀਂ ਖ਼ੁਸ਼ੀ ਦਾ ਜਾਮ ਪੀ ਲੈ। ਤੇਰੀ ਜੁਆਨੀ 'ਤੇ ਮੈਨੂੰ ਤਰਸ ਆ ਰਿਹਾ ਹੈ। ਹਮੀਦ ਖ਼ਾਂ ਨੇ ਤਾਂ ਤੇਰੀ ਮੌਤ ਦਾ ਹੁਕਮ ਲੈ ਲਿਆ ਸੀ, ਉਸ ਹੁਕਮ ਨੂੰ ਮੈਂ......ਇਕ ਲਾਲਚ ਦੇ ਕੇ ਰੋਕਿਆ ਏ।"

ਰਾਜਾ ਭੂਪ ਪ੍ਰਕਾਸ਼ ਤੇ ਗੁਲਾਬ ਸਿੰਘ ਚੁੱਪ-ਚਾਪ ਉਸ ਦੀ ਬਿਖੜੀ ਸੂਰਤ ਵੱਲ ਵੇਖਦੇ ਰਹੇ, ਤੇ ਉਸ ਨੂੰ ਸੁਣਦੇ ਰਹੇ। ਸ਼ਰਾਬ ਦੀ ਬਦ-ਬੂ ਨੇ ਪਿੰਜਰੇ ਦੇ ਵਾਯੂ-ਮੰਡਲ ਨੂੰ ਖ਼ਰਾਬ ਕਰ ਦਿੱਤਾ। ਦੋਵੇਂ ਬੜੇ ਪ੍ਰੇਸ਼ਾਨ ਹੋਏ, ਉਨ੍ਹਾਂ ਦੇ ਸਾਹ ਘੁੱਟੇ ਗਏ। ਉਨ੍ਹਾਂ ਦੀਆਂ ਆਤਮਾਵਾਂ ਆਖ ਰਹੀਆਂ ਸਨ— "ਇਹ ਦੁਸ਼ਟ ਇਸ ਸ਼ਰਾਬੀ ਦੀ ਹਾਲਤ ਵਿਚ ਉਨ੍ਹਾਂ ਦੇ ਕੋਲ ਕਿਉਂ ਆਇਆ? ਇਕ ਦੇਸ਼-ਧ੍ਰੋਹੀ ਦੇ ਮੱਥੇ ਲੱਗਣਾ ਵੀ ਮਹਾਂ-ਪਾਪ ਹੈ।"

ਰਾਜਾ ਭੂਪ ਪ੍ਰਕਾਸ਼ ਨਾ ਰਹਿ ਸਕਿਆ। ਉਸ ਨੇ ਰਾਜਾ ਉਦੈਤ ਸਿਹੁੰ ਨੂੰ ਆਖਿਆ, "ਸਾਡੇ ਹਾਲ 'ਤੇ ਮਿਹਰ ਕਰੋ, ਨਾ ਸਾਨੂੰ ਜੀਵਨ ਦੀ ਖ਼ਾਹਸ਼ ਤੇ ਨਾ ਮਰਨ ਦਾ ਡਰ। ਜਿਸ ਹਾਲਤ ਵਿਚ ਤੁਸੀਂ ਸਾਡੇ ਕੋਲ ਆਏ ਓ, ਮੁੜ ਇਸ ਤਰ੍ਹਾਂ ਨਾ ਆਉਣਾ।"

"ਉਹੋ! ਸੁਰਾਹੀ ਵਿਚ ਗੰਗਾ-ਜਲ ਹੈ, ਇਹ ਉਹੋ ਸੋਮ-ਰਸ ਹੈ, ਜਿਸ ਨੂੰ ਦੇਵਤੇ ਪੀਂਦੇ ਰਹੇ ਹਨ। ਇਕ ਵਾਰ ਪੀ ਕੇ ਦੇਖੋ! ਹੱਛਾ, ਇਹਨੂੰ ਪਰੇ ਰੱਖ ਦੇਂਦਾ ਹਾਂ। ਮੈਂ ਤੇਰੇ ਨਾਲ ਇਕ ਹੋਰ ਗੱਲ ਕਰਨ ਆਇਆ ਹਾਂ।" ਰਾਜੇ ਉਦੈਤ ਸਿਹੁੰ ਨੇ ਆਖਿਆ।

"ਤੇਰੀ ਇਸ ਹਾਲਤ ਵਿਚ ਮੈਂ ਕੋਈ ਗੱਲ ਕਰਨ ਨੂੰ ਤਿਆਰ ਨਹੀਂ," ਭੂਪ ਪ੍ਰਕਾਸ਼ ਨੇ ਉੱਤਰ ਦਿੱਤਾ, "ਸ਼ਰਾਬੀ ਤੇ ਪਾਗਲ ਵਿਚ ਕੋਈ ਫ਼ਰਕ ਨਹੀਂ ਹੁੰਦਾ, ਅਤੇ ਪਾਗਲ ਦੀਆਂ ਗੱਲਾਂ ਦਾ ਕੋਈ ਸਿਰ ਪੈਰ ਨਹੀਂ ਹੁੰਦਾ।"

"ਮੈਂ ਬਹੁਤੀ ਨਹੀਂ ਪੀਤੀ! ਮੈਂ ਹੋਸ਼ ਵਿਚ ਹਾਂ। ਹਮੀਦ ਖ਼ਾਂ ਨੇ ਆਖਿਆ ਹੈ ਕਿ ਤੈਨੂੰ ਮੌਤੋਂ ਬਚਾਉਣ ਦੇ ਨਾਲ ਹੀ ਇਕ ਤਕੜੀ ਰਿਆਸਤ ਹੋਰ ਵੀ ਬਾਦਸ਼ਾਹ ਕੋਲੋਂ ਲੈ ਦੇਣਗੇ ਜੇ ਤੂੰ...।" ਰਾਜਾ ਉਦੈਤ ਸਿਹੁੰ ਪੂਰੀ ਗੱਲ ਨਾ ਕਰ ਸਕਿਆ ਤੇ ਰਾਜਾ ਭੂਪ ਪ੍ਰਕਾਸ਼ ਵੱਲ ਦੇਖਣ ਲੱਗ ਪਿਆ।

"ਜੇ ਕੀ ?" ਭੂਪ ਪ੍ਰਕਾਸ਼ ਨੇ ਪੁੱਛਿਆ।

"ਗੱਲ ਵੱਡੀ ਏ! ਪਰ ਕਰਨੀ ਵੀ ਪੈ ਰਹੀ ਹੈ, ਸਿਰਫ਼ ਤੇਰੀ ਜਾਨ ਬਦਲੇ। ਤੂੰ ਮੇਰਾ ਹਿੰਦੂ ਭਰਾ ਹੈਂ...ਨਹੀਂ...ਰਾਜਪੂਤ ਹੈਂ! ਮੈਂ ਵੀ ਰਾਜਪੂਤ ਹੋਇਆ।...ਆਪਣੇ ਭਰਾ ਦੀ ਜਾਨ ਬਚਾਉਣ ਵਾਸਤੇ ਜੋ ਵੀ ਵਸੀਲਾ ਵਰਤਣਾ ਪਵੇ, ਵਰਤ ਲਈਦਾ ਹੈ...ਨਾਲੇ ਬਾਦਸ਼ਾਹ ਨਾਲ ਸਾਡਾ ਮੁਕਾਬਲਾ ਕੀ, ਅਸੀਂ ਗ਼ੁਲਾਮ ਹਿੰਦੂ...ਅਕਲ ਤੇ ਬਲ ਵਿਚ ਥੋੜ੍ਹੇ...!" ਰਾਜਾ ਉਦੈਤ ਸਿਹੁੰ ਅਸਲ ਗੱਲ ਕਰਨ ਤੋਂ ਝਿਜਕਦਾ ਸੀ ਤੇ ਹੋਰ ਇਧਰ ਉਧਰ ਦੀਆਂ ਅਲ-ਵਲੱਲੀਆਂ ਮਾਰੀ ਜਾਂਦਾ ਸੀ। ਭੂਪ ਪ੍ਰਕਾਸ਼ ਖਿਝ ਗਿਆ ਅਤੇ ਉਸ ਤੋਂ ਛੇਤੀ ਜਾਨ ਛੁਡਾਉਣੀ ਚਾਹੁੰਦਾ ਸੀ। ਪੁੱਛਿਆ, "ਦੱਸ ਨਾ, ਜੋ ਆਖਣਾ ਈਂ ਆਖ, ਤੇ ਏਥੋਂ ਤੁਰਦਾ ਹੋ।"

"ਮੈਂ ਆਖਦਾ ਹਾਂ," ਰਾਜਾ ਉਦੈਤ ਸਿਹੁੰ ਬੋਲਿਆ, "ਮੈਨੂੰ ਘੁੱਟ ਪੀ ਲੈਣ ਦੇ!" ਏਨਾ ਆਖ ਕੇ ਉਸ ਨੇ ਸੁਰਾਹੀ ਵਿਚੋਂ ਸ਼ਰਾਬ ਦਾ ਪਿਆਲਾ ਭਰਿਆ ਤੇ

ਗਟਾ-ਗਟ ਪੀ ਗਿਆ। ਮੂੰਹ ਪੂੰਝ ਕੇ ਬੋਲਿਆ, "ਮੈਂ ਆਖਦਾ ਹਾਂ, ਨਹੀਂ, ਹਮੀਦ ਖ਼ਾਂ ਆਖਦਾ ਸੀ ਕਿ ਜੇ ਰਾਜਕੁਮਾਰੀ ਲੀਲ੍ਹਾਵਤੀ ਨੂੰ ਹਮੀਦ ਖ਼ਾਂ ਨਾਲ ਵਿਆਹ ਦਿੱਤਾ ਜਾਏ ਤਾਂ ਭੂਪ ਪ੍ਰਕਾਸ਼ ਦੀ ਜਾਨ ਬਚ ਸਕਦੀ ਹੈ। ਸੋਚ ਲੈ, ਜਾਨ ਬਚਾਉਣ ਲਈ ਕੀ ਕੁਝ ਨਹੀਂ ਕਰਨਾ ਪੈਂਦਾ।"

ਰਾਜਾ ਉਦੈਤ ਸਿਹੁੰ ਨੇ ਇਹ ਗੱਲ ਨਹੀਂ ਸੀ ਕੀਤੀ, ਸਗੋਂ ਰਾਜਾ ਭੂਪ ਪ੍ਰਕਾਸ਼ ਦੇ ਸੀਨੇ ਵਿਚ ਖ਼ੰਜਰ ਖੋਭ ਦਿੱਤਾ ਸੀ। ਉਹ ਇਕ-ਦਮ ਤੜਪ ਉਠਿਆ। ਗ਼ੁੱਸੇ ਨਾਲ ਉਸ ਦਾ ਸਰੀਰ ਕੰਬਣ ਲੱਗਾ, ਉਸ ਦੇ ਚਿਹਰੇ ਦਾ ਰੰਗ ਬਦਲ ਗਿਆ ਤੇ ਅੱਖਾਂ ਵਿਚੋਂ ਅੱਗ ਦੇ ਚੰਗਿਆੜੇ ਨਿਕਲਣ ਲੱਗੇ। ਦੋਹਾਂ ਹੱਥਾਂ ਨਾਲ ਪਿੰਜਰੇ ਦੀਆਂ ਸੀਖਾਂ ਨੂੰ ਫੜ ਕੇ ਤੋੜਨ ਦਾ ਯਤਨ ਕਰਦਾ ਹੋਇਆ ਗਰਜ ਕੇ ਬੋਲਿਆ, "ਅਕ੍ਰਿਤਘਣ ! ਦੇਸ਼-ਧ੍ਰੋਹੀ ! ਮੁਗ਼ਲਾਂ ਦੇ ਜੂਠੇ ਟੁਕੜਿਆਂ 'ਤੇ ਪਲਣ ਵਾਲੇ ਹਲਕਾਏ ਕੁੱਤੇ ! ਇਹ ਗੱਲ ਕਰਨ ਤੋਂ ਪਹਿਲਾਂ ਤੈਨੂੰ ਮੇਰਾ ਸਿਰ ਧੜ ਨਾਲੋਂ ਵੱਖ ਕਰ ਦੇਣਾ ਚਾਹੀਦਾ ਸੀ। ਮੇਰੀਆਂ ਅੱਖਾਂ ਅੱਗੋਂ ਦੂਰ ਹੋ ਜਾ ! ਜੇ ਇਹ ਪਿੰਜਰੇ ਦੀਆਂ ਸੀਖਾਂ ਨਾ ਹੁੰਦੀਆਂ ਤਾਂ ਮੈਂ ਤੇਰੀ ਜ਼ਬਾਨ ਖਿੱਚ ਲੈਂਦਾ।...ਬੇ-ਸ਼ਰਮ, ਪਾਜੀ ! ਕੀ ਤੂੰ ਸਮਝਦਾ ਹੈਂ ਕਿ ਤੇਰੇ ਵਾਂਗ ਸਭ ਦੀ ਮਤ ਮਲੀਨ ਹੋ ਗਈ ਹੈ ? ਤੂੰ ਧੀ ਤੇ ਭੈਣ ਤੁਰਕਾਂ ਦੇ ਘਰੀਂ ਦੇ ਕੇ ਅਜੇ ਵੀ ਆਪਣੇ ਆਪ ਨੂੰ ਰਾਜਪੂਤ ਸਮਝਦਾ ਹੈਂ ? ਸ਼ਰਮ ਕਰ ! ਇਹ ਸ਼ਰਾਬ ਨਹੀਂ ਪੀ ਰਿਹਾ, ਸਗੋਂ ਆਪਣੀ ਧੀ ਤੇ ਭੈਣ ਦਾ ਲਹੂ ਪੀ ਰਿਹਾ ਹੈਂ।...ਪਾਪੀਆ, ਤੈਨੂੰ ਤਾਂ ਕੋਈ ਨਰਕ ਵੀ ਨਹੀਂ ਝੱਲ ਸਕੇਗਾ। ਚਲਿਆ ਜਾ ! ਬੇ-ਈਮਾਨਾ, ਬੇ-ਸ਼ਰਮਾ......ਚਲਿਆ ਜਾਹ !"

ਗ਼ੁੱਸੇ ਨਾਲ ਪਾਗਲ ਹੋ ਕੇ ਇਉਂ ਅਣਖੀ ਬੀਰ ਰਾਜਾ ਭੂਪ ਪ੍ਰਕਾਸ਼ ਬੋਲੀ ਗਿਆ। ਦੋਹਾਂ ਮੁੱਠਾਂ ਵਿਚ ਪਿੰਜਰੇ ਦੀਆਂ ਦੋ ਸੀਖਾਂ ਘੁੱਟੀਆਂ ਹੋਈਆਂ ਸਨ। ਉਨ੍ਹਾਂ ਨੂੰ ਐਨੇ ਜ਼ੋਰ ਨਾਲ ਖਿਚਿਆ ਕਿ ਉਹ ਚੌੜੀਆਂ ਹੋ ਗਈਆਂ। ਉਹਦੀਆਂ ਅੱਖਾਂ ਵਿਚੋਂ ਉਹ ਚੰਗਿਆੜੇ ਨਿਕਲ ਰਹੇ ਸਨ, ਜੋ ਭਾਰਤ ਦੇ ਗ਼ਦਾਰਾਂ, ਅਕ੍ਰਿਤਘਣਾਂ, ਅਤੇ ਦੁਰਾਚਾਰੀਆਂ ਨੂੰ ਸਾੜ ਕੇ ਸੁਆਹ ਕਰ ਸਕਦੇ ਸਨ। ਆਹ ! ਸ਼ੇਰ ਪਿੰਜਰੇ ਵਿਚ ਬੰਦ ਨਾ ਹੁੰਦਾ ਤਾਂ ਅੱਜ ਇਸ ਭ੍ਰਿਸ਼ਟ-ਬੁੱਧੀ ਉਦੈਤ ਸਿਹੁੰ ਨੂੰ ਹਰਨਾਕਸ਼ ਵਾਂਗ ਚੀਰ ਕੇ ਸੁੱਟ ਦਿੰਦਾ।

ਉਦੈਤ ਸਿਹੁੰ ਨੂੰ ਕੋਈ ਗੱਲ ਨਾ ਅਹੁੜੀ। ਉਹ ਚੁੱਪ ਹੋ ਗਿਆ। ਉਸ ਦਾ ਭੁਲੇਖਾ ਦੂਰ ਹੋ ਗਿਆ। ਉਹ ਸਮਝਦਾ ਸੀ ਕਿ ਪਿੰਜਰੇ ਦੇ ਕਸ਼ਟਾਂ ਨੇ ਸ਼ਾਇਦ

ਭੂਪ ਪ੍ਰਕਾਸ਼ ਨੂੰ ਮਨੁੱਖਤਾ ਤੋਂ ਹੇਠਾਂ ਸੁੱਟ ਦਿੱਤਾ ਹੋਵੇਗਾ; ਮੌਤ ਕੋਲੋਂ ਡਰਦਾ ਹੋਇਆ ਹਮੀਦ ਖ਼ਾਂ ਦੀ ਮੰਦ-ਵਾਸ਼ਨਾ ਨੂੰ ਪੂਰਿਆਂ ਕਰੇਗਾ। ਪਰ ਗੁਲਾਬ ਸਿੰਘ ਦੀ ਸੰਗਤ ਨੇ ਉਸ ਨੂੰ ਇਹ ਤੁਕਾਂ ਯਾਦ ਕਰਾ ਦਿੱਤੀਆਂ ਸਨ:

**ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ ॥**
**ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ ॥** *(ਪੰਨਾ ੧੩੬੫)*

ਤੁਰੇ ਜਾਂਦੇ ਬੇ-ਸ਼ਰਮ ਤੇ ਢੀਠ ਉਦੈਤ ਸਿਹੁੰ ਨੇ ਗਰਜ ਕੇ ਕਿਹਾ, "ਮੈਂ ਦੇਖ ਲਵਾਂਗਾ ਤੇਰੀ ਅਣਖ ਨੂੰ! ਅੱਗੇ ਤੇਰਾ ਲਿਹਾਜ਼ ਕਰਦਾ ਸਾਂ, ਹੁਣ ਤੱਤੀਆਂ ਸਲਾਈਆਂ ਤੇਰੀਆਂ ਅੱਖਾਂ ਵਿਚ ਫਿਰਾਂਦਾ ਹਾਂ। ਅੱਜ ਤੋਂ ਤੈਨੂੰ ਭੁੱਖਾ ਰਖਿਆ ਜਾਏਗਾ। ਮੇਰਾ ਜੋ ਤੂੰ ਨਿਰਾਦਰ ਕੀਤਾ ਹੈ, ਉਸ ਦਾ ਬਦਲਾ ਲਵਾਂਗਾ।"

"ਕੁੱਤੇ, ਤੇਰੀ ਹਾਲਤ ਵੀ ਜੈ ਚੰਦ ਵਾਲੀ ਹੋਵੇਗੀ। ਆਪਣੀ ਮੌਤ ਦਾ ਕਾਰਨ ਤੂੰ ਆਪ ਬਣੇਂਗਾ। ਗ਼ਰੀਬਾਂ ਤੇ ਮਸੂਮਾਂ ਦਾ ਖ਼ੂਨ ਤੇਰੇ ਜੋੜਾਂ ਵਿਚ ਬੈਠੇਗਾ।"

ਤੁਰੇ ਜਾ ਰਹੇ ਉਦੈਤ ਸਿਹੁੰ ਨੂੰ ਗ਼ੁੱਸੇ ਨਾਲ ਹੌਂਕਦਿਆਂ ਹੋਇਆਂ ਭੂਪ ਪ੍ਰਕਾਸ਼ ਨੇ ਆਖਿਆ।

## ੧੦

# ਪਹਾੜੀ ਰਾਜਿਆਂ ਦੀ ਸੋਧ

ਜਿਨ੍ਹਾਂ ਦੇ ਦਿਲ ਵੱਡੇ ਹਨ ਤੇ ਜਿਨ੍ਹਾਂ ਦੀਆਂ ਬਾਹਾਂ ਵਿਚ ਬਲ ਹੈ, ਉਹ ਰਾਜ ਭਾਗ ਤੇ ਸੋਨੇ ਚਾਂਦੀ ਦੇ ਗੁਆਚਣ ਜਾਂ ਖੁਸਣ ਦਾ ਕੋਈ ਅਫ਼ਸੋਸ ਨਹੀਂ ਕਰਦੇ। ਉਹ ਸਦਾ ਫ਼ਤਹਿ ਦੀ ਆਸ 'ਤੇ ਵਧਦੇ ਜਾਂਦੇ ਹਨ। ਬੰਦਾ ਸਿੰਘ ਬਹਾਦਰ ਇਹੋ ਜਿਹੇ ਬਹਾਦਰਾਂ ਵਿਚੋਂ ਇਕ ਸੀ। ਸਰਹੰਦ ਦਾ ਰਾਜ, ਖ਼ਜ਼ਾਨਾ, ਲੋਹਗੜ੍ਹ ਦਾ ਕਿਲ੍ਹਾ ਅਤੇ ਹੋਰ ਸਾਮਾਨ ਖੁਸਣ ਤੇ ਗਵਾਚਣ ਦਾ ਉਸ ਨੂੰ ਰਤਾ ਅਫ਼ਸੋਸ ਨਹੀਂ ਸੀ। ਅਫ਼ਸੋਸ ਸੀ ਤਾਂ ਗੁਰੂ ਜੀ ਦੇ ਬਹੁ-ਮੁਲੇ ਸਿੰਘਾਂ ਦਾ ਸੀ, ਜੋ ਦੇਸ਼ ਤੇ ਧਰਮ ਦੀ ਖ਼ਾਤਰ ਸ਼ਹੀਦੀਆਂ ਪਾ ਗਏ, ਅਤੇ ਇਹ ਉਨ੍ਹਾਂ ਦੇ ਸਸਕਾਰ ਵੀ ਨਾ

ਕਰ ਸਕਿਆ। ਸਰਸਾ ਨਦੀ ਦੇ ਘੱਲੂਘਾਰੇ ਵਾਂਗ ਐਸੀ ਬਿਪਤਾ ਆਈ ਕਿ ਆਪਣੇ ਸੰਗ ਸਾਥ ਸਭ ਵਿਛੜ ਗਏ। ਸਿੰਘ-ਤਾਕਤ ਖੇਰੂੰ ਖੇਰੂੰ ਹੋ ਗਈ। ਉਸ ਨੂੰ ਮੁੜ ਇਕੱਠਿਆਂ ਕਰਨ ਵਿਚ ਹੁਣ ਕੁਝ ਸਮਾਂ ਲੱਗੇਗਾ। ਪਰ ਫਿਰ ਵੀ ਗੁਰੂ ਪੰਥ ਦੀ ਸਦੀਵੀ ਸ਼ਕਤੀ ਵਿਚ ਉਸ ਨੂੰ ਪੂਰਨ ਭਰੋਸਾ ਸੀ। ਉਸ ਭਰੋਸੇ ਨੇ ਹੀ ਉਸ ਦੇ ਦਿਲ ਨੂੰ ਚੜ੍ਹਦੀਆਂ ਕਲਾਂ ਵਿਚ ਰਖਿਆ ਸੀ।

ਇਕ ਬਹੁਤ ਸੁੰਦਰ ਅਸਥਾਨ ਸੀ। ਇਕ ਪਾਸੇ-ਬਰਫ਼ਾਨੀ ਚੋਟੀਆਂ ਵਾਲੇ ਪਰਬਤ ਤੇ ਹਰੀਆਂ ਭਰੀਆਂ ਪਹਾੜੀਆਂ ਸਨ ਤੇ ਦੂਸਰੇ ਪਾਸੇ ਨੀਵੀਆਂ ਖੱਡਾਂ। ਇਨ੍ਹਾਂ ਦੇ ਵਿਚਕਾਰ ਸੁੰਦਰ ਦੂਣ ਸੀ। ਉਸ ਦੀ ਚੌੜਾਈ ਤੇ ਲੰਬਾਈ ਕੋਈ ਤਿੰਨ ਕੁ ਮੁਰੱਬਾ ਮੀਲ ਹੋਵੇਗੀ। ਨਿਰਮਲ ਜਲ ਦੀਆਂ ਕੁਦਰਤੀ ਨਹਿਰਾਂ ਚੱਲ ਰਹੀਆਂ ਸਨ।

ਇਸ ਲਹਿ ਲਹਿ ਕਰਦੀ ਧਰਤੀ ਦੀ ਹਿੱਕ 'ਤੇ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀ ਸਿੰਘ ਡੇਰਾ ਲਾਈ ਬੈਠੇ ਸਨ। ਇਨ੍ਹਾਂ ਸਿੰਘਾਂ ਦੀ ਗਿਣਤੀ ਮਮੂਲੀ ਸੀ ਤੇ ਉਨ੍ਹਾਂ ਵਿਚੋਂ ਵੀ ਬਹੁਤੇ ਜ਼ਖ਼ਮੀ ਸਨ। ਤੀਹ ਕੁ ਘੋੜੇ ਤੇ ਦਸ ਕੁ ਤੰਬੂ ਉਨ੍ਹਾਂ ਦੇ ਕੋਲ ਸਨ। ਤੰਬੂਆਂ ਵਿਚ ਜ਼ਖ਼ਮੀ ਸਿੰਘ ਲੇਟੇ ਹੋਏ ਸਨ। ਉਨ੍ਹਾਂ ਦੀ ਮਲ੍ਹਮ ਪੱਟੀ ਹੋ ਰਹੀ ਸੀ। ਇਕ ਤੰਬੂ ਦੇ ਅੱਗੇ ਬੰਦਾ ਸਿੰਘ ਟਹਿਲ ਰਿਹਾ ਸੀ। ਸੂਰਜ ਦੀਆਂ ਸੁਨਹਿਰੀ ਕਿਰਨਾਂ ਉਸ ਦੇ ਨੂਰੀ ਚਿਹਰੇ ਨੂੰ ਹੋਰ ਰੌਸ਼ਨ ਕਰੀ ਜਾ ਰਹੀਆਂ ਸਨ। ਬੰਦਾ ਸਿੰਘ ਕੁਝ ਸੋਚਦਾ ਹੋਇਆ ਕਦੀ ਏਧਰ ਚਲਾ ਜਾਂਦਾ ਸੀ ਤੇ ਕਦੀ ਉਧਰ। ਮਨ ਅਸ਼ਾਂਤ ਸੀ। ਜੀਵਨ-ਮਨੋਰਥ ਨੂੰ ਪੂਰਾ ਕਰਨ ਵਾਸਤੇ ਕਈ ਵਿਉਂਤਾਂ ਤੇ ਤਦਬੀਰਾਂ ਸੋਚੀਆਂ ਜਾ ਰਹੀਆਂ ਸਨ। ਪਰ ਦੋ-ਟੁਕ ਫ਼ੈਸਲਾ ਨਹੀਂ ਸੀ ਪਿਆ ਹੁੰਦਾ ਕਿ ਕਿਹੜੀ ਵਿਉਂਤ ਨੂੰ ਅਮਲੀ ਜਾਮਾ ਪਹਿਨਾਇਆ ਜਾਏ, ਜਿਸ ਨਾਲ ਕਿ ਪੰਥ ਵਧੇ ਤੇ ਤੁਰਕ-ਰਾਜ ਮੁੱਕੇ।

ਉਸੇ ਵੇਲੇ ਬਾਬਾ ਬਿਨੋਦ ਸਿੰਘ ਉਸ ਦੇ ਕੋਲ ਆਇਆ। 'ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ ਤੇ ਪੁੱਛਿਆ, "ਦੱਸੋ ਜੀ! ਕੀ ਆਗਿਆ ਹੈ?"

ਬੰਦਾ ਸਿੰਘ—"ਮੇਰਾ ਵਿਚਾਰ ਹੈ ਕਿ ਮਾਲਵੇ, ਮਾਝੇ ਤੇ ਰਿਆੜਕੀ ਦੇ ਸਿੰਘਾਂ ਨੂੰ ਚਿੱਠੀਆਂ ਭੇਜ ਦਈਏ, ਉਹ ਸਾਡੇ ਨਾਲ ਆ ਮਿਲਣ। ਪੰਥ ਦਾ ਬਲ ਖਿੱਲਰ ਗਿਆ ਹੈ।"

"ਠੀਕ ਹੈ, ਜੱਥੇਦਾਰ ਜੀ। ਮੈਂ ਵੀ ਇਨ੍ਹਾਂ ਸੋਚਾਂ ਵਿਚ ਸਾਂ ਕਿ ਬਚੇ-ਖੁਚੇ

ਸਿੰਘਾਂ ਨੂੰ ਇਕੱਠਿਆਂ ਕਰਨਾ ਚਾਹੀਦਾ ਹੈ, ਨਹੀਂ ਤੇ ਤੁਰਕ ਚੁਣ ਚੁਣ ਕੇ ਸ਼ਹੀਦ ਕਰ ਦੇਣਗੇ। ਰਾਜ ਭਾਗ ਜਾਣ ਪਿੱਛੋਂ ਹਾਰੀਆਂ ਕੌਮਾਂ ਨਾਲ ਬੁਰਾ ਸਲੂਕ ਹੋਇਆ ਕਰਦਾ ਹੈ।"

"ਬਾਬਾ ਜੀ ਆਪ ਸਿਆਣੇ ਓ, ਦੱਸੋ ਨਾ, ਫਿਰ ਕੋਈ ਵਿਉਂਤ ?"

"ਹੁਕਮਨਾਮੇ ਲਿਖੋ, ਸਿੰਘਾਂ ਨੂੰ ਭੇਜੋ। ਉਹ ਭੇਸ ਬਦਲ ਕੇ ਘੋੜਿਆਂ ਉਤੇ ਚਲੇ ਜਾਣ। ਦਿਨਾਂ ਦਾ ਪੰਧ ਘੜੀਆਂ ਵਿਚ ਤਹਿ ਕਰ ਕੇ ਪੁੱਜਣ ਅਤੇ ਸਿੰਘਾਂ ਨੂੰ ਤੁਹਾਡੇ ਪਾਸ ਪੁੱਜਣ ਲਈ ਸੱਦੇ ਦੇਈ ਜਾਣ।"

"ਪਰ ਆਉਣ ਕਿੱਥੇ ?"

ਬਾਬਾ ਬਿਨੋਦ ਸਿੰਘ ਸੋਚੀਂ ਪੈ ਗਿਆ ਅਤੇ ਕੁਝ ਕੁ ਮਿੰਟ ਸੋਚਣ ਪਿੱਛੋਂ ਬੋਲਿਆ, "ਮੇਰਾ ਖ਼ਿਆਲ ਹੈ ਕਿ ਕੀਰਤਪੁਰ ਸਾਹਿਬ ਦੇ ਨੇੜੇ ਸੱਦ ਲਈਏ। ਇਹ ਥਾਂ ਇਕੱਠ ਵਾਸਤੇ ਬਹੁਤ ਚੰਗੀ ਹੈ। ਇਕ ਪਾਸੇ ਜਹੀ ਹੈ।"

"ਹੋਰ ਸਿੰਘਾਂ ਦੀ ਵੀ ਸਲਾਹ ਲੈ ਲਈਏ।"

"ਜਿਵੇਂ ਆਪ ਦਾ ਹੁਕਮ।"

"ਬਾਬਾ ਜੀ, ਆਪ ਸਿਆਣੇ ਓ, ਮੈਂ ਗੁਰੂ ਜੀ ਦੇ ਪੰਥ ਖ਼ਾਲਸਾ ਨੂੰ ਹੁਕਮ ਨਹੀਂ ਕਰ ਸਕਦਾ, ਬੇਨਤੀ ਕਰਦਾ ਹਾਂ।"

"ਜਿੰਨਾ ਚਿਰ ਪੰਥ ਦੇ ਜੱਥੇਦਾਰਾਂ ਵਿਚ ਇਉਂ ਨਿਰਮਾਣਤਾ ਤੇ ਹਲੀਮੀ ਰਹੇਗੀ, ਉੱਨਾ ਚਿਰ ਗੁਰੂ ਪੰਥ ਚੜ੍ਹਦੀਆਂ ਕਲਾਂ ਵਿਚ ਰਹੇਗਾ। ਇਸ ਨੂੰ ਖ਼ਤਮ ਕਰਨ ਵਾਲੇ ਖ਼ਤਮ ਹੋ ਜਾਣਗੇ। ਜਿਸ 'ਤੇ ਸਦਾ ਅਕਾਲ ਦੀ ਕਿਰਪਾ ਰਹੇਗੀ।" ਬਾਬਾ ਬਿਨੋਦ ਸਿੰਘ ਨੇ ਬੜੀ ਗੰਭੀਰਤਾ ਨਾਲ ਇਹ ਸ਼ਬਦ ਆਖੇ।

ਬੰਦਾ ਸਿੰਘ ਤੇ ਬਾਬਾ ਬਿਨੋਦ ਸਿੰਘ ਬਾਕੀ ਦੇ ਮੁਖੀ ਸਿੰਘਾਂ ਦੀ ਸਲਾਹ ਲੈਣ ਵਾਸਤੇ ਉਨ੍ਹਾਂ ਦੇ ਤੰਬੂਆਂ ਵੱਲ ਤੁਰ ਪਏ।

× × × ×

ਹੁਕਮਨਾਮਿਆਂ ਨੂੰ ਦੇਖਦਿਆਂ ਤੇ ਸੁਣਦਿਆਂ ਸਾਰ, ਸਿੰਘਾਂ ਨੂੰ ਚੜ੍ਹ ਖ਼ੁਸ਼ੀਆਂ ਗਈਆਂ। ਉਸੇ ਵੇਲੇ ਹਥਿਆਰ ਸੰਭਾਲ ਕੇ ਕੀਰਤਪੁਰ ਨੂੰ ਵਹੀਰਾਂ ਘੱਤ ਦਿੱਤੀਆਂ। ਉਦੋਂ ਪੈਦਲ ਜਾਂ ਘੋੜਿਆਂ ਰਾਹੀਂ ਸਫ਼ਰ ਹੁੰਦਾ ਸੀ। ਸੋ ਜਿਨ੍ਹਾਂ ਕੋਲ ਘੋੜੇ ਸਨ, ਉਹ ਪਹਿਲਾਂ ਪੁੱਜ ਗਏ ਤੇ ਬਾਕੀ ਪਿੱਛੋਂ। ਸਿੰਘਾਂ ਦੀ ਗਿਣਤੀ ਚੋਖੀ ਹੋ ਗਈ।

ਕਿਸੇ ਪਾਸੇ ਚੜ੍ਹਾਈ ਕਰਨ ਦਾ ਅਰਦਾਸਾ ਸੋਧਣ ਤੋਂ ਪਹਿਲਾਂ ਬਾਬਾ ਬੰਦਾ ਸਿੰਘ ਦੀ ਪ੍ਰਧਾਨਗੀ ਹੇਠ ਮੁਖੀ ਸਿੰਘਾਂ ਦਾ ਇਕੱਠ ਹੋਇਆ। ਪੰਜਾਬ ਦੇ ਹਾਲ ਸੁਣਨ ਤੋਂ ਪਤਾ ਲੱਗਾ ਕਿ ਪੰਜਾਬ ਦੇ ਚੱਪੇ ਚੱਪੇ 'ਤੇ ਮੁਗ਼ਲ ਫ਼ੌਜ ਫਿਰ ਰਹੀ ਹੈ। ਉਸ ਫ਼ੌਜ ਦੀ ਗਿਣਤੀ ਐਨੀ ਜ਼ਿਆਦਾ ਹੈ ਕਿ ਜਿਸ ਦਾ ਸਿੰਘ ਮੁਕਾਬਲਾ ਨਹੀਂ ਕਰ ਸਕਦੇ। ਬਹਾਦਰ ਸ਼ਾਹ ਵੀ ਦਿੱਲੀ ਨੂੰ ਨਹੀਂ ਮੁੜਿਆ। ਉਸ ਬਾਰੇ ਵੀ ਇਹ ਸੂਹ ਹੈ ਕਿ ਉਹ ਲਾਹੌਰ ਜਾਏਗਾ। ਸਰਬ-ਸੰਮਤੀ ਨਾਲ ਇਹ ਫ਼ੈਸਲਾ ਹੋਇਆ ਕਿ ਹੁਣ ਸ਼ਿਵਾਲਿਕ ਪਰਬਤਾਂ ਦੇ ਹਿੰਦੂ ਰਾਜਿਆਂ ਨੂੰ ਸੋਧਿਆ ਜਾਏ, ਜਿਨ੍ਹਾਂ ਨੇ ਅਨੰਦਪੁਰ ਦੀ ਲੜਾਈ ਵੇਲੇ ਗੁਰੂ ਗੋਬਿੰਦ ਸਿੰਘ ਜੀ ਦੀ ਵਿਰੋਧਤਾ ਕੀਤੀ ਤੇ ਮੁਗ਼ਲ ਸੈਨਾ ਨੂੰ ਮਦਦ ਦਿੱਤੀ ਸੀ। ਇਹ ਬਾਈ-ਧਾਰ ਰਾਜੇ ਸਭ ਦੇਸ਼-ਧ੍ਰੋਹੀ ਹਨ।

ਅਰਦਾਸਾ ਸੋਧਣ ਪਿੱਛੋਂ ਨਗਾਰੇ 'ਤੇ ਚੋਟ ਲੱਗ ਗਈ। ਸਿੰਘਾਂ ਦਾ ਦਲ ਪਹਾੜੀ ਰਾਜਿਆਂ ਦੀ ਸੁਧਾਈ ਵਾਸਤੇ ਪਹਾੜਾਂ ਨੂੰ ਚੜ੍ਹ ਪਿਆ। ਦਲ ਦੇ ਅੱਗੇ ਬਾਬਾ ਬੰਦਾ ਸਿੰਘ ਬਹਾਦਰ ਸੀ ਤੇ ਉਸ ਦੇ ਪਿੱਛੇ ਪੰਜ ਮੁਖੀ ਸਿੰਘ।

ਸ੍ਰੀ ਅਨੰਦਪੁਰ ਦੇ ਪਿਛਲੇ ਪਾਸੇ ਰਿਆਸਤ ਕਹਿਲੂਰ ਹੈ। ਉਥੇ ਰਾਜਾ ਭੀਮ ਚੰਦ ਰਾਜ ਕਰਦਾ ਸੀ। ਸਭ ਤੋਂ ਪਹਿਲਾਂ ਉਸ ਨੂੰ ਸੋਧਣ ਦਾ ਵਿਚਾਰ ਹੋਇਆ। ਸਿੰਘਾਂ ਦਾ ਦਲ ਰਿਆਸਤ ਵਿਚ ਜਾ ਵੜਿਆ। ਅਭਿਮਾਨੀ ਰਾਜੇ ਨੂੰ ਪੈਗ਼ਾਮ ਭੇਜਿਆ ਗਿਆ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜੱਥੇਦਾਰ ਸਿੰਘਾਂ ਦਾ ਦਲ ਲੈ ਕੇ ਆ ਰਿਹਾ ਹੈ, ਤਾਕਿ ਪਿਛਲੇ ਹਿਸਾਬ ਸਾਫ਼ ਕੀਤੇ ਜਾਣ। ਦੱਸ, ਤੇਰੀ ਕੀ ਮਰਜ਼ੀ ਹੈ। ਉਸ ਹੰਕਾਰੀ ਨੇ ਬਿਲਾਸਪੁਰ ਦਾ ਕਿਲ੍ਹਾ ਬਹੁਤ ਮਜ਼ਬੂਤ ਕੀਤਾ ਹੋਇਆ ਸੀ। ਨਾਲ ਹੀ ਉਸ ਨੂੰ ਚਿਤ-ਚੇਤਾ ਵੀ ਨਹੀਂ ਸੀ ਕਿ ਸਿੰਘਾਂ ਕੋਲ ਵੀ ਐਨਾ ਬਲ ਇਕੱਠਾ ਹੋ ਗਿਆ ਹੈ, ਕਿਉਂਕਿ ਅਨੰਦਪੁਰ ਸਾਹਿਬ ਦੀ ਲੜਾਈ ਨੇ ਲੋਕਾਂ ਦੇ ਦਿਲਾਂ ਉਤੇ ਇਹ ਅਸਰ ਕਰ ਦਿੱਤਾ ਸੀ ਕਿ ਸਿੰਘ ਹੁਣ ਕਦੀ ਨਹੀਂ ਉਠ ਸਕਣਗੇ। ਕਈ ਤਾਂ ਇਹ ਖ਼ਿਆਲ ਕਰ ਬੈਠੇ ਸਨ ਕਿ ਹੁਣ ਸਿਖ ਧਰਮ ਵੀ ਖ਼ਤਮ ਹੋ ਗਿਆ। ਹਾਲਾਤ ਹੀ ਐਸੇ ਹੋ ਗਏ ਸਨ। ਅਨੰਦਪੁਰ ਦਾ ਖ਼ਜ਼ਾਨਾ ਸਰਸਾ ਦੀ ਭੇਟ ਹੋ ਗਿਆ। ਗੁਰੂ ਜੀ ਦੇ ਚਾਰੇ ਸਾਹਿਬਜ਼ਾਦੇ ਤੇ ਅਨੇਕਾਂ ਸਿੰਘ ਸ਼ਹੀਦ ਹੋ ਗਏ। ਸਿੰਘਾਂ ਦੇ ਘਰਾਂ ਤੇ ਪਿੰਡਾਂ ਨੂੰ ਸਾੜ ਕੇ ਸੁਆਹ ਕਰ

ਦਿੱਤਾ ਗਿਆ। ਗੁਰੂ ਜੀ ਪੰਜਾਬੋਂ ਬਾਹਰ ਚਲੇ ਗਏ, ਆਦਿਕ। ਪਰ ਭੁੱਲੜਾਂ ਨੂੰ ਪਤਾ ਨਹੀਂ ਸੀ ਕਿ ਸਿਖ ਧਰਮ ਦੀ ਨੀਂਹ ਆਪ ਅਕਾਲ ਪੁਰਖ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਕੋਲੋਂ ਰਖਾਈ ਹੈ। ਇਹ ਅਮਰ ਤੇ ਸਦੀਵੀ ਧਰਮ ਹੈ। ਇਹ ਸੰਸਾਰ ਵਿਚੋਂ ਕਦੀ ਖ਼ਤਮ ਨਹੀਂ ਹੋ ਸਕਦਾ।

ਸਿੰਘਾਂ ਦਾ ਪੈਗ਼ਾਮ ਪੁੱਜਣ 'ਤੇ ਭੀਮ ਚੰਦ ਨੇ ਬਗ਼ੈਰ ਕੁਝ ਸੋਚੇ-ਵਿਚਾਰੇ ਦੇ ਲੜਾਈ ਦਾ ਸੱਦਾ ਦੇ ਦਿੱਤਾ। ਸੱਦਾ ਪੁੱਜਣ ਦੀ ਦੇਰ ਸੀ ਕਿ ਸਿੰਘ ਭੁੱਖੇ ਸ਼ੇਰਾਂ ਵਾਂਗ ਟੁੱਟ ਕੇ ਪਹਾੜੀਆਂ ਉੱਤੇ ਪੈ ਗਏ। ਪਹਾੜੀਆਂ ਦੇ ਸਿਰ ਗੇਂਦਾਂ ਵਾਂਗ ਰੇੜ੍ਹਨ ਲੱਗੇ। ਜੋ ਅੜੇ ਸੋ ਝੜੇ। ਸਿੰਘਾਂ ਦੇ ਖੰਡੇ ਅੱਗੇ ਸਭ ਤਲਵਾਰਾਂ ਟੁੱਟ ਪਈਆਂ। ਸਿੰਘ ਵਧਦੇ ਵਧਦੇ ਬਿਲਾਸਪੁਰ ਜਾ ਪੁੱਜੇ। ਭੀਮ ਚੰਦ ਤੇ ਉਸ ਦੀ ਸੈਨਾ ਕਿਲ੍ਹੇ ਵਿਚ ਬੈਠੀ ਰਹੀ ਤੇ ਸਿੰਘਾਂ ਨੇ ਸ਼ਹਿਰ ਨੂੰ ਲੁੱਟਣਾ ਸ਼ੁਰੂ ਕਰ ਦਿੱਤਾ। ਜਦੋਂ ਸ਼ਹਿਰ ਲੁੱਟ ਲਿਆ ਤਾਂ ਕਿਲ੍ਹੇ ਵਲ ਹੋ ਗਏ। ਕਿਲ੍ਹੇ ਦੇ ਦਰਵਾਜ਼ੇ ਤੋੜ ਸੁੱਟੇ। ਰਾਖੇ ਤਲਵਾਰ ਦੀ ਭੇਟ ਹੋ ਗਏ। ਲਹੂ-ਡੋਲ੍ਹਵੀਂ ਲੜਾਈ ਹੋਈ। ਗੁਰੂ ਘਰ ਦਾ ਨਿੰਦਕ ਭੀਮ ਚੰਦ ਮਾਰਿਆ ਗਿਆ। ਸਿੰਘਾਂ ਦੀ ਫ਼ਤਹਿ ਦਾ ਨਗਾਰਾ ਖੜਕ ਗਿਆ। ਲੋਹਗੜ੍ਹ ਦੀ ਹਾਰ ਪਿੱਛੋਂ ਇਹ ਪਹਿਲੀ ਫ਼ਤਹਿ ਸੀ, ਜਿਸ ਨੇ ਸਿੰਘਾਂ ਦੇ ਦਿਲ ਦੂਣੇ ਕਰ ਦਿੱਤੇ।

ਸਿੰਘਾਂ ਦੀ ਇਸ ਜਿੱਤ ਦੀਆਂ ਧੁੰਮਾਂ ਸਾਰੇ ਪਹਾੜੀ ਰਾਜਾਂ ਵਿਚ ਪੁੱਜ ਗਈਆਂ। ਹਰ ਇਕ ਨੇ ਫ਼ੈਸਲਾ ਕਰ ਲਿਆ ਕਿ ਜੇ ਸਿੰਘਾਂ ਦਾ ਦਲ ਆਏ ਤਾਂ ਉਸ ਨਾਲ ਲੜਨ ਦੀ ਥਾਂ 'ਜੀ ਆਇਆਂ' ਆਖਿਆ ਜਾਏ ਅਤੇ ਜੋ ਉਹ ਚਾਹੁਣ, ਉਨ੍ਹਾਂ ਨੂੰ ਦਿੱਤਾ ਜਾਏ। ਜੋ ਗ਼ੁਲਾਮ ਤੇ ਕਮਜ਼ੋਰ ਕੌਮਾਂ ਦਾ ਅਸੂਲ ਹੁੰਦਾ ਹੈ, ਉਸੇ 'ਤੇ ਉਨ੍ਹਾਂ ਅਮਲ ਕੀਤਾ। ਅੱਗੇ ਉਹ ਤੁਰਕਾਂ, ਪਠਾਣਾਂ ਤੇ ਮੁਗ਼ਲਾਂ ਦੀਆਂ ਫ਼ੌਜਾਂ ਨੂੰ ਵੀ 'ਜੀ ਆਇਆਂ' ਹੀ ਆਖਿਆ ਕਰਦੇ ਸਨ। ਲੜਨ ਦੀ ਹਿੰਮਤ ਉਨ੍ਹਾਂ ਵਿਚ ਨਹੀਂ ਸੀ ਰਹੀ।

ਪੰਥ-ਖ਼ਾਲਸੇ ਨੂੰ ਛੋਟੇ ਛੋਟੇ ਸਭ ਰਾਜਾਂ ਨੇ 'ਕਰ' ਭਰ ਦਿੱਤਾ। ਉਸ ਕਰ ਨਾਲ ਸਿੰਘਾਂ ਦਾ ਖ਼ਜ਼ਾਨਾ ਭਰਪੂਰ ਹੋਣ ਲੱਗ ਪਿਆ। ਕਿਸੇ ਕੋਲੋਂ ਘੋੜੇ ਤੇ ਤੰਬੂ ਲਏ ਤੇ ਕਿਸੇ ਨੂੰ ਹਥਿਆਰ ਬਣਾ ਕੇ ਦੇਣ ਵਾਸਤੇ ਆਖਿਆ। ਸਿੰਘ ਮੈਦਾਨੀ ਇਲਾਕਿਆਂ ਵਿਚੋਂ ਗਏ ਸਨ। ਉਨ੍ਹਾਂ ਕੋਲ ਅਜਿਹੇ ਬਸਤਰ ਨਹੀਂ ਸਨ, ਜਿਨ੍ਹਾਂ ਨਾਲ ਪਹਾੜ ਦੀ ਠੰਢ ਰੋਕੀ ਜਾ ਸਕੇ। ਇਸ ਵਾਸਤੇ ਕਈ ਰਾਜਿਆਂ ਕੋਲੋਂ ਗਰਮ

ਲੋਈਆਂ ਤੇ ਕੰਬਲ ਵਸੂਲ ਕੀਤੇ। ਜਿਸ ਵੇਲੇ ਮੰਡੀ ਦੇ ਰਾਜ ਵਿਚ ਆਏ ਤਾਂ ਮੰਡੀ ਦਾ ਰਾਜਾ ਨੰਗੀਂ ਪੈਰੀਂ ਪੈਦਲ ਤੁਰ ਕੇ ਅੱਗੋਂ ਹੀ ਆ ਮਿਲਿਆ। ਉਸ ਦੇ ਗਲ ਵਿਚ ਪੱਲਾ ਅਤੇ ਹੱਥ ਜੁੜੇ ਹੋਏ ਸਨ। ਉਸ ਨੇ ਬੰਦਾ ਸਿੰਘ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਬੜੀ ਅਧੀਨਤਾ ਨਾਲ ਬੇਨਤੀ ਕੀਤੀ, "ਮਹਾਰਾਜ, ਮੈਂ ਤਾਂ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਅਨਿੰਨ ਸਿਖ ਹਾਂ। ਮੈਂ ਗਊ ਹਾਂ, ਮੇਰੇ 'ਤੇ ਮਿਹਰ ਕੀਤੀ ਜਾਏ। ਹੱਥ ਬੱਧੀ ਗ਼ੁਲਾਮ ਹਾਂ। ਗਊ ਤੇ ਗ਼ੁਲਾਮ 'ਤੇ ਵਾਰ ਨਹੀਂ ਕਰਨਾ ਚਾਹੀਦਾ। ਗੁਰੂ ਜੀ ਦੀ ਬਹੁੜੀ ਹੈ, ਮੇਰੇ 'ਤੇ ਕੋਈ ਜ਼ੁਲਮ ਨਾ ਕੀਤਾ ਜਾਏ। ਮੇਰੀ ਪਰਜਾ ਨੂੰ ਲੁੱਟਿਆ ਨਾ ਜਾਏ ਤੇ ਨਾ ਕਿਸੇ ਔਕੜ ਵਿਚ ਸੁੱਟਿਆ ਜਾਏ।"

ਬੰਦਾ ਸਿੰਘ ਉਸ ਦੇ ਤਰਲੇ ਸੁਣ ਕੇ ਬਹੁਤ ਹੈਰਾਨ ਹੋਇਆ। ਹੌਲੀ ਹੌਲੀ ਹੈਰਾਨੀ ਗ਼ੁੱਸੇ ਵਿਚ ਬਦਲ ਗਈ। ਗ਼ੁੱਸੇ ਨਾਲ ਕੜਕ ਕੇ ਬੋਲਿਆ, "ਓ ਬੁਜ਼ਦਿਲ ਰਾਜਾ, ਜੇ ਤੂੰ ਗੁਰੂ ਜੀ ਦੀ ਬਹੁੜੀ ਨਾ ਕਰਦੋਂ ਤਾਂ ਮੈਂ ਤੇਰਾ ਸਿਰ ਧੜ ਨਾਲੋਂ ਵੱਖ ਕਰ ਦੇਣਾ ਸੀ। ਤੁਸੀਂ ਰਾਜੇ ਨਹੀਂ, ਕੰਗਾਲ ਤੇ ਸ਼ੋਹਦੇ ਹੋ। ਰਾਜਪੂਤੀ ਖ਼ੂਨ ਤੁਹਾਡੀਆਂ ਨਾੜਾਂ ਵਿਚੋਂ ਸੁੱਕ ਗਿਆ, ਸ੍ਵੈ-ਸਤਿਕਾਰ ਤੇ ਸ੍ਵੈ-ਅਭਿਮਾਨ ਰਤਾ ਨਹੀਂ ਰਿਹਾ। ਭਾਰਤ ਨੂੰ ਐਸੇ ਕਮਜ਼ੋਰ, ਬੁਜ਼ਦਿਲ, ਡਰਾਕਲ ਤੇ ਜੀ-ਹਜ਼ੂਰੀਏ ਰਾਜਿਆਂ ਦੀ ਲੋੜ ਨਹੀਂ; ਇਹ ਭਾਰਤ ਨੂੰ ਕਦੀ ਅਜ਼ਾਦ ਨਹੀਂ ਹੋਣ ਦੇਣਗੇ। ਹਰ ਬਾਹਰੋਂ ਆਈ ਤਾਕਤ ਨੂੰ 'ਜੀ ਆਇਆਂ' ਆਖਣਗੇ। ਲੱਖ ਲਾਹਨਤ ਹੈ, ਐਸੇ ਜੀਵਨ 'ਤੇ। ਮੈਂ ਚਾਹੁੰਦਾ ਹਾਂ, ਭਾਰਤ ਦਾ ਹਰ ਗੱਭਰੂ ਭਾਵੇਂ ਉਹ ਰਾਜਾ ਹੋਵੇ ਜਾਂ ਕੰਗਾਲ, ਹਿੱਕ ਤਾਣ ਕੇ ਤੁਰੇ। ਦੁਸ਼ਮਨ ਦੇ ਸਾਹਮਣੇ ਉਸ ਦਾ ਸਿਰ ਜੀਉਂਦੇ ਜੀ ਨਾ ਝੁਕੇ। ਪੈਰੀਂ ਪੈ ਕੇ ਮੱਥਾ ਟੇਕਣਾ ਗ਼ੁਲਾਮੀ ਦੀ ਸਭ ਤੋਂ ਵੱਡੀ ਨਿਸ਼ਾਨੀ ਹੈ। ਇਸ ਜ਼ਿੰਦਗੀ ਨਾਲੋਂ ਮੌਤ ਚੰਗੀ ਹੈ।"

ਰਾਜੇ ਨੂੰ ਹੋਸ਼ ਆ ਗਈ। ਆਪਣੀ ਭੁੱਲ ਨੂੰ ਮਹਿਸੂਸ ਤਾਂ ਕੀਤਾ, ਪਰ ਯੱਕੇ ਦੇ ਟੱਟੂ ਵਾਂਗ ਗ਼ੁਲਾਮੀ ਨੇ ਮੱਚ ਮਾਰ ਦਿੱਤਾ ਹੋਇਆ ਸੀ। ਫਿਰ ਵੀ ਉਸ ਨੂੰ ਹਿੱਕ ਤਣ ਕੇ ਤੁਰਨ ਤੇ ਬੋਲਣ ਦਾ ਹੌਸਲਾ ਨਾ ਪਿਆ। ਸਿੰਘ-ਦਲ ਦੀ ਉਸ ਨੇ ਚੰਗੀ ਸੇਵਾ ਕੀਤੀ।-ਹਥਿਆਰ, ਘੋੜੇ, ਗਰਮ ਕਪੜੇ ਤੇ ਖ਼ੁਰਾਕ ਦਾ ਸਾਮਾਨ ਬੇਅੰਤ ਦਿੱਤਾ। ਇਹ ਵੀ ਕਿਹਾ ਕਿ ਜਿੰਨਾ ਚਿਰ ਸਿੰਘ-ਦਲ ਰਿਆਸਤ ਵਿਚ ਰਹਿਣਾ ਚਾਹੇ, ਰਹਿ ਸਕਦਾ ਹੈ।

ਮੰਡੀ ਰਾਜ ਵਿਚੋਂ ਨਿਕਲ ਕੇ ਕੁੱਲੂ ਵੱਲ ਸਿੰਘ-ਦਲ ਵਧਿਆ। ਇਥੋਂ ਦਾ ਰਾਜਾ ਬੜਾ ਚਲਾਕ ਤੇ ਧੋਖੇਬਾਜ਼ ਸੀ। ਉਸ ਨੇ ਕਿਸੇ ਨਾ ਕਿਸੇ ਢੰਗ ਨਾਲ ਬੰਦਾ ਸਿੰਘ ਨੂੰ ਗ੍ਰਿਫ਼ਤਾਰ ਕਰ ਲਿਆ। ਸਿੰਘ-ਦਲ ਤੇ ਰਾਜਾ ਮੰਡੀ ਦੀਆਂ ਫ਼ੌਜਾਂ ਬੰਦਾ ਸਿੰਘ ਨੂੰ ਛੁਡਾਉਣ ਦਾ ਜਤਨ ਕਰਨ ਹੀ ਲੱਗੀਆਂ ਸਨ ਕਿ ਬੰਦਾ ਸਿੰਘ ਆਪਣੇ ਆਪ ਹੀ ਕੈਦ ਵਿਚੋਂ ਅਜ਼ਾਦ ਹੋ ਕੇ ਆ ਗਿਆ।

ਬੰਦਾ ਸਿੰਘ ਨੇ ਬਾਹਰ ਆ ਕੇ ਹੁਕਮ ਦਿੱਤਾ ਕਿ ਕੁੱਲੂ ਦੀ ਇੱਟ ਨਾਲ ਇੱਟ ਖੜਕਾ ਦਿੱਤੀ ਜਾਏ। ਸਿੰਘ-ਦਲ ਟੁੱਟ ਕੇ ਪੈ ਗਿਆ। ਰਾਜੇ ਨੂੰ ਕਤਲ ਕਰ ਦਿੱਤਾ ਗਿਆ, ਸ਼ਹਿਰ ਨੂੰ ਲੁੱਟਿਆ ਤੇ ਢਾਹ-ਢੇਰੀ ਕਰ ਦਿੱਤਾ ਗਿਆ। ਉਸ ਗੁਰ-ਨਿੰਦਕ ਰਾਜੇ ਨੂੰ ਐਸਾ ਨਸ਼ਰ ਕੀਤਾ ਗਿਆ ਕਿ ਪਹਾੜ ਦੇ ਬਾਕੀ ਰਾਜੇ ਭੈ-ਭੀਤ ਹੋ ਗਏ। ਜਿਨ੍ਹਾਂ ਨੇ ਅਨੰਦਪੁਰ ਦੀ ਲੜਾਈ ਵੇਲੇ ਗੁਰੂ ਜੀ ਦੇ ਵਿਰੁੱਧ ਰਤਾ ਵੀ ਕੁਝ ਕੀਤਾ ਸੀ, ਉਹ ਸਾਰੇ ਡਰ ਗਏ ਕਿ ਕੀ ਪਤਾ ਹੁਣ ਉਨ੍ਹਾਂ ਨਾਲ ਕੀ ਵਾਪਰੇ। ਸਿੰਘਾਂ ਦੀ ਤਲਵਾਰ, ਚੰਡੀ ਦਾ ਪਰਤੱਖ ਰੂਪ ਹੋ ਚਮਕੀ।

ਕੁੱਲੂ ਨੂੰ ਸੋਧ ਕੇ ਬੰਦਾ ਸਿੰਘ ਨੇ ਰਿਆਸਤ ਚੰਬਾ ਵੱਲ ਕਦਮ ਚੁੱਕਿਆ। ਇਹ ਕਦਮ ਚੁੱਕਣ ਵੇਲੇ ਉਸ ਦਾ ਦਿਲ ਰਤਾ ਕੁ ਧੜਕਿਆ ਤੇ ਪੈਰ ਰੁਕੇ। ਪਤਾ ਨਹੀਂ ਕਿਉਂ ? ਸਾਰੇ ਪਹਾੜ ਵਿਚ ਉਸ ਦੇ ਖੰਡੇ ਦੀ ਝਾਲ ਝੱਲਣ ਵਾਲਾ ਕੋਈ ਨਹੀਂ ਸੀ ਤੇ ਨਾ ਉਸ ਨੂੰ ਕਿਸੇ ਤਲਵਾਰ, ਫ਼ੌਜ ਜਾਂ ਗੋਲੀ ਦਾ ਭੈ ਸੀ। ਮੌਤ ਨਾਲ ਉਹ ਮਖ਼ੌਲ ਕਰਦਾ ਫਿਰਦਾ ਸੀ। ਫਿਰ ਵੀ ਉਸ ਦਾ ਦਿਲ ਕੁਝ ਭਾਰਾ ਭਾਰਾ ਹੋ ਰਿਹਾ ਸੀ। ਉਸ ਨੂੰ ਇੰਜ ਪਰਤੀਤ ਹੋਇਆ, ਜਿਵੇਂ ਉਸ ਦੇ ਪੈਰਾਂ ਵਿਚ ਬੇੜੀਆਂ ਕੱਸੀਆਂ ਜਾ ਰਹੀਆਂ ਹਨ। ਉਨ੍ਹਾਂ ਬੇੜੀਆਂ ਵਿਚ ਰੁਕਾਵਟਾਂ ਦੇ ਨਾਲ ਜੀਵਨ-ਖ਼ੁਸ਼ੀ ਦੀਆਂ ਮੱਧਮ ਜਹੀਆਂ ਕਿਰਨਾਂ ਵੀ ਪ੍ਰਤੀਤ ਹੋਈਆਂ। ਜਾਗਦਿਆਂ ਹੀ ਉਸ ਦੇ ਮਨ ਨੇ ਕਈ ਸੁਪਨੇ ਤੱਕੇ। ਉਹ ਹੈਰਾਨ ਹੋ ਗਿਆ। ਉਸ ਨੇ ਆਪਣੇ ਮਨ ਦੀ ਅਵਸਥਾ ਦਾ ਹਾਲ ਕਿਸੇ ਨੂੰ ਨਾ ਦੱਸਿਆ। ਗੁਰੂ ਜੀ ਦਾ ਧਿਆਨ ਧਰ ਕੇ ਸਿੰਘ-ਦਲ ਨੂੰ ਚੰਬਾ-ਰਾਜ ਵੱਲ ਕੂਚ ਕਰਨ ਦਾ ਹੁਕਮ ਦੇ ਦਿੱਤਾ।

੧੧

# ਰਿਆਸਤ ਚੰਬਾ

ਹਿਮਾਲਾ ਪਰਬਤ ਦੀ ਦੱਖਣੀ ਕੁੱਖ ਵਿਚ ਇਕ ਛੋਟੀ ਜਿਹੀ ਹਿੰਦੂ ਰਿਆਸਤ ਚੰਬਾ ਹੈ। ਇਹ ੩,੨੧੬ ਮੁਰੱਬਾ ਮੀਲ ਧਰਤੀ ਦਾ ਟੁਕੜਾ ਬਰਫ਼ਾਨੀ ਪਹਾੜੀਆਂ ਨਾਲ ਚੁਤਰਫ਼ੋਂ ਘਿਰਿਆ ਹੋਇਆ ਹੈ। ਚੰਦਰਾ ਤੇ ਰਾਵੀ ਦੋ ਨਦੀਆਂ ਸੀਤਲ ਤੇ ਨਿਰਮਲ ਜਲ ਨਾਲ ਭਰਪੂਰ, ਇਸ ਦੇ ਸੀਨੇ ਉਤੋਂ-ਦੀ, ਸਦੀਆਂ ਤੋਂ ਆਪਣੀ ਮਧੁਰ ਚਾਲੇ ਤੁਰੀਆਂ ਜਾ ਰਹੀਆਂ ਹਨ। ਅਨੇਕਾਂ ਰਿਸ਼ੀਆਂ ਮੁਨੀਆਂ ਨੇ ਇਨ੍ਹਾਂ ਦੇ ਇਕਾਂਤ-ਕਿਨਾਰਿਆਂ ਉੱਤੇ ਸਮਾਧੀਆਂ ਲਾਈਆਂ ਅਤੇ ਮੋਖਸ਼ ਪ੍ਰਾਪਤ ਕਰਨ ਦੇ ਯਤਨ ਕੀਤੇ।

ਜਿੰਨੀ ਕੁ ਧਰਤੀ ਪੱਧਰੀ ਦੂਣ ਹੈ, ਉਹ ਹਰਿਆਵਲ ਅਤੇ ਕੁਦਰਤੀ ਫੁਲਵਾੜੀਆਂ ਨਾਲ ਭਰੀ ਪਈ ਹੈ। ਉੱਚੇ ਉੱਚੇ ਰੁੱਖ ਬਰਫ਼ਾਨੀ ਚੋਟੀਆਂ ਵੱਲ ਤੱਕਦੇ ਹੋਏ ਮਸਤੀ ਵਿਚ ਝੂਮਦੇ ਰਹਿੰਦੇ ਹਨ। ਉਹ ਬ੍ਰਿਛ ਸਦਾ ਹਰੇ ਰਹਿੰਦੇ ਹਨ ਅਤੇ ਉਨ੍ਹਾਂ ਲਈ ਪੱਤ-ਝੜ ਕਦੀ ਨਹੀਂ ਆਉਂਦੀ। ਉਹ ਆਪ ਖ਼ੁਸ਼ੀ ਦਾ ਜੀਵਨ ਜੀਂਦੇ ਹਨ ਅਤੇ ਉਥੇ ਜਾਣ ਵਾਲਿਆਂ ਨੂੰ ਤਰੋ-ਤਾਜ਼ਗੀ ਤੇ ਬੇ-ਫ਼ਿਕਰੀ ਦਾ ਜੀਵਨ ਬਖ਼ਸ਼ਦੇ ਹਨ। ਮੇਰੇ ਸੁੰਦਰ ਤੇ ਇਲਾਹੀ ਪ੍ਰੀਤਮ ਦੀ ਸੁੰਦਰਤਾ ਦੇ ਅਨੂਪਮ ਜਲਵੇ ਅੱਖਾਂ ਨੂੰ ਤ੍ਰਿਪਤ ਕਰੀ ਜਾਂਦੇ ਹਨ ਅਤੇ ਆਪ-ਮੁਹਾਰੇ ਮੂੰਹੋਂ ਧਿਆ ਨਿਕਲਦਾ ਹੈ :

**ਬਲਿਹਾਰੀ ਕੁਦਰਤਿ ਵਸਿਆ॥ ਤੇਰਾ ਅੰਤੁ ਨ ਜਾਈ ਲਖਿਆ॥**

*(ਵਾਰ ਆਸਾ, ਮ: ੧, ਪੰਨਾ ੪੬੯)*

**ਅਤਿ ਪ੍ਰੀਤਮ ਮਨ ਮੋਹਨਾ ਘਟ ਸੋਹਨਾ ਪ੍ਰਾਨ ਅਧਾਰਾ ਰਾਮ॥**
**ਸੁੰਦਰ ਸੋਭਾ ਲਾਲ ਗੋਪਾਲ ਦਇਆਲ ਕੀ ਅਪਰ ਅਪਾਰਾ ਰਾਮ॥**

*(ਬਿਹਾਗੜਾ ਮਹਲਾ ੫, ਪੰਨਾ ੫੪੨)*

ਆਖਦੇ ਹਨ, ਪਾਰਸ ਨਾਲ ਛੋਹ ਕੇ ਲੋਹਾ ਵੀ ਸੋਨਾ ਬਣ ਜਾਂਦਾ ਹੈ। ਇਸ ਗੱਲ ਵਿਚ ਤਾਂ ਸ਼ਾਇਦ ਕੋਈ ਸ਼ੱਕ ਹੋਵੇ, ਪਰ ਇਹ ਸੱਚਾਈ ਹੈ ਕਿ ਇਸ ਸੁੰਦਰ ਧਰਤੀ ਨੇ ਜਿਸ ਵੀ ਮਨੁੱਖ ਨੂੰ ਆਪਣੀ ਗੋਦ ਵਿਚ ਲਿਆ, ਉਸੇ ਨੂੰ ਹੀ ਸੁੰਦਰ

ਤੇ ਖੁਲ੍ਹ-ਦਿਲਾ ਬਣਾ ਦਿੱਤਾ ਅਤੇ ਕੋਈ ਮਨੁੱਖ ਕੋਝਾ, ਕਮੀਨਾ ਤੇ ਥੋੜ੍ਹ-ਦਿਲਾ ਨਾ ਰਹਿਣ ਦਿੱਤਾ। ਏਥੇ ਕੁਦਰਤ ਮਨੁੱਖਾਂ ਨਾਲ ਪਿਆਰ ਕਰਦੀ ਹੈ ਤੇ ਮਨੁੱਖ ਕੁਦਰਤ ਨਾਲ। ਦੋਹਾਂ ਦੇ ਦਿਲਾਂ ਦੀਆਂ ਤਾਰਾਂ ਇਕੱਠਾ ਰਾਗ ਅਲਾਪਦੀਆਂ ਹਨ।

ਇਸ ਭਾਗ-ਭਰੀ ਧਰਤੀ ਨੂੰ ਛੇਵੀਂ ਸਦੀ ਦੇ ਮੱਧ ਵਿਚ ਸੂਰਜ-ਬੰਸੀ ਰਾਜਪੂਤ ਮਾਰੂਤ ਨੇ ਆਬਾਦ ਕੀਤਾ। ਆਪਣਾ ਰਾਜ ਮਿੱਥ ਕੇ ਆਪਣੀ ਮਰਜ਼ੀ ਨਾਲ ਬ੍ਰਹਮਪੁਰਾ ਸ਼ਹਿਰ ਵਸਾਇਆ, ਜਿਸ ਨੂੰ ਅੱਜ ਬ੍ਰਹਾਮੌਰ ਆਖਿਆ ਜਾਂਦਾ ਹੈ ਤੇ ਜੋ ਅਜੇ ਤਕ ਰਿਆਸਤ ਦੀ ਰਾਜਧਾਨੀ ਹੈ। ੧੬੮੦ ਈਸਵੀ ਵਿਚ ਰਾਜਾ ਮੇਰੂ ਵਰਮਾ ਨੇ ਇਸ ਰਾਜ ਨੂੰ ਬਹੁਤ ਚੌੜਾ ਕਰ ਦਿੱਤਾ। ੧੮੪੬ ਵਿਚ ਅੰਗਰੇਜ਼ੀ ਰਾਜ ਦੇ ਅਸਰ ਹੇਠ ਆ ਕੇ ਇਹ ਫਿਰ ਸੁੰਗੜ ਗਿਆ ਹੈ।

ਜਨਵਰੀ ੧੭੧੧ ਦਾ ਇਕ ਦਿਨ ਸੀ। ਚੰਬੇ ਦਾ ਰਾਜ-ਪੂਤੀ ਰਾਜਾ ਉਦੈ ਸਿੰਘ, ਰਾਜ ਮਹੱਲ ਦੇ ਉੱਤਰੀ ਝਰੋਖੇ ਵਿਚ ਖਲੋਤਾ ਕੁਦਰਤੀ ਨਜ਼ਾਰਾ ਤੱਕ ਰਿਹਾ ਸੀ। ਉਸ ਦੇ ਸਾਹਮਣੇ ਦੂਰ ਸਾਰੇ ਚਿੱਟੇ ਸੱਪ ਵਾਂਗ ਚੰਦਰਾ ਨਦੀ ਵਗ ਰਹੀ ਸੀ। ਸੂਰਜ ਚੜ੍ਹਨ ਨਾਲ ਹਿਮਾਲਾ ਦੀਆਂ ਬਰਫ਼ਾਨੀ ਚੋਟੀਆਂ ਦੁੱਧ ਵਾਂਗ ਚਮਕ ਰਹੀਆਂ ਸਨ। ਹਰ ਉੱਚਾ ਬ੍ਰਿਛ ਬਰਫ਼ ਨਾਲ ਕੱਜਿਆ ਹੋਇਆ ਇਉਂ ਲਗਦਾ ਸੀ ਜਿਵੇਂ ਕੋਈ ਨਿਰਮਲਾ ਸੰਤ ਪ੍ਰਭੂ-ਭਗਤੀ ਵਿਚ ਮਸਤ ਚਿੱਟੀ ਚਾਦਰ ਓੜ੍ਹੀ ਖਲੋਤਾ ਹੈ। ਰਾਜਾ ਜਿਧਰ ਨਿਗਾਹ ਕਰਦਾ ਸੀ, ਉਧਰ ਹੀ ਸੁੰਦਰਤਾ ਤੇ ਸ਼ਾਂਤੀ ਦਾ ਰਾਜ ਸੀ। ਇਨ੍ਹਾਂ ਝਾਕੀਆਂ ਨੂੰ ਦੇਖ ਕੇ ਰਾਜੇ ਦਾ ਦਿਲ ਖ਼ੁਸ਼ੀ ਦੇ ਵਲਵਲੇ ਨਾਲ ਉਛਲਿਆ। ਉਸ ਦੇ ਉਛਲਣ ਨਾਲ ਅੰਦਰੋਂ ਇਕ ਅਵਾਜ਼ ਆਈ—"ਇਹ ਧਰਤੀ ਸੁਰਗ ਦਾ ਇਕ ਟੁੱਕੜਾ ਹੈ। ਸੁੰਦਰਤਾ, ਪਿਆਰ ਅਤੇ ਸ਼ਾਂਤੀ ਸਦੀਵ ਕਾਲ ਤੋਂ ਇਥੇ ਇਕ ਅਮਰ ਨਾਚ ਕਰ ਰਹੇ ਨੇ। ਕੋਈ ਕਿਸੇ ਦਾ ਦੁਸ਼ਮਨ ਨਹੀਂ। ਬਦਲਾ ਲੈਣ ਦੀ ਅੱਗ ਕਿਸੇ ਦੀ ਆਤਮਾ ਨੂੰ ਨਹੀਂ ਸਾੜ ਰਹੀ। ਖੁਲ੍ਹ ਵਿਚ ਨਿਰਭੈ ਜੀਵਨ ਹੱਸਦਾ, ਨੱਚਦਾ ਤੇ ਟੱਪਦਾ ਫਿਰਦਾ ਹੈ।...ਹੇ ਭਗਵਾਨ! ਮੇਰੀ ਅਰਦਾਸ ਬੇਨਤੀ ਹੈ ਕਿ ਇਸ ਰਾਜ ਦੀ ਇਹ ਅਜ਼ਾਦੀ ਤੇ ਖੁਲ੍ਹ ਸਦੀਵ ਕਾਲ ਤਕ ਕਾਇਮ ਰਹੇ। ਇਸ ਰਾਜ ਵਿਚ ਕਦੀ ਤਲਵਾਰ ਮਿਆਨੋਂ ਬਾਹਰ ਨਾ ਆਏ, ਅਤੇ ਨਾ ਹੀ ਕਿਸੇ ਦਾ ਲਹੂ ਇਸ ਧਰਤੀ ਨੂੰ ਦਾਗ਼ੀ ਕਰੇ। ਬ੍ਰਹਮਪੁਰ ਸ਼ਹਿਰ ਬ੍ਰਹਮਾ ਦੀ ਹੀ ਨਗਰੀ ਰਹੇ।"

ਰਾਜੇ ਨੇ ਅਜੇ ਅਰਦਾਸ ਬੇਨਤੀ ਮੁਕਾਈ ਨਹੀਂ ਸੀ ਕਿ ਪਿੱਛੋਂ ਅਵਾਜ਼ ਆਈ, "ਸ੍ਰੀ ਮਹਾਰਾਜ!"

ਰਾਜੇ ਨੇ ਪਿੱਛੇ ਮੁੜ ਕੇ ਦੇਖਿਆ ਤਾਂ ਇਕ ਸੁਸ਼ੀਲ ਦਾਸੀ ਨਿਮਰ ਭਾਵ ਹੱਥ ਜੋੜੀ ਖਲੋਤੀ ਸੀ।

"ਕਿਉਂ ਕੌਲਾਂ?" ਰਾਜੇ ਨੇ ਦਾਸੀ ਨੂੰ ਪੁੱਛਿਆ।

"ਸ੍ਰੀ ਮਹਾਰਾਜ! ਵਜ਼ੀਰ ਜੀ ਆਏ ਹਨ। ਉਹ ਆਪ ਨੂੰ ਹੁਣੇ ਮਿਲਣਾ ਚਾਹੁੰਦੇ ਹਨ।......ਉਨ੍ਹਾਂ ਦਾ ਇਹ ਵੀ ਫ਼ੁਰਮਾਨ ਹੈ ਕਿ ਸ੍ਰੀ ਮਹਾਰਾਜ ਭਾਵੇਂ ਕਿਸੇ ਵੀ ਹਾਲਤ ਵਿਚ ਹੋਣ, ਜ਼ਰੂਰ ਮਿਲਣ!" ਅੱਖਾਂ ਹੇਠਾਂ ਕੀਤੀ ਤੇ ਹੱਥ ਜੋੜੀ ਦਾਸੀ ਸੁਨੇਹਾ ਦਈ ਗਈ।

"ਉਨ੍ਹਾਂ ਨੂੰ ਇਥੇ ਲੈ ਆ। ਮੈਂ ਹੁਣੇ ਮਿਲਣ ਨੂੰ ਤਿਆਰ ਹਾਂ।"

ਇਹ ਸੁਣ ਕੇ ਦਾਸੀ ਪੁੱਠੀ ਪੈਰੀਂ ਤੁਰ ਗਈ। ਇਸ ਰਾਜ ਦਾ ਰਿਵਾਜ ਸੀ ਕਿ ਰਾਜੇ ਵੱਲ ਪਿੱਠ ਨਹੀਂ ਸੀ ਕੀਤੀ ਜਾਂਦੀ, ਕਿਉਂਕਿ ਉਸ ਨੂੰ ਦੇਵਤਾ ਸਮਝਿਆ ਜਾਂਦਾ ਸੀ।

ਚਾਰ ਕੁ ਮਿੰਟ ਪਿੱਛੋਂ ਵਜ਼ੀਰ ਆ ਗਿਆ। ਸਨਿਮਰ ਪ੍ਰਨਾਮ ਕੀਤਾ ਅਤੇ ਦੋਵੇਂ ਹੱਥ ਜੋੜ ਕੇ ਆਉਣ ਦਾ ਕਾਰਨ ਦੱਸਣ ਲੱਗੇ, "ਸ੍ਰੀ ਮਹਾਰਾਜ, ਇੰਦਰ ਪ੍ਰਤਾਪੀ ਜੀ! ਰਾਜ ਦੀ ਉੱਤਰੀ ਸਰਹੱਦ ਤੋਂ ਇਕ ਹਲਕਾਰਾ ਆਇਆ ਹੈ।"

"ਕੀ ਆਖਦਾ ਹੈ?" ਰਾਜੇ ਨੇ ਆਪਣੇ ਰਾਜ ਦੀ ਛੇਤੀ ਹੀ ਖ਼ਬਰ ਸੁਣਨ ਵਾਸਤੇ ਸੁਆਲ ਕੀਤਾ।

"ਸ੍ਰੀ ਮਹਾਰਾਜ! ਉਹ ਆਖਦਾ ਹੈ ਕਿ ਮੰਡੀ ਰਾਜ ਵਲੋਂ ਬੰਦਾ ਸਿੰਘ ਬਹਾਦਰ ਸਾਡੇ ਰਾਜ ਨੂੰ ਫ਼ਤਹਿ ਕਰਨ ਵਾਸਤੇ ਭਾਰੀ ਸੈਨਾ ਲੈ ਕੇ ਚੜ੍ਹਾਈ ਕਰੀ ਆ ਰਿਹਾ ਹੈ।"

"ਮੇਰੇ ਰਾਜ 'ਤੇ ਚੜ੍ਹਾਈ? ਇਸ ਪਿਆਰ ਤੇ ਅਮਨ ਦੀ ਧਰਤੀ 'ਤੇ ਚੜ੍ਹਾਈ? ਉਹ ਕੌਣ ਹੈ? ਕਿਥੋਂ ਦਾ ਰਾਜਾ ਹੈ?"

"ਜੀ! ਸ੍ਰੀ ਗੁਰੂ ਨਾਨਕ ਜੀ ਦੀ ਗੱਦੀ 'ਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਵਾਲੇ ਸਨ, ਆਪ ਜਾਣਦੇ ਹੀ ਓ!"

"ਹਾਂ! ਹਾਂ!! ਮੈਂ ਜਾਣਦਾ ਹਾਂ, ਉਨ੍ਹਾਂ ਨੂੰ ਅਨੰਦਪੁਰੋਂ ਕਢਿਆ ਗਿਆ ਸੀ, ਪੰਜ ਛੇ ਸਾਲ ਹੋਏ ਨੇ।"

"ਬੱਸ ਜੀ! ਉਸ ਦਾ ਹੀ ਇਕ ਸਿਖ ਬੰਦਾ ਸਿੰਘ ਬਹਾਦਰ ਨਾਂ ਦਾ ਹੈ। ਉਹ ਬੜਾ ਲੜਾਕਾ ਤੇ ਕਰਾਮਾਤੀ ਹੈ। ਉਸ ਨੇ ਸਾਰੇ ਪਹਾੜੀ ਰਾਜਿਆਂ ਨੂੰ ਫ਼ਤਹਿ ਕਰਨ ਵਾਸਤੇ ਬੀੜਾ ਚੁਕਿਆ ਹੈ। ਇਹ ਵੀ ਸੁਣਿਆ ਹੈ ਕਿ ਉਹ ਇਸ ਗੱਲ ਦਾ ਬਦਲਾ ਲੈ ਰਿਹਾ ਹੈ ਕਿ ਪਹਾੜੀ ਰਾਜਿਆਂ ਨੇ ਅਨੰਦਪੁਰ ਦੇ ਯੁੱਧ ਵੇਲੇ ਤੁਰਕਾਂ ਦੀ ਮਦਦ ਕੀਤੀ ਸੀ।"

"ਪਰ ਮੇਰੇ ਰਾਜ ਦੀ ਸੈਨਾ ਤੇ ਅਨੰਦਪੁਰ ਯੁੱਧ ਵਿਚ ਨਹੀਂ ਸੀ ਗਈ।"

"ਉਸ ਨੂੰ ਗਿਆਨ ਨਹੀਂ, ਉਹ ਉੱਤਰਾ-ਖੰਡ ਵਿਚ ਨਵਾਂ ਆਇਆ ਏ।"

"ਰਾਜ-ਸੀਮਾ 'ਤੇ ਜਾ ਕੇ ਉਸ ਨੂੰ ਦਸਿਆ ਜੇ ਕਿ ਇਸ ਅਮਨ ਤੇ ਪਿਆਰ ਦੀ ਧਰਤੀ 'ਤੇ ਵੈਰ ਤੇ ਗ਼ੁੱਸੇ ਨਾਲ ਮਨੁੱਖ-ਲਹੂ ਨਹੀਂ ਡੁਲ੍ਹਣਾ ਚਾਹੀਦਾ। ਇਹ ਰਾਜ ਸੁਲਹ ਕਰ ਕੇ 'ਕਰ' ਦੇਣ ਨੂੰ ਤਿਆਰ ਹੈ।"

"ਜੀ ਮਹਾਰਾਜ!"

"ਇਕ ਗੱਲ ਹੋਰ! ਇਸ ਰਾਜ ਵਿਚ ਬੰਦਾ ਸਿੰਘ ਦੀ ਸੈਨਾ ਨਹੀਂ ਆਉਣੀ ਚਾਹੀਦੀ, ਕਿਉਂਕਿ ਇਸ ਨਾਲ ਰਾਜ ਦੀ ਤਬਾਹੀ ਹੋਵੇਗੀ ਅਤੇ ਪਰਜਾ ਡਰ ਨਾਲ ਭੈ-ਭੀਤ ਹੋ ਕੇ ਅਸ਼ਾਂਤ ਹੋਵੇਗੀ। ਉਸ ਬੀਰ ਬਹਾਦਰ ਨੂੰ ਇਕੱਲਿਆਂ ਮੇਰੇ ਕੋਲ ਲੈ ਆਓ, ਮੈਂ ਉਸ ਦਾ ਹਰ ਤਰ੍ਹਾਂ ਸਤਿਕਾਰ ਕਰਾਂਗਾ।"

"ਹੱਛਾ ਸ੍ਰੀ ਮਹਾਰਾਜ!"

"ਹਲਕਾਰੇ ਨੂੰ ਹੁਣੇ ਭੇਜ ਦਿਓ। ਨਹੀਂ, ਸਗੋਂ ਘੋੜੇ ਤੇ ਆਪ ਵੀ ਨਾਲ ਸਵਾਰ ਹੋ ਜਾਓ। ਨੀਤੀ ਦੀ ਪ੍ਰੀਖਿਆ ਏਥੇ ਜੇ ਕਿ ਉਸ ਦੀ ਸੈਨਾ ਮੇਰੇ ਰਾਜ ਦੀ ਹੱਦ ਵਿਚ ਪੈਰ ਨਾ ਰੱਖੇ।"

ਰਿਵਾਜ ਅਨੁਸਾਰ ਰਾਜੇ ਦਾ ਸਤਿਕਾਰ ਕਰ ਕੇ ਪੁੱਠੀਂ ਪੈਰੀਂ ਵਜ਼ੀਰ ਮੁੜ ਗਿਆ। ਰਾਜੇ ਤੇ ਵਜ਼ੀਰ ਦੀਆਂ ਗੱਲਾਂ ਦੂਰ ਖਲੋਤੀ ਦਾਸੀ ਨੇ ਸੁਣ ਲਈਆਂ। ਉਸ ਨੇ ਝੱਟ ਜਾ ਕੇ ਰਾਣੀ ਨੂੰ ਦੱਸ ਦਿੱਤਾ ਕਿ ਉਨ੍ਹਾਂ ਦੇ ਰਾਜ 'ਤੇ ਕੋਈ ਚੜ੍ਹਾਈ ਕਰ ਕੇ ਆਇਆ ਹੈ। ਜਿਵੇਂ ਲਾਜਵੰਤੀ ਬੂਟੀ ਮਨੁੱਖ ਦੇ ਹੱਥ ਲਾਉਣ ਨਾਲ ਕੁਮਲਾ ਜਾਂਦੀ ਹੈ, ਤਿਵੇਂ ਇਹ ਖ਼ਬਰ ਸੁਣ ਕੇ ਰਾਣੀ ਕੁਮਲਾ ਗਈ। ਨਾਜਕ ਤੇ ਸੋਹਲ ਜਿੰਦੜੀਆਂ ਰਤਾ ਜਿੰਨੇ ਭੈ ਨਾਲ ਹੀ ਕੰਬ ਉੱਠਦੀਆਂ ਹਨ।

ਰਾਣੀ ਉਸੇ ਵੇਲੇ ਉੱਠ ਕੇ ਰਾਜਾ ਉਦੈ ਸਿੰਘ ਵੱਲ ਨੱਠੀ। ਉਹ ਇਸ ਖ਼ਬਰ ਦੀ ਪਕਿਆਈ ਕਰਨਾ ਚਾਹੁੰਦੀ ਸੀ। ਉਸੇ ਝਰੋਖੇ ਵਿਚ ਪੁੱਜ ਪਈ, ਜਿਥੇ

ਰਾਜੇ ਨੇ ਬੰਦਾ ਸਿੰਘ ਦੀ ਚੜ੍ਹਾਈ ਦੀ ਖ਼ਬਰ ਸੁਣੀ ਸੀ ਤੇ ਉਥੇ ਹੀ ਖਲੋਤਾ ਸੋਚ ਰਿਹਾ ਸੀ ਕਿ ਅਣ-ਡਿੱਠੇ ਵੈਰੀ ਨੂੰ ਮਿੱਤਰ ਕਿਵੇਂ ਬਣਾਇਆ ਜਾਏਗਾ। ਰਾਜ ਦੀ ਕੁਦਰਤੀ ਸੁੰਦਰਤਾ ਵੱਲ ਦੇਖ ਦੇਖ ਉਹ ਇਹ ਵੀ ਖ਼ਿਆਲ ਕਰ ਰਿਹਾ ਸੀ—"ਕੀ, ਇਸ ਦੁੱਧ ਚਿੱਟੀ ਧਰਤੀ ਨੂੰ ਮਨੁੱਖ-ਖ਼ੂਨ ਅਸ਼ਾਂਤ ਤੇ ਦਾਗ਼ੀ ਕਰੇਗਾ ? ਕੀ ਖੇੜੇ ਤੇ ਖ਼ੁਸ਼ੀ ਦੀ ਥਾਂ ਉਦਾਸੀ ਤੇ ਗ਼ਮੀ ਮੱਲੇਗੀ ? ਇਹ ਰਾਗ ਰੰਗ ਤੇ ਮੌਜਾਂ ਮੇਲੇ ਮੁੱਕ ਜਾਣਗੇ ? ਬਰਫ਼ ਨਾਲ ਖੇਡਣ ਵਾਲੀਆਂ ਜਿੰਦੜੀਆਂ ਹਨੇਰੀਆਂ ਖੱਡਾਂ ਵਿਚ ਲੁਕ ਲੁਕ ਕੇ ਮੌਤ-ਸਹਿਮ ਨਾਲ ਆਪਣੇ ਆਪ ਨੂੰ ਗਾਲਣਗੀਆਂ ?"

ਰਾਣੀ ਨੇ ਜਾਂਦਿਆਂ ਹੀ ਰਾਜੇ ਨੂੰ ਬੜੀ ਕੋਮਲਤਾ ਨਾਲ ਪੁੱਛਿਆ, "ਮੇਰੇ ਰਾਜਾ ਜੀ, ਕੀ ਇਹ ਗੱਲ ਸੱਚੀ ਹੈ ਕਿ ਸਾਡੇ ਰਾਜ 'ਤੇ ਕੋਈ ਚੜ੍ਹਾਈ ਕਰ ਕੇ ਆ ਰਿਹਾ ਹੈ ?"

"ਤੈਨੂੰ ਕਿਸ ਦੱਸਿਆ ?" ਰਾਜੇ ਨੇ ਹੈਰਾਨੀ ਨਾਲ ਪੁੱਛਿਆ।

"ਕੌਲਾਂ ਨੇ!" ਉਹ ਸਹਿਮ ਨਾਲ ਬੇ-ਸੁਰਤ ਹੋ ਗਈ। ਸੁਣੀ ਗੱਲ ਪੂਰੀ ਨਾ ਸੁਣਾ ਸਕੀ।

"ਵਜ਼ੀਰ ਦੀ ਜ਼ਬਾਨੀ ਇਹ ਗੱਲ ਸੱਚੀ ਪਰਤੀਤ ਹੁੰਦੀ ਹੈ।"

"ਕੀ ਸੋਚਿਆ ਜੇ ? ਸੁਲਹ ਕਿ ਲੜਾਈ ?"

"ਸੁਲਹ।"

"ਕਿਸ ਤਰ੍ਹਾਂ ?"

"ਜਿਵੇਂ ਹੋ ਸਕੇ। ਜਤਨ ਕਰਾਂਗਾ ਧਨ ਤੇ ਰੂਪ ਦੇ ਲਾਲਚ ਦੇਣ ਦਾ। ਇਕ ਲੜਾਕੇ ਸੈਨਾਪਤੀ ਦੀਆਂ ਚਾਰ ਇਛਾਵਾਂ ਹੁੰਦੀਆਂ ਹਨ।"

"ਕਿਹੜੀਆਂ ਕਿਹੜੀਆਂ ?"

"ਰੂਪ, ਰਾਜ, ਧਨ ਤੇ ਫ਼ਤਹਿ। ਪਰ ਜੇ ਰੂਪ ਮਿਲ ਜਾਏ ਤਾਂ ਬਾਕੀ ਦੀਆਂ ਇਛਾਵਾਂ ਨੂੰ ਉਹ ਛੱਡ ਦੇਂਦਾ ਹੈ, ਇਹ ਗੱਲ ਨੀਤੀ ਆਖਦੀ ਹੈ।"

"ਆਪ ਕਿਹੜੀ ਇੱਛਾ ਪੂਰੀ ਕਰੋਗੇ ?"

"ਜਿਸ ਨਾਲ ਦੇਸ਼ ਵਿਚ ਸ਼ਾਂਤੀ ਕਾਇਮ ਰਹੇ।"

"ਕੀ ਉਹ ਸੈਨਾਪਤੀ ਸੈਨਾ ਸਮੇਤ ਬ੍ਰਹਮਪੁਰ ਆਏਗਾ ?"

"ਨਹੀਂ, ਇਕੱਲਾ ਹੀ।"

"ਕੀ ਉਹ ਨੀਤੀ ਨਹੀਂ ਪੜ੍ਹਿਆ ਹੋਇਆ, ਜੋ ਓਪਰੇ ਰਾਜ ਵਿਚ ਇਕੱਲਾ ਜਾ ਕੇ ਆਪਣੇ ਆਪ ਨੂੰ ਖ਼ਤਰੇ ਵਿਚ ਸੁੱਟੇ?"

"ਸੁਣਿਆ ਏ, ਉਹ ਜੀਵਨ ਵਾਲਾ ਬੰਦਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਨੰਦਪੁਰ ਵਾਲੇ ਦਾ ਇਕ ਸਿਖ ਹੈ। ਗੁਰੂ ਦੇ ਸਿੱਖਾਂ ਦਾ ਮਨ ਸਾਫ਼ ਹੁੰਦਾ ਹੈ, ਇਸ ਵਾਸਤੇ ਉਸ ਦੀ ਆਤਮਾ ਉਸ ਨੂੰ ਇਥੇ ਇਕੱਲਿਆਂ ਆਉਣ ਤੋਂ ਨਹੀਂ ਰੋਕੇਗੀ। ਦਿਲਾਂ ਨੂੰ ਦਿਲਾਂ ਦੇ ਰਾਹ ਹੁੰਦੇ ਨੇ। ਮੈਲੀ ਅੱਖ ਸ਼ੱਕ ਕਰਦੀ ਹੈ।"

"ਭਗਵਾਨ ਸਹਾਈ ਹੋਵੇ। ਮੈਨੂੰ ਆਗਿਆ ਦਿਓ, ਮੈਂ ਮੰਦਰ ਵਿਚ ਜਾ ਕੇ ਰਾਜ-ਸੁਖ ਤੇ ਸ਼ਾਂਤੀ ਦੀ ਪੂਜਾ ਕਰਾਂ। ਦੇਵਤਾ ਕਿਸੇ ਨੂੰ ਦੁਸ਼ਮਨ ਨਾ ਰਹਿਣ ਦੇਵੇ, ਸਭ ਮਿੱਤਰ ਬਣਨ। ਓਪਰਿਆਂ ਦੇ ਦਿਲ ਵੀ ਪਿਆਰ ਨਾਲ ਭਰ ਜਾਣ। ਪਿਆਰ ਹੀ ਜੀਵਨ ਹੈ। ਕਿਉਂ ਜੀ, ਠੀਕ ਹੈ?"

"ਹਾਂ ਠੀਕ ਹੈ, ਪ੍ਰੀਤ-ਨਿੱਘ ਨਾਲ ਜਗਤ ਜੁੜਿਆ ਹੋਇਆ ਹੈ, ਤੱਤ ਜੁੜੇ ਹੋਏ ਹਨ। ਜਿਸ ਦਿਨ ਇਹ ਪ੍ਰੀਤ ਨਾ ਰਹੀ, ਜੋੜ ਨਹੀਂ ਰਹੇਗਾ। ਅਜੋੜ ਆਉਣ 'ਤੇ ਪਰਲੋ ਆਏਗੀ। ਉਸ ਵੇਲੇ ਇਨ੍ਹਾਂ ਬਰਫ਼ਾਨੀ ਪਹਾੜੀਆਂ ਵਿਚੋਂ ਵੀ ਅੱਗ ਦੇ ਭਾਂਬੜ ਉੱਠਣਗੇ; ਜਗਤ ਤੇ ਮਨੁੱਖਤਾ ਸੜਨ ਉਠੇਗੀ; ਜੀਵਨ ਨਾਲੋਂ ਮੌਤ ਦਾ ਬੋਲ-ਬਾਲਾ ਬਹੁਤਾ ਹੋਵੇਗਾ; ਖੇੜੇ ਦੀ ਥਾਂ ਚੌਗਿਰਦੇ ਗ਼ਮੀ ਹੋਵੇਗੀ। ਹੁਣ ਜਾਓ, ਦਾਸੀਆਂ ਨੂੰ ਨਾਲ ਲੈ ਕੇ ਦੇਵਤਾ ਦੀ ਪੂਜਾ ਕਰੋ, ਪ੍ਰੀਤ ਤੇ ਸ਼ਾਂਤੀ ਇਸ ਰਾਜ ਵਿਚ ਸਦੀਵੀ ਕਾਇਮ ਰਹੇ। ਇਹ ਰਾਜ ਮੇਰੀ ਜਾਨ ਹੈ।"

"ਮੇਰੇ ਸੁਆਮੀ ਜੀ, ਆ ਰਹੇ ਅਣ-ਡਿੱਠੇ ਪ੍ਰਾਹੁਣੇ ਦੇ 'ਜੀ ਆਇਆਂ' ਆਖਣ ਦਾ ਪਰਬੰਧ?"

"ਉਹ ਮੈਂ ਸੋਚਦਾ ਹਾਂ, ਤੁਸੀਂ ਜਾਓ ਪੂਜਾ ਕਰੋ।" 'ਜੋ ਭਗਵਾਨ ਨੂੰ ਚੇਤੇ ਰੱਖਦੇ ਹਨ, ਭਗਵਾਨ ਉਨ੍ਹਾਂ ਦੇ ਕਾਰਜ ਰਾਸ ਕਰਦਾ ਹੈ' ਰਾਜੇ ਦੇ ਦਿਲ ਦੀ ਅਵਾਜ਼ ਸੀ।

ਰਾਣੀ ਤੇ ਰਾਜਾ ਦੋਵੇਂ ਹੀ ਝਰੋਖੇ ਨੂੰ ਛੱਡ ਕੇ ਆਪੋ-ਆਪਣੇ ਕਮਰਿਆਂ ਨੂੰ ਤੁਰ ਗਏ।

## ੧੨

# ਸੁੰਦਰਤਾ

ਚੰਬੇ ਦੀ ਸੁੰਦਰ ਧਰਤੀ 'ਤੇ ਪੈਰ ਰੱਖਣ ਸਾਰ ਬੰਦਾ ਸਿੰਘ ਦੇ ਦਿਲ ਦੀ ਧੜਕਣ ਵਧ ਗਈ। ਉਸ ਦੀ ਸੋਚ ਤੇ ਤੱਕਣੀ ਵਿਚ ਫ਼ਰਕ ਆ ਗਿਆ। ਸ਼ਿਕਾਰ ਛੱਡਣ ਤੋਂ ਪਿੱਛੋਂ ਉਸ ਨੇ ਕਦੀ ਇਸਤ੍ਰੀ-ਰੂਪ ਤੇ ਜੁਆਨੀ ਵੱਲ ਨਹੀਂ ਸੀ ਤੱਕਿਆ। ਉਸ ਦੇ ਬੈਰਾਗੀ, ਸੰਨਿਆਸੀ ਤੇ ਜੋਗੀ ਗੁਰੂਆਂ ਨੇ ਉਸ ਨੂੰ ਇਹੋ ਉਪਦੇਸ਼ ਦਿੱਤਾ ਸੀ—"ਇਸਤ੍ਰੀ ਮਾਯਾ ਹੈ, ਇਸ ਤੋਂ ਪਰੇ ਰਹਿਣ ਵਿਚ ਹੀ ਮੁਕਤੀ ਹੈ।"

ਬੰਦਾ ਸਿੰਘ ਨੇ ਜੋਗ ਛਡਿਆ, ਅਹਿੰਸਾ ਦੇ ਉਪਦੇਸ਼ ਦੀ ਵਿਰੋਧਤਾ ਕਰ ਕੇ ਹੱਥ ਤਲਵਾਰ ਫੜੀ। ਰਾਜ ਲਿਆ। ਸਰਹੰਦ ਦੇ ਨਵਾਬੀ ਹਰਮਾਂ ਵਿਚੋਂ ਫੜੀਆਂ ਆਈਆਂ ਅਨੇਕਾਂ ਹੀ ਸੁੰਦਰ ਤੋਂ ਸੁੰਦਰ ਇਸਤ੍ਰੀਆਂ ਨੂੰ ਅਜ਼ਾਦ ਕੀਤਾ। ਈਰਾਨੀ ਬੇਗਮਾਂ ਅਤੇ ਕੁਆਰੀਆਂ ਕੰਨਿਆਂ ਵੱਲ ਅੱਖ ਚੁੱਕ ਕੇ ਨਾ ਤੱਕਿਆ। ਉਨ੍ਹਾਂ ਨੂੰ ਮਾਵਾਂ ਤੇ ਭੈਣਾਂ ਜਾਤਾ। ਜਿਵੇਂ ਉਸ ਦੇ ਦਾਤੇ ਗੁਰੂ ਜੀ ਦਾ ਉਪਦੇਸ਼ ਹੈ:

"ਦੇਖਿ ਪਰਾਈਆਂ ਚੰਗੀਆਂ, ਮਾਵਾਂ ਭੈਣਾਂ ਧੀਆਂ ਜਾਣੈ।"
ਅਥਵਾ "ਪਰਨਾਰੀ ਕੀ ਸੇਜ, ਭੂਲਿ ਸੁਪਨੇ ਹੂੰ ਨ ਜੈਯਹੁ।"

ਰਾਜ ਲੈ ਕੇ ਆਮ ਜਰਨੈਲ ਤੇ ਬਹਾਦਰ ਕਾਮੀ ਹੋ ਜਾਂਦੇ ਹਨ। ਉਹ ਇਸਤ੍ਰੀ-ਪ੍ਰੀਤ ਤੋਂ ਬਿਨਾਂ ਹੋਰ ਕੋਈ ਖ਼ੁਸ਼ੀ ਨਹੀਂ ਸਮਝਦੇ। ਪਰ ਬੰਦਾ ਸਿੰਘ ਰਾਜ ਭਾਗ ਹਾਸਲ ਕਰ ਕੇ ਵੀ ਬ੍ਰਹਮਚਾਰੀ ਰਿਹਾ। ਆਗੂ ਦੇ ਬ੍ਰਹਮਚਾਰੀ ਹੋਣ ਦਾ ਇਹ ਅਸਰ ਪਿਆ ਕਿ ਸਿੰਘ-ਦਲ ਦਾ ਇਖ਼ਲਾਕ ਤੇ ਆਚਰਨ ਬਹੁਤ ਉੱਚਾ ਹੋਇਆ। ਸਿੰਘ ਉੱਚੇ ਜੀਵਨ ਵਾਲੇ ਬਣੇ। ਤੁਰਕ, ਪਠਾਣ ਤੇ ਮੁਗ਼ਲ ਸਿਪਾਹੀਆਂ ਵਾਂਗ ਨੀਵੇਂ ਜੀਵਨ ਦੇ ਅਧਿਕਾਰੀ ਨਹੀਂ ਹੋਏ। ਨਾਹਨ, ਕਹਿਲੂਰ, ਕੁੱਲੂ, ਮੰਡੀ ਤੇ ਦੋ ਤਿੰਨ ਹੋਰ ਪਹਾੜੀ ਰਿਆਸਤਾਂ ਵਿਚ ਬੰਦਾ ਸਿੰਘ ਨੇ ਜਿੱਤਾਂ ਪ੍ਰਾਪਤ ਕੀਤੀਆਂ ਤੇ 'ਕਰ' ਹਾਸਲ ਕੀਤੇ। ਉਨ੍ਹਾਂ ਕਰਾਂ ਨੂੰ ਦੇਂਦਿਆਂ ਕਈਆਂ ਰਾਜਿਆਂ ਨੇ ਆਪਣੀਆਂ ਸੁੰਦਰ ਬੇਟੀਆਂ ਦੇ ਦਾਨ ਦੇਣੇ ਚਾਹੇ, ਪਰ ਬੰਦਾ ਸਿੰਘ ਨੇ ਇਕੋ ਨਾਂਹ ਫੜੀ ਰੱਖੀ। ਪਰ ਅੱਜ ਚੰਬੇ ਦੀ ਧਰਤੀ ਉਤੇ ਤੁਰਦਾ ਫਿਰਦਾ

ਰੂਪ ਉਸ ਨੂੰ ਚੰਗਾ ਲੱਗਦਾ ਸੀ। ਜੀਵਨ ਵਿਚ ਭਾਰੀ ਇਨਕਲਾਬ ਆਉਣ ਲੱਗਾ ਜਾਪਦਾ ਸੀ।

ਬੰਦਾ ਸਿੰਘ ਨੇ ਸਿੰਘ-ਦਲ ਵਿਚੋਂ ਚੁਣੇ ਹੋਏ ਦਸ ਦਰਸ਼ਨੀ ਸਿੰਘ ਨਾਲ ਲੈ ਲਏ। ਚੋਣਵੇਂ ਘੋੜਿਆਂ ਉਤੇ ਦਸੇ ਹੀ ਸਵਾਰ ਹੋਏ ਤੇ ਚੰਬਾ ਰਾਜ ਦੇ ਵਜ਼ੀਰ ਨਾਲ ਬੰਦਾ ਸਿੰਘ ਜੀ ਰਾਜਾ ਉਦੈ ਸਿੰਘ ਨੂੰ ਮਿਲਣ ਵਾਸਤੇ ਤੁਰ ਪਏ। ਸਿਆਣੇ ਵਜ਼ੀਰ ਨੇ ਆਪਣੇ ਰਾਜੇ ਦੇ ਹੁਕਮ ਅਨੁਸਾਰ ਇਨ੍ਹਾਂ ਨੂੰ ਉਨ੍ਹਾਂ ਪਗ-ਡੰਡੀਆਂ ਰਾਹੀਂ ਖੜਿਆ ਜੋ ਚੰਬੇ ਦੀ ਸਭ ਤੋਂ ਸੁੰਦਰ ਤੇ ਹਰਿਆਵਲੀ ਧਰਤੀ ਉਤੋਂ-ਦੀ ਜਾਂਦੀਆਂ ਸਨ। ਚੌਹੀਂ ਪਾਸੀਂ ਬਾਗ਼ ਤੇ ਸੁੰਦਰ ਕੁਦਰਤੀ ਝਾਕੀਆਂ ਸਨ। ਦੂਰ ਦੂਰ ਤਕ ਮੌਲੀ ਤੇ ਖਿੜੀ ਹੋਈ ਲਹਿ ਲਹਿ ਕਰਦੀ ਬਨਸਪਤੀ ਸੀ। ਸੁਗੰਧੀ ਭਰੇ ਫੁੱਲ ਖਿੜੇ ਹੋਏ ਸਨ। ਉਨ੍ਹਾਂ ਫੁਲਵਾੜੀਆਂ ਵਿਚ ਚੰਬੇ ਦੀਆਂ ਸੁੰਦਰ ਯੁਵਤੀਆਂ ਆਪਣੀ ਮੌਜ ਵਿਚ ਆਈਆਂ ਹੋਈਆਂ ਹਾਸ-ਬਿਲਾਸ ਕਰ ਰਹੀਆਂ ਸਨ। ਗ਼ਮੀ ਦਾ ਕਿਤੇ ਨਿਸ਼ਾਨ ਨਹੀਂ ਸੀ। ਚੁਤਰਫੀਂ ਹਾਸਾ, ਖ਼ੁਸ਼ੀ ਤੇ ਖੇੜਾ ਸੀ। ਗੀਤ ਗਾਏ ਜਾ ਰਹੇ ਸਨ। ਉਨ੍ਹਾਂ ਗੀਤਾਂ ਦੀ ਲੈਅ ਨਾਲ ਮੁਟਿਆਰਾਂ ਦੇ ਕੋਮਲ ਤਨ ਮਨ ਖੀਵੇ ਹੋ ਰਹੇ ਸਨ। ਮਧ-ਭਰੇ ਨੈਨ ਜਾ ਰਹੇ ਸਿੰਘਾਂ ਵੱਲ ਵੇਖ ਵੇਖ ਥੱਕਦੇ ਨਹੀਂ ਸਨ।

ਅੱਗੇ ਅੱਗੇ ਵਜ਼ੀਰ ਤੇ ਬੰਦਾ ਸਿੰਘ ਦਾ ਘੋੜਾ ਜਾ ਰਹੇ ਸਨ। ਦੋਹਾਂ ਘੋੜਿਆਂ ਦੇ ਅਗਲੇ ਤੇ ਪਿਛਲੇ ਪੈਰ ਇਕੋ ਵਾਰ ਉੱਠਦੇ ਸਨ। ਸਿਆਣਾ ਵਜ਼ੀਰ ਰਾਹ ਦੇ ਦੋਹੀਂ ਪਾਸੀਂ ਆਈ ਸੁੰਦਰਤਾ ਤੇ ਵੱਸੋਂ ਬਾਬਤ ਬੰਦਾ ਸਿੰਘ ਨੂੰ ਗਿਆਨ ਕਰਾਂਦਾ ਜਾਂਦਾ ਸੀ। ਅੱਧ ਵਿਚ ਜਾ ਕੇ ਧਰਤੀ ਦਾ ਇਕ ਬਹੁਤ ਹੀ ਸੁੰਦਰ ਤੇ ਰਮਣੀਕ ਟੁਕੜਾ ਆਇਆ। ਉਸ ਵਿਚ ਰੰਗਾ ਰੰਗ ਦੇ ਫੁੱਲ ਖਿੜੇ ਹੋਏ ਸਨ। ਨਿੱਕੇ ਨਿੱਕੇ ਨਾਲਿਆਂ ਦੀ ਸੂਰਤ ਵਿਚ ਪਹਾੜੀ ਨਹਿਰਾਂ ਚੱਲ ਰਹੀਆਂ ਸਨ। ਉਨ੍ਹਾਂ ਦੇ ਕਿਨਾਰੇ ਚੰਬੇ ਦੀਆਂ ਪੱਤੀਆਂ ਵਰਗੀਆਂ ਨਾਜ਼ਕ ਤੇ ਖ਼ੁਸ਼-ਰਹਿਣੀਆਂ ਕੁਮਾਰੀਆਂ ਆਪਣੀਆਂ ਗਾਗਰਾਂ ਭਰ ਰਹੀਆਂ ਸਨ। ਉਨ੍ਹਾਂ ਦੀ ਸੁੰਦਰਤਾ ਹਰ ਮਰਦ ਨੂੰ ਆਪਣੀ ਵੱਲ ਖਿੱਚਦੀ ਸੀ। ਵਜ਼ੀਰ ਨੇ ਉਨ੍ਹਾਂ ਸੁੰਦਰੀਆਂ ਵੱਲ ਵੇਖ ਕੇ ਆਖਿਆ, "ਸਿੰਘ ਜੀ! ਜੇ ਆਪ ਦਾ ਦਿਲ ਚੜ੍ਹਾਈ ਕਰ ਕੇ ਆਉਂਦਾ ਤਾਂ ਚੰਬੇ ਦੀ ਇਹ ਸੁੰਦਰਤਾ ਮੁਰਝਾ ਜਾਣੀ ਸੀ। ਇਨ੍ਹਾਂ ਨਾਰਾਂ ਦੇ ਨਰਮ ਕਾਲਜੇ ਘੋੜਿਆਂ ਦਿਆਂ ਸੁੰਬਾਂ ਦੇ ਖੜਕਾਰਾਂ ਨਾਲ ਹੀ ਐਸੇ ਡੋਲਣੇ ਸਨ ਕਿ ਇਨ੍ਹਾਂ ਦੀਆਂ ਜਾਨਾਂ ਖ਼ਤਰੇ

ਵਿਚ ਪੈ ਜਾਣੀਆਂ ਸਨ। ਇਹ ਜੀਵਨ ਪਿਆਰ ਨਾਲ ਜੀਂਦਾ ਤੇ ਮੌਲਦਾ ਹੈ। ਇਸ ਸੁੰਦਰਤਾ ਤੇ ਪਿਆਰ ਨੂੰ ਭੈ-ਭੀਤ ਕਰਨਾ ਚੰਗਾ ਨਹੀਂ ਸੀ।"

"ਸੱਚ-ਮੁੱਚ!" ਬੰਦਾ ਸਿੰਘ ਸੁੰਦਰੀਆਂ ਵੱਲ ਵੇਖਦਾ ਹੋਇਆ ਬੋਲਿਆ, "ਜੇ ਸਾਡਾ ਦਲ ਚੰਬੇ 'ਤੇ ਹੱਲਾ ਬੋਲ ਦੇਂਦਾ ਤਾਂ ਮਾੜਾ ਸੀ। ਇਹ ਪਿਆਰ ਦੀ ਧਰਤੀ ਹੈ। ਇਥੇ ਪਿਆਰ ਤੇ ਸ਼ਾਂਤੀ ਰਾਜ ਕਰਦੇ ਨੇ। ਇਹ ਧਰਤੀ ਵੈਰ ਵਿਰੋਧ ਤੇ ਤਅੱਸਬ ਦੇ ਸੇਕ ਤੋਂ ਦੁਰੇਡੀ ਹੈ। ਚੰਗਾ ਕੀਤਾ ਤੁਸੀਂ ਆ ਗਏ, ਨਹੀਂ ਤੇ ਇਸ ਖ਼ੂਬਸੂਰਤੀ ਨੂੰ ਬਰਬਾਦ ਕਰ ਕੇ ਮੈਂ ਬੜਾ ਪਰੇਸ਼ਾਨ ਹੋਣਾ ਸੀ। ਸੁੰਦਰਤਾ ਨੂੰ ਬਰਬਾਦ ਕਰਨਾ ਰੱਬਤਾ ਨੂੰ ਖ਼ਤਮ ਕਰਨਾ ਹੈ। ਨਾਸਤਕ ਤੇ ਪੱਥਰ-ਦਿਲ ਹੀ ਇਸ ਗੁਲਜ਼ਾਰ ਤੇ ਸੁੰਦਰਤਾ ਨੂੰ ਆਪਣੀ ਤਲਵਾਰ ਦੀ ਸ਼ਕਤੀ ਨਾਲ ਭੈ-ਭੀਤ ਕਰਨ ਦਾ ਹੌਸਲਾ ਕਰ ਸਕਦੇ ਨੇ।"

ਜਿਉਂ ਜਿਉਂ ਬੰਦਾ ਸਿੰਘ ਰਾਜ-ਮਹੱਲ ਦੇ ਨੇੜੇ ਹੁੰਦਾ ਗਿਆ, ਤਿਉਂ ਤਿਉਂ ਉਸ ਦੇ ਮਨ ਦੀ ਹਾਲਤ ਬਦਲਦੀ ਗਈ। ਇਸਤ੍ਰੀ ਇਕ ਮਾਯਾ, ਭੁਲੇਖਾ, ਧੋਖਾ, ਜ਼ਹਿਰੀ ਗੰਦਲ ਹੈ—ਦੇ ਖ਼ਿਆਲ, ਜੋ ਉਸ ਦੇ ਦਿਲ ਉਤੇ ਬੈਰਾਗੀਆਂ ਤੇ ਸੰਨਿਆਸੀਆਂ ਨੇ ਉਕਰੇ ਸਨ, ਉਹ ਆਪਣੇ ਆਪ ਹੀ ਮਿਟਣ ਲੱਗ ਪਏ। ਉਸ ਦੇ ਬ੍ਰਹਮਚਾਰੀ ਤਨ ਵਿਚ ਕੋਈ ਅਨੋਖੀ ਮਸਤੀ ਆ ਗਈ। "ਇਸਤ੍ਰੀ ਇਕ ਸਦੀਵੀ ਜੀਵਨ ਖ਼ੁਸ਼ੀ ਹੈ, ਈਮਾਨ ਹੈ! ਤਦੇ ਤਾਂ ਮੇਰੇ ਗੁਰੂਆਂ ਨੇ ਇਸਤ੍ਰੀ ਨੂੰ ਨਾ ਨਿੰਦਿਆ ਤੇ ਨਾ ਤਿਆਗਿਆ, ਸਗੋਂ ਪੰਥ ਖ਼ਾਲਸਾ ਨੂੰ ਜਨਮ ਦੇਣ ਵੇਲੇ ਵੀ ਸਾਥ ਰਖਿਆ ਹੈ। ਪਿਆਰ ਦੀ ਮਿਠਾਸ ਇਸਤ੍ਰੀ ਕੋਲੋਂ ਹੀ ਬਾਟੇ ਵਿਚ ਪੁਆਈ ਸੀ। ਪਿਆਰ ਤੇ ਸ਼ਕਤੀ ਇਕੱਠੀ ਕੀਤੀ। ਜਗਤ-ਭਲਾਈ ਵਾਸਤੇ ਜੇ ਸ਼ਕਤੀ ਦੀ ਲੋੜ ਹੈ ਤਾਂ ਪਿਆਰ ਦੀ ਵੀ।" ਇਹਨਾਂ ਖ਼ਿਆਲਾਂ ਵਿਚ ਉਹ ਤੁਰਿਆ ਜਾ ਰਿਹਾ ਸੀ।

ਉਹ ਸਾਰੇ ਰਾਜ-ਮਹੱਲ ਦੇ ਨੇੜੇ ਪੁੱਜ ਗਏ। ਸਾਰਿਆਂ ਨੇ ਘੋੜਿਆਂ ਨੂੰ ਥੰਮ੍ਹਿਆ ਅਤੇ ਹੇਠਾਂ ਉਤਰੇ। ਉਸ ਵੇਲੇ ਹੋਰ ਰਾਜ-ਕਰਿੰਦੇ ਵੀ ਵਜ਼ੀਰ ਸਾਹਿਬ ਦੀ ਮਦਦ ਵਾਸਤੇ ਅੱਗੋਂ ਆ ਗਏ। ਕਿਸੇ ਨੇ ਘੋੜਿਆਂ ਦੀਆਂ ਲਗਾਮਾਂ ਫੜ ਲਈਆਂ ਤੇ ਕੋਈ ਰਾਹ ਦੱਸਣ ਲੱਗਾ; ਠੀਕ ਉਸੇ ਤਰ੍ਹਾਂ ਜਿਵੇਂ ਕਿਸੇ ਨਗਰ ਵਿਚ ਕਿਸੇ ਬਰਾਤ ਦੇ ਜਾਣ ਉਤੇ ਲੋਕੀਂ ਕਰਦੇ ਹਨ। ਪਹਾੜੀ ਦੀ ਚੋਟੀ 'ਤੇ ਰਾਜ-ਮਹੱਲ ਸੀ। ਉਸ ਦੀਆਂ ਨਿੱਕੀਆਂ ਨਿੱਕੀਆਂ ਪੌੜੀਆਂ ਚੜ੍ਹ ਕੇ ਹੌਲੀ ਹੌਲੀ ਸਿੰਘਾਂ ਦਾ ਜੱਥਾ ਉਪਰ ਚੜ੍ਹਿਆ। ਅਗੇ ਅਗੇ ਬੰਦਾ ਸਿੰਘ ਬਹਾਦਰ ਸੀ। ਹੱਥ ਵਿਚ ਖੰਡਾ

ਅਤੇ ਲੱਕ ਨਾਲ ਬਾਕੀ ਦੇ ਸ਼ਸਤਰ ਕੱਸੇ ਹੋਏ ਸਨ। ਉਨ੍ਹਾਂ ਸ਼ਸਤਰਾਂ ਦੇ ਉਪਰ ਸੁਨਹਿਰੀ ਸ਼ਾਹੀ ਚੋਲਾ ਸੀ। ਮੁੱਛਾਂ ਨੂੰ ਤਾਅ ਤੇ ਚਿਹਰੇ 'ਤੇ ਖੇੜਾ ਸੀ। ਮੱਥਾ ਸੂਰਜ ਵਾਂਗ ਚਮਕ ਰਿਹਾ ਸੀ। ਉਸ ਦੀ ਜੁਆਨੀ ਤੇ ਸੁੰਦਰਤਾ ਵੇਖਣ ਵਾਲਿਆਂ ਨੂੰ ਬੁੱਤ ਬਣਾਈ ਜਾਂਦੀ ਸੀ।

ਜਦੋਂ ਰਾਜ-ਮਹੱਲ ਦੀ ਦਰਸ਼ਨੀ ਡਿਉਢੀ ਦਸ ਕੁ ਗਜ਼ ਦੂਰ ਰਹਿ ਗਈ ਤਾਂ ਰਾਜਾ ਉਦੈ ਸਿੰਘ ਅੱਗੋਂ ਮਿਲਣ ਵਾਸਤੇ ਆਇਆ। ਉਸ ਨਾਲ ਵਜ਼ੀਰ ਅਤੇ ਰਾਜ-ਪੰਡਤ ਸੀ। ਦੇਸ਼ ਦੇ ਰਿਵਾਜ ਅਨੁਸਾਰ ਰਾਜੇ ਨੇ ਬੰਦਾ ਸਿੰਘ ਦਾ ਸਤਿਕਾਰ ਕੀਤਾ। ਰਾਜ-ਪੰਡਤ ਨੇ ਤਿਲਕ ਲਾਇਆ ਤੇ ਫੁੱਲਾਂ ਦੇ ਹਾਰ ਬੰਦਾ ਸਿੰਘ ਦੇ ਗਲ ਪਾਏ ਗਏ।

ਹੁਣ ਬੰਦਾ ਸਿੰਘ ਦੇ ਸੱਜੇ ਪਾਸੇ ਰਾਜਾ ਉਦੈ ਸਿੰਘ ਤੇ ਖੱਬੇ ਪਾਸੇ ਰਾਜੇ ਦਾ ਵਜ਼ੀਰ ਸੀ। ਹੌਲੀ ਹੌਲੀ ਇਹ ਜੱਥਾ ਫਿਰ ਅੱਗੇ ਤੁਰਿਆ। ਜਦੋਂ ਦਰਸ਼ਨੀ ਡਿਉਢੀ ਵਿਚ ਦਾਖ਼ਲ ਹੋਇਆ ਤਾਂ ਝਰੋਖਿਆਂ ਵਿਚ ਬੈਠੀਆਂ ਨਾਰੀਆਂ ਨੇ ਅਤਰ ਛਿਣਕਿਆ ਤੇ ਫੁੱਲ-ਪੱਤੀਆਂ ਦੀ ਵਰਖਾ ਕੀਤੀ। ਉਨ੍ਹਾਂ ਖ਼ੁਸ਼ੀ ਦੇ ਗੀਤ ਗਾਏ, ਠੀਕ ਉਸੇ ਤਰ੍ਹਾਂ ਜਿਵੇਂ ਬਰਾਤ ਦੇ ਢੁਕਣ ਵੇਲੇ ਨਾਰੀਆਂ ਗਾਂਦੀਆਂ ਹਨ।

ਲਿਸ਼ ਲਿਸ਼ ਕਰਦੇ ਸਾਮਾਨ ਨਾਲ ਸਜਾਏ ਤੇ ਫਬਾਏ ਹੋਏ ਰਾਜ-ਮਹੱਲ ਦੇ ਵੱਡੇ ਕਮਰੇ ਵਿਚ ਬੰਦਾ ਸਿੰਘ ਨੂੰ ਸਾਥੀਆਂ ਸਮੇਤ ਉਤਾਰਾ ਦਿੱਤਾ ਗਿਆ। ਸੇਵਕ ਤੇ ਦਾਸੀਆਂ ਟਹਿਲ ਸੇਵਾ ਵਾਸਤੇ ਹਾਜ਼ਰ ਕੀਤੀਆਂ ਗਈਆਂ। ਹੋਰ ਕਈ ਤਰ੍ਹਾਂ ਦੀ ਸੇਵਾ ਨਾਲ ਵੱਧ ਤੋਂ ਵੱਧ ਆਦਰ-ਸਤਿਕਾਰ ਕੀਤਾ ਗਿਆ।

ਕੁਝ ਚਿਰ ਜਦੋਂ ਬੰਦਾ ਸਿੰਘ ਤੇ ਉਸ ਦੇ ਸਾਥੀ ਅਰਾਮ ਕਰ ਬੈਠੇ ਤਾਂ ਵਜ਼ੀਰ ਆਇਆ। ਉਸ ਨੇ ਬੰਦਾ ਸਿੰਘ ਨੂੰ ਆਖਿਆ, "ਸਿੰਘ ਜੀ ! ਰਾਜਾ ਜੀ ਬੇਨਤੀ ਕਰਦੇ ਹਨ ਕਿ ਆਪ ਉਨ੍ਹਾਂ ਨੂੰ ਨਵੇਕਲੇ ਦਰਸ਼ਨ ਦਿਓ।"

"ਜਿਵੇਂ ਆਖੋ !" ਬੰਦਾ ਸਿੰਘ ਨੇ ਉੱਤਰ ਦਿੱਤਾ।

"ਇਕੱਲੇ ਹੀ ਚੱਲੋ !"

"ਚੰਗਾ !" ਆਖ ਕੇ ਬੰਦਾ ਸਿੰਘ ਪਲੰਘ ਤੋਂ ਉਠਿਆ ਤੇ ਨਾਲ-ਦੇ ਸਿੰਘਾਂ ਨੂੰ ਫ਼ਤਹਿ ਬੁਲਾ ਕੇ ਵਜ਼ੀਰ ਦੇ ਨਾਲ ਰਾਜਾ ਉਦੈ ਸਿੰਘ ਨੂੰ ਮਿਲਣ ਵਾਸਤੇ ਚਲਾ ਗਿਆ। ਬੰਦਾ ਸਿੰਘ ਤੇ ਰਾਜਾ ਉਦੈ ਸਿੰਘ ਦਾ ਇਹ ਮਿਲਾਪ ਇਕ ਇਤਿਹਾਸਕ ਮਿਲਾਪ ਹੈ।

੧੩

# ਕਹਿਰ ਤੇ ਸ਼ਾਹ ਦੀ ਮੌਤ

ਪਹਿਲੇ ਫੇਰੇ ਵਿਚ ਬੰਦਾ ਸਿੰਘ ਦਰਿਆ ਸਤਲੁਜ ਤੋਂ ਪਾਰ ਹੀ ਰਿਹਾ, ਦੁਆਬੇ ਤੇ ਮਾਝੇ ਵਿਚ ਨਾ ਆਇਆ। ਪਰ ਦੁਆਬੇ ਤੇ ਮਾਝੇ ਦੇ ਸਿੰਘ ਆਲਸੀ ਜਾਂ ਡਰਾਕਲ ਨਹੀਂ ਰਹੇ। ਇਨ੍ਹਾਂ ਨੇ ਰਾਹੋਂ ਅਤੇ ਭਰੋਵਾਲ ਦੀਆਂ ਲੜਾਈਆਂ ਲੜ ਕੇ ਦੁਸ਼ਮਨ ਦੇ ਡਾਢੇ ਦੰਦ ਖੱਟੇ ਕੀਤੇ। ਇਹ ਦੋਵੇਂ ਲੜਾਈਆਂ ਦੁਆਬੇ ਤੇ ਮਾਝੇ ਵਿਚ ਸਿੰਘਾਂ ਤੇ ਮੁਗ਼ਲਾਂ ਵਿਚਕਾਰ ਪਹਿਲੀਆਂ ਰਾਜਸੀ ਲੜਾਈਆਂ ਸਨ।

ਜਦੋਂ ਲੋਹਗੜ੍ਹ ਦਾ ਕਿਲ੍ਹਾ ਛੱਡ ਕੇ ਬੰਦਾ ਸਿੰਘ ਆਪਣੇ ਬਚੇ-ਖੁਚੇ ਸਾਥੀਆਂ ਸਮੇਤ ਪਹਾੜਾਂ ਨੂੰ ਚੜ੍ਹ ਗਿਆ, ਅਤੇ ਬਹਾਦਰ ਸ਼ਾਹ ਨੇ ਲਾਹੌਰ ਨੂੰ ਆਉਣ ਦੇ ਸੁਨੇਹੇ ਭੇਜ ਦਿੱਤੇ ਤਾਂ ਸਿੰਘਾਂ ਕੋਲੋਂ ਮਾਰ ਖਾ ਚੁੱਕੇ ਤੁਰਕਾਂ, ਮੁਗ਼ਲਾਂ ਤੇ ਪਠਾਣਾਂ ਨੇ ਅਮਨ-ਪਸੰਦ ਸ਼ਹਿਰੀ ਸਿੱਖਾਂ 'ਤੇ ਜ਼ੁਲਮ ਢਾਹੁਣੇ ਸ਼ੁਰੂ ਕਰ ਦਿੱਤੇ। ਸੱਯਦ ਇਨਾਇਤ ਅਤਾਉਲਾ ਮੁਹੰਮਦ ਤਪੀ ਨੇ ਤਾਂ ਇਥੋਂ ਤਕ ਹੁਕਮ ਦੇ ਦਿੱਤਾ ਕਿ ਜੇ ਕੋਈ ਵੀ ਸਿਖ ਜਾਂ ਨਾਨਕ-ਨਾਮਲੇਵਾ ਹੈ ਉਸ ਦਾ ਘਰ, ਸਾਮਾਨ ਅਤੇ ਮਾਲ-ਡੰਗਰ ਸਾੜ ਦਿਓ, ਲੁੱਟ ਲਵੋ ਅਤੇ ਸਿੱਖ ਨੂੰ ਕਤਲ ਕਰ ਕੇ ਉਸ ਦਾ ਸਿਰ ਲਾਹੌਰ ਭੇਜੋ। ਲਾਹੌਰ ਦੇ ਚੌਗਿਰਦੇ ਵਸਣ ਵਾਲ਼ੇ ਸਿੰਘਾਂ ਅਤੇ ਉਨ੍ਹਾਂ ਦੇ ਹਮਦਰਦੀਆਂ ਤੇ ਰਿਸ਼ਤੇਦਾਰਾਂ ਨਾਲ ਜੋ ਜ਼ੁਲਮ ਵਾਪਰੇ, ਉਹ ਬਿਆਨ ਨਹੀਂ ਕੀਤੇ ਜਾ ਸਕਦੇ। ਬੱਚੇ ਤੋਂ ਬੁੱਢੇ ਤਕ ਕਿਸੇ ਸਿਖ ਮਰਦ ਤੇ ਇਸਤ੍ਰੀ ਨੂੰ ਜਿਊਂਦਿਆਂ ਨਹੀਂ ਰਹਿਣ ਦਿੱਤਾ ਗਿਆ। ਬਦ-ਚਲਣੀ ਦੇ ਖ਼ਿਆਲ ਨਾਲ ਜੇ ਕਿਸੇ ਸੁੰਦਰ ਤੇ ਜੁਆਨ ਕੁੜੀ ਨੂੰ ਮਾਰਨ ਦੀ ਥਾਂ ਕੈਦ ਕਰ ਲੈਂਦੇ ਤਾਂ ਉਹ ਆਪਣੇ ਸ੍ਵੈ-ਸਤਿਕਾਰ ਨੂੰ ਕਾਇਮ ਰੱਖਣ ਖ਼ਾਤਰ ਆਪ ਆਤਮਘਾਤ ਕਰ ਲੈਂਦੀ। ਬੇ-ਸ਼ਰਮੀ ਤੇ ਨਾਪਾਕ ਜੀਵਨ ਜੀਣ ਦੀ ਥਾਂ ਉਹ ਮੌਤ ਨਾਲ ਪਿਆਰ ਕਰਦੀ। ਕਈਆਂ ਮਾਵਾਂ ਦੇ ਸਾਹਮਣੇ ਉਨ੍ਹਾਂ ਦੇ ਹੋਣਹਾਰ ਬੱਚਿਆਂ ਨੂੰ ਇਸ ਕਰਕੇ ਕੋਹ ਕੋਹ ਕੇ ਮਾਰਿਆ ਜਾਂਦਾ ਕਿ ਉਨ੍ਹਾਂ ਦੀਆਂ ਮੁਟਿਆਰ ਮਾਵਾਂ ਵਹਿਸ਼ੀ ਮੁਗ਼ਲਾਂ ਦੀਆਂ ਵਾਸ਼ਨਾਵਾਂ ਨੂੰ ਪੂਰਿਆਂ ਨਹੀਂ ਹੋਣ ਦੇਂਦੀਆਂ ਸਨ। ਉਸ ਸਮੇਂ ਦੀਆਂ

ਸਿਖ-ਇਸਤ੍ਰੀਆਂ ਨੇ ਆਪਣੇ 'ਸਤ ਧਰਮ' ਨੂੰ ਪਵਿੱਤਰ ਰੱਖਣ ਵਾਸਤੇ ਜੋ ਕੁਰਬਾਨੀਆਂ ਕੀਤੀਆਂ ਹਨ, ਉਨ੍ਹਾਂ ਦੀ ਮਿਸਾਲ ਸੰਸਾਰ-ਇਤਿਹਾਸ ਤੋਂ ਬਹੁਤ ਘੱਟ ਮਿਲਦੀ ਹੈ।

ਲਾਹੌਰ ਸ਼ਹਿਰ ਵਿਚ ਤਾਂ ਕਈ ਦਿਨ ਜ਼ਹਿਰ-ਕਹਿਰ ਮਚਿਆ ਰਿਹਾ। ਕਤਲਿ-ਆਮ ਦੀ ਜੋ ਹਨੇਰੀ ਏਥੇ ਝੁਲੀ, ਉਹ ਬੇ-ਮਿਸਾਲ ਸੀ। ਨਿਰੇ ਸਿਖ ਹੀ ਸ਼ਹੀਦ ਨਹੀਂ ਕੀਤੇ ਗਏ, ਸਗੋਂ ਹਿੰਦੂਆਂ ਦੇ ਸਿਰ ਵੀ ਕਲਮ ਕੀਤੇ ਗਏ। ਦਰਿਆ ਰਾਵੀ ਦੇ ਕਿਨਾਰੇ ਸੰਨਿਆਸੀ ਰਹਿੰਦੇ ਸਨ। ਉਨ੍ਹਾਂ ਦਾ ਕੰਮ ਸੀ ਰੱਬ ਜੀ ਦੀ ਪੂਜਾ ਕਰਨੀ। ਉਨ੍ਹਾਂ ਨੂੰ ਵੀ ਰਾਜ-ਧ੍ਰੋਹੀ ਸਮਝ ਕੇ ਕਤਲ ਕਰ ਦਿੱਤਾ ਗਿਆ।

ਆਖਦੇ ਹਨ, ਸੰਨਿਆਸੀਆਂ ਦੇ ਜੱਥੇ ਵਿਚ ਇਕ ਅਵਧੂਤਾ ਇਸਤ੍ਰੀ ਸੀ। ਉਹ ਰੱਬੀ ਰੰਗ ਵਿਚ ਪੁਜ ਕੇ ਰੰਗੀ ਹੋਈ ਸੀ। ਉਹ ਮਸਤ ਜਹੀ ਰਹਿੰਦੀ। ਉਹਦੇ ਵਾਲ ਖਿਲਰੇ ਤੇ ਖੁੱਲ੍ਹੇ ਟੁੱਟੇ ਹੁੰਦੇ, ਕਦੀ ਉਹ ਤਨ 'ਤੇ ਲੀੜਾ ਰੱਖਦੀ ਤੇ ਕਦੀ ਅਧ-ਨੰਗੀ ਹੀ ਬੈਠੀ ਰਹਿੰਦੀ। ਉਹ ਬਹੁਤ ਬੇ-ਸੁਧੀ ਦੀ ਹਾਲਤ ਵਿਚ ਟਿਕੀ ਰਹਿੰਦੀ। ਹਿੰਦੂ ਤੇ ਮੁਸਲਮਾਨ ਸ਼ਹਿਰੀ ਉਹਦਾ ਬਹੁਤ ਸਤਿਕਾਰ ਕਰਦੇ ਸਨ। ਭੋਲੇ-ਭਾ ਉਹ ਜੋ ਵੀ ਬਚਨ ਕਰ ਦੇਂਦੀ, ਉਹ ਤਕਰੀਬਨ ਪੂਰਾ ਹੁੰਦਾ। ਰਾਜ-ਮਦ ਨਾਲ ਪਾਗਲ ਹੋਏ, ਮੁਗ਼ਲ ਸਿਪਾਹੀਆਂ ਨੇ ਉਸ ਦੀ ਹਿੱਕ ਵਿਚ ਤਲਵਾਰ ਖੋਭ ਦਿੱਤੀ। ਕਹਿੰਦੇ ਨੇ, ਜਦੋਂ ਜ਼ਾਲਮ ਨੇ ਅਵਧੂਤਾ ਦੀ ਹਿੱਕ ਵਿਚੋਂ ਤਲਵਾਰ ਕੱਢੀ ਤਾਂ ਇਕ ਇਲਾਹੀ ਕੌਤਕ ਹੋਇਆ। ਪਹਿਲਾਂ ਤਾਂ ਹਿੱਕ ਦੇ ਜ਼ਖ਼ਮ ਵਿਚੋਂ ਫੁਹਾਰੇ ਦੀ ਤਰ੍ਹਾਂ ਲਹੂ ਦੀਆਂ ਧਾਰਾਂ ਚੱਲੀਆਂ, ਜੋ ਬਹੁਤ ਉੱਚੀਆਂ ਗਈਆਂ। ਉਨ੍ਹਾਂ ਧਾਰਾਂ ਨੇ ਉਸ ਨੂੰ ਲਾਲ ਰੰਗ ਦਿੱਤਾ। ਉਹ ਆਪਣੇ ਲਹੂ ਨਾਲ ਆਪ ਰੰਗੀ ਗਈ। ਥੋੜੇ ਚਿਰ ਪਿੱਛੋਂ ਲਹੂ ਇਕ-ਦਮ ਬੰਦ ਹੋ ਗਿਆ ਤੇ ਉਸ ਥਾਂ ਤੋਂ ਇਕ ਸੁਨਹਿਰੀ ਲਾਟ ਉੱਠਦੀ ਰਹੀ ਤੇ ਹਵਾ ਵਿਚ ਘੁਲ-ਮਿਲ ਜਾਂਦੀ ਰਹੀ। ਇਸ ਲਾਟ ਨੂੰ ਤੱਕ ਕੇ ਹਿੰਦੂ ਤੇ ਮੁਸਲਮਾਨ ਸ਼ਹਿਰੀ ਕੰਨਾਂ 'ਤੇ ਹੱਥ ਰੱਖ ਬੈਠੇ। ਉਨ੍ਹਾਂ ਨੇ ਭਗਵਾਨ ਤੇ ਅੱਲਾ ਕੋਲ ਰਹਿਮ ਦੀਆਂ ਅਰਦਾਸਾਂ ਕੀਤੀਆਂ। ਉਨ੍ਹਾਂ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਹੁਣ ਲਾਹੌਰ 'ਤੇ ਜ਼ਰੂਰ ਕੋਈ ਬਿਪਤਾ ਆਵੇਗੀ। ਇਹ ਲਾਟਾਂ ਮਮੂਲੀ ਲਾਟਾਂ ਨਹੀਂ, ਸਗੋਂ ਅਵਧੂਤਾ ਦੀ ਰੂਹ ਨੇ ਸਰਾਪ ਦਿੱਤਾ ਹੈ। ਜ਼ਾਲਮ ਸਿਪਾਹੀਆਂ ਨੂੰ ਹਰ ਕੌਮ ਦੇ ਮਰਦ-ਔਰਤ ਵਲੋਂ ਲਾਹਨਤਾਂ ਪਾਈਆਂ ਗਈਆਂ। ਜਿਧਰ ਦੀ ਵੀ ਉਹ ਲੰਘਦੇ, ਲੋਕ ਉਨ੍ਹਾਂ ਉਤੇ ਥੁਕਦੇ ਤੇ ਗਾਲ੍ਹਾਂ ਦੇਂਦੇ।

ਲਾਹੌਰ ਦੇ ਮੋਚੀ, ਜੁਲਾਹੇ, ਅਰਾਈਂ, ਗੁੱਜਰ ਤੇ ਦੁਕਾਨਦਾਰ ਸਭ ਰੁਸਤਮ ਬਣ ਗਏ। ਜਦੋਂ ਦਿਲ ਕਰਦਾ, ਆਪਣੇ ਅੱਡਿਆਂ ਤੋਂ ਉੱਠਦੇ ਅਤੇ ਇਕੱਠੇ ਹੋ ਕੇ ਹਿੰਦੂਆਂ ਦੇ ਮੁਹੱਲਿਆਂ ਨੂੰ ਲੁੱਟਣਾ ਸ਼ੁਰੂ ਕਰ ਦੇਂਦੇ। ਜੇ ਕੋਈ ਪੂਜਾ ਪਾਠ ਵਾਸਤੇ ਸੀਤਲਾ ਮੰਦਰ ਆਉਂਦਾ ਤਾਂ ਉਸ ਦੀ ਬੇ-ਇੱਜ਼ਤੀ ਕਰਦੇ। ਕੋਈ ਹਿੰਦੂ ਔਰਤ ਬਜ਼ਾਰ ਵਿਚ ਨਾ ਨਿਕਲਦੀ। ਸਾਰੇ ਸ਼ਹਿਰ ਵਿਚ ਬਦ-ਅਮਨੀ ਤੇ ਲੁੱਟ ਸੀ। ਇੰਜ ਜਾਪਦਾ ਸੀ ਕਿ ਇਸ ਸ਼ਹਿਰ ਦਾ ਕੋਈ ਹਾਕਮ ਹੀ ਨਹੀਂ ਸੀ।

ਲਾਹੌਰ ਅਤੇ ਹੋਰ ਕਈ ਥਾਈਂ ਮੁਗ਼ਲ ਹਾਕਮਾਂ ਵਲੋਂ ਸ਼ਾਹੀ ਫ਼ੁਰਮਾਨ ਜਾਰੀ ਕੀਤੇ ਗਏ ਕਿ ਜੋ ਵੀ ਹਿੰਦੂ ਮੁਗ਼ਲ ਰਾਜ ਦੀ ਕਿਸੇ ਨੌਕਰੀ 'ਤੇ ਹੈ, ਜਾਂ ਉਸ ਦਾ ਸੰਬੰਧ ਰਾਜ-ਦਰਬਾਰ ਨਾਲ ਹੈ, ਉਹ ਦਾੜ੍ਹੀ ਮੁੱਛ ਨਾ ਰੱਖੇ ਅਤੇ ਆਪਣੇ ਆਪ ਨੂੰ ਨਾਨਕ-ਪੰਥੀ ਨਾ ਅਖਵਾਏ।

ਇਸ ਕਤਲਿ-ਆਮ ਤੇ ਹਨੇਰ-ਗਰਦੀ ਦੇ ਸਮੇਂ ਹੀ ੧੧ ਅਗਸਤ ੧੭੧੧ ਨੂੰ ਬਹਾਦਰ ਸ਼ਾਹ ਲਾਹੌਰ ਪਹੁੰਚ ਗਿਆ। ਉਸ ਨੇ ਸ਼ਾਹੀ ਕਿਲ੍ਹੇ ਵਿਚ ਡੇਰਾ ਨਹੀਂ ਲਾਇਆ, ਸਗੋਂ ਦਰਿਆ ਰਾਵੀ ਦੇ ਕਿਨਾਰੇ ਜਾ ਤੰਬੂ ਲਵਾਏ। ਅਗਸਤ ਵਿਚ ਭਾਵੇਂ ਬਰਸਾਤ ਉਤਰ ਆਉਂਦੀ ਹੈ, ਗਰਮੀ ਘੱਟ ਜਾਂਦੀ ਹੈ, ਪਰ ਵੱਟ ਬਹੁਤ ਹੋ ਜਾਂਦਾ ਹੈ। ਉਨ੍ਹੀਂ ਦਿਨੀਂ ਰੁੱਖਾਂ ਹੇਠਾਂ ਹੀ ਦਿਨ ਕੱਟੀ ਚੰਗੀ ਹੁੰਦੀ ਹੈ। ਬਾਦਸ਼ਾਹ ਦਾ ਦਿਲ ਰਾਵੀ ਕੰਢੇ ਲੱਗ ਗਿਆ।

ਬਹਾਦਰ ਸ਼ਾਹ ਦੇ ਆਉਣ 'ਤੇ ਲਾਹੌਰ ਸ਼ਹਿਰ ਦੀ ਹਨੇਰ-ਗਰਦੀ ਮੁੱਕ ਗਈ ਤੇ ਹਿੰਦੂਆਂ ਨੂੰ ਕੁਝ ਸੁਖ ਦਾ ਸਾਹ ਆਇਆ। ਕਈਆਂ ਟੋਡੀਆਂ ਅਤੇ ਸਿੱਖਾਂ ਤੇ ਹਿੰਦੂਆਂ ਦੇ ਕਾਤਲਾਂ ਨੇ ਬਾਦਸ਼ਾਹ ਨੂੰ ਆਪਣੇ ਪਾਪਾਂ ਦੀਆਂ ਕਹਾਣੀਆਂ ਸੁਣਾ ਸੁਣਾ ਕੇ ਇਨਾਮ ਤੇ ਨਿਆਮਤਾਂ ਪ੍ਰਾਪਤ ਕੀਤੀਆਂ। ਬਾਦਸ਼ਾਹ ਨੇ ਜਦੋਂ ਅਵਧੂਤਾ ਸੰਨਿਆਸਣ ਦੀ ਕਹਾਣੀ ਸੁਣੀ ਤਾਂ ਉਹ ਚੁੱਪ ਹੋ ਗਿਆ। ਦੋ ਘੰਟੇ ਉਹ ਬੋਲਿਆ ਹੀ ਨਾ। ਪਤਾ ਨਹੀਂ ਉਹ ਚੁੱਪ ਰਹਿ ਕੇ ਕੁਝ ਸੋਚਦਾ ਰਿਹਾ ਸੀ ਜਾਂ ਕਿਸੇ ਅਗੰਮੀ ਤਾਕਤ ਨੇ ਉਸ ਦੇ ਸੰਘ ਨੂੰ ਘੁਟ ਲਿਆ ਸੀ।

ਪੂਰੇ ਦੋ ਘੰਟੇ ਪਿੱਛੋਂ ਬਹਾਦਰ ਸ਼ਾਹ ਬੋਲਿਆ, "ਮੈਨੂੰ ਉਸ ਥਾਂ 'ਤੇ ਲੈ ਚਲੋ!" ਬਾਦਸ਼ਾਹ ਦੀ ਜ਼ਬਾਨੋਂ ਨਿਕਲੇ ਵਾਕ ਨੂੰ ਕੌਣ ਪੂਰਾ ਨਾ ਕਰੇ। ਉਸੇ ਵੇਲੇ ਤਿਆਰੀ ਹੋਈ ਤੇ ਬਾਦਸ਼ਾਹ ਦੀ ਪਾਲਕੀ ਉਸ ਥਾਂ 'ਤੇ ਜਾ ਟਿਕਾਈ, ਜਿਥੇ ਅਵਧੂਤਾ ਸੰਨਿਆਸਣ ਸ਼ਹੀਦ ਕੀਤੀ ਗਈ ਸੀ। ਉਸ ਥਾਂ 'ਤੇ ਬਹਾਦਰ ਸ਼ਾਹ

ਅਜੇ ਤਿੰਨ ਕੁ ਮਿੰਟ ਹੀ ਖਲੋਤਾ ਸੀ ਕਿ ਉਸ ਦੇ ਕੰਨੀਂ ਅਵਾਜ਼ ਪਈ, "ਧਰਤੀ ਦੇ ਬਾਦਸ਼ਾਹ, ਤੇਰੇ ਜੀਉਣ ਦੇ ਦਿਨ ਥੋੜ੍ਹੇ ਰਹਿ ਗਏ ਨੇ। ਤੇਰੇ ਕਰਮਾਂ ਦਾ ਹਿਸਾਬ ਹੋਣਾ ਹੈ, ਤੁਰਨ ਦੀ ਤਿਆਰੀ ਕਰ। ਵੇਲਾ ਅਜੇ ਹੈ ਈ, ਜੇ ਕੁਝ ਨੇਕੀ ਕਰਨੀ ਊ ਤਾਂ ਕਰ ਲੈ।...ਜਿਨ੍ਹਾਂ ਪੁੱਤਰਾਂ ਬਦਲੇ ਤੂੰ ਪਾਪ ਕਰਦਾ ਰਿਹਾਂ, ਧਰਤੀ ਦਾ ਮਾਲਕ ਬਣਨ ਲਈ ਅਨੇਕਾਂ ਨਿਰਦੋਸ਼ਿਆਂ ਨੂੰ ਕਤਲ ਕਰਵਾਉਂਦਾ ਰਿਹਾਂ, ਅਤੇ ਸੈਂਕੜਿਆਂ ਦੇ ਘਰ ਸਾੜ ਕੇ ਸੁਆਹ ਕੀਤੇ, ਉਨ੍ਹਾਂ ਪੁੱਤਰਾਂ ਨੇ ਤੇਰੇ ਮੁਰਦੇ ਨੂੰ ਖ਼ੁਆਰ ਕਰਨਾ ਹੈ। ਉਹ ਵੀ ਧਰਤੀ ਜਿਤਣ ਦਾ ਯਤਨ ਕਰਨਗੇ ਤੇ ਤੇਰੇ ਮੁਰਦੇ ਨੂੰ ਸਾਂਭਣ ਦਾ ਫ਼ਿਕਰ ਕਿਸੇ ਨੂੰ ਨਹੀਂ ਹੋਵੇਗਾ। ਯਾਦ ਕਰ ਮੌਲਾ ਨੂੰ।"

ਅਵਾਜ਼ ਗੁੰਮ ਹੋ ਗਈ। ਬਹਾਦਰ ਸ਼ਾਹ ਕਿੰਨਾ ਚਿਰ ਹੀ ਇਨ੍ਹਾਂ ਸੋਚਾਂ ਵਿਚ ਗੁੰਮ ਰਿਹਾ। ਸੋਚਾਂ ਵਿਚ ਡੁੱਬਾ ਹੋਇਆ ਹੀ ਆਪਣੇ ਤੰਬੂ ਵਿਚ ਆ ਗਿਆ। ਆਪਣੇ ਦਿਲ ਦਾ ਭੇਤ ਕਿਸੇ ਨੂੰ ਨਹੀਂ ਦਿੱਤਾ, "ਜੀਣ ਦੇ ਦਿਨ ਥੋੜ੍ਹੇ ਰਹਿ ਗਏ ਨੇ" ਇਹ ਅਗੰਮੀ ਵਾਕ ਬਹਾਦਰ ਸ਼ਾਹ ਦੇ ਤਨ ਮਨ ਨੂੰ ਘੁਣ ਬਣ ਕੇ ਚੰਬੜ ਗਿਆ। ਦਿਨੋ ਦਿਨ ਉਹ ਹੇਠਾਂ ਨੂੰ ਜਾਣ ਲੱਗਾ। ਰਾਗ ਰੰਗ ਤੇ ਖ਼ੁਸ਼ੀਆਂ ਦਾ ਤਿਆਗ ਕਰ ਦਿੱਤਾ। ਉਸ ਦੇ ਤਾਜ-ਪੋਸ਼ੀ ਦੀ ਵਰ੍ਹੇ-ਗੰਢ ਸੀ, ਉਹ ਉਸ ਜਲਸੇ ਵਿਚ ਵੀ ਹਾਜ਼ਰ ਨਾ ਹੋਇਆ। ਆਪ-ਮੁਹਾਰੀਆਂ ਗੱਲਾਂ ਕਰਨ ਲੱਗ ਪਿਆ। ਕਈ ਕਈ ਘੰਟੇ ਚੁੱਪ ਰਹਿੰਦਾ। ਆਖ਼ਰ ਜਨਵਰੀ ੧੭੧੨ ਨੂੰ ਪਾਗਲ ਹੋ ਗਿਆ। ਸ਼ਾਹੀ ਵੈਦਾਂ ਤੇ ਹਕੀਮਾਂ ਨੇ ਆਖ ਦਿੱਤਾ ਕਿ ਬਾਦਸ਼ਾਹ ਦਾ ਦਿਮਾਗ਼ ਖ਼ਰਾਬ ਹੋ ਗਿਆ ਹੈ। ਇਸ ਦੇ ਮਨ ਨੂੰ ਭਾਰੀ ਸੱਟ ਲੱਗੀ ਹੈ। ਚਿੰਤਾ ਬਹੁਤੀ ਕਰਨ ਨਾਲ ਪਾਗਲ ਹੋਇਆ ਹੈ।

ਪਾਗਲ-ਪਣ ਦੇ ਲੋਰ ਵਿਚ ਬਹਾਦਰ ਸ਼ਾਹ ਨਿਰਾਲੇ ਹੀ ਫ਼ੁਰਮਾਨ ਜਾਰੀ ਕਰਨ ਲੱਗ ਪਿਆ। ਫ਼ਰਵਰੀ ਦੇ ਅਖ਼ੀਰੀ ਹਫ਼ਤੇ ਉਸ ਨੇ ਹੁਕਮ ਦਿੱਤਾ ਕਿ ਸ਼ਹਿਰ ਦੇ ਸਾਰੇ ਕੁੱਤੇ ਅਤੇ ਖੋਤੇ ਮਾਰ ਦਿੱਤੇ ਜਾਣ। ਉਸ ਦੇ ਤੰਬੂ ਦੇ ਚੌਗਿਰਦੇ ਵੀ ਕੋਈ ਕੁੱਤਾ ਜਾਂ ਖੋਤਾ ਨਾ ਰਹੇ। ਸ਼ਾਇਦ ਇਸ ਕਰਕੇ ਕਿ ਕੁੱਤੇ ਭੌਂਕਦੇ ਹਨ ਤੇ ਖੋਤੇ ਹੀਂਗਦੇ ਨੇ। ਦੋਹਾਂ ਦੇ ਭੌਂਕਣ ਤੇ ਹੀਂਗਣ ਦੀਆਂ ਅਵਾਜ਼ਾਂ ਬਾਦਸ਼ਾਹ ਨੂੰ ਬੇਅਰਾਮ ਕਰਦੀਆਂ ਸਨ। ਨਾਲ ਹੀ ਇਹ ਵੀ ਹੁਕਮ ਕੀਤਾ ਕਿ ਜੋ ਫ਼ਕੀਰ, ਜੋਗੀ ਤੇ ਸੰਨਿਆਸੀ ਜਾਂ ਸੰਤ ਸਾਧ ਸ਼ਹਿਰ ਵਿਚ ਹੈ, ਉਸ ਨੂੰ ਸ਼ਹਿਰੋਂ ਬਾਹਰ ਕੱਢ ਦਿੱਤਾ ਜਾਏ।

ਫ਼ੌਜਾਂ ਚੜ੍ਹ ਪਈਆਂ। ਕੁੱਤੇ ਮਾਰਨੇ ਸ਼ੁਰੂ ਕਰ ਦਿੱਤੇ। ਖੋਤੇ ਗੋਲੀਆਂ ਦੇ ਨਿਸ਼ਾਨੇ ਹੋਏ ਅਤੇ ਸੰਤਾਂ, ਸਾਧਾਂ ਤੇ ਜੋਗੀਆਂ ਦੇ ਭਾ ਦੀ ਸ਼ਾਮਤ ਆ ਗਈ। ਫ਼ਕੀਰਾਂ ਨੂੰ ਧੱਕੇ ਮਾਰ ਮਾਰ ਕੇ ਸ਼ਹਿਰੋਂ ਬਾਹਰ ਕਢਿਆ ਗਿਆ। ਸ਼ਹਿਰੀ ਲੋਕਾਂ ਨੂੰ ਤੰਗ ਕਰਨ ਦਾ ਨਵਾਂ ਢੰਗ ਨਿਕਲਿਆ। ਤਅੱਸਬੀ ਮੁਸਲਮਾਨ ਸਿਪਾਹੀ ਤਾਂ ਹਿੰਦੂ ਸੰਤਾਂ, ਜੋਗੀਆਂ ਤੇ ਸੰਨਿਆਸੀਆਂ ਨੂੰ ਮਾਰ-ਕੁੱਟ ਅਤੇ ਲੁੱਟ-ਪੁੱਟ ਕੇ ਸ਼ਹਿਰੋਂ ਬਾਹਰ ਕੱਢਦੇ। ਪਰ ਜੋ ਲੁਟੇਰੇ ਸਨ ਉਹ ਮੁਸਲਮਾਨ ਫ਼ਕੀਰਾਂ ਤੇ ਮੰਗਤਿਆਂ ਨਾਲ ਵੀ ਘੱਟ ਨਾ ਗੁਜ਼ਾਰਦੇ। ਜਿਨ੍ਹਾਂ ਗ਼ਰੀਬਾਂ ਦੇ ਖੋਤੇ ਮਰਦੇ, ਉਹ ਦੁਹੱਥੜ ਪਿੱਟਦੇ। ਜੇ ਇਕ ਕੁੱਤੇ ਨੂੰ ਗੋਲੀ ਵੱਜਦੀ ਤਾਂ ਦੂਸਰਾ ਗੋਲੀ ਦਾ ਖੜਾਕ ਸੁਣ ਕੇ ਹੀ ਐਸਾ ਦੌੜਦਾ ਕਿ ਉਹ ਦਰਿਆ ਰਾਵੀ ਵਿਚ ਜਾ ਛਾਲ ਮਾਰਦਾ। ਚਾਰ ਚੁਫ਼ੇਰੇ ਹਾਹਾਕਾਰ ਮੱਚ ਗਈ। ਸਾਰੀ ਪਰਜਾ ਤੜਪ ਉੱਠੀ, ਪਰ ਮੁਗ਼ਲ ਬਾਦਸ਼ਾਹ ਨੂੰ ਰੋਕਣ ਦਾ ਹੌਸਲਾ ਕਰਨ ਵਾਲਾ ਕੋਈ ਨਹੀਂ ਸੀ।

ਆਖਦੇ ਨੇ, ਕਿਸੇ ਮਾੜੇ ਦਾ ਰੋਣ ਜਦੋਂ ਕੋਈ ਨਾ ਸੁਣੇ ਤਾਂ ਪਰਮਾਤਮਾ ਆਪ ਸੁਣਦਾ ਹੈ; ਜ਼ਾਲਮਾਂ ਨੂੰ ਉਨ੍ਹਾਂ ਦੇ ਜ਼ੁਲਮਾਂ ਦਾ ਫਲ ਦੇਣ ਵਾਸਤੇ ਆਪਣੇ ਕੋਲ ਸੱਦ ਲੈਂਦਾ ਹੈ। ਕੁੱਤਿਆਂ, ਖੋਤਿਆਂ ਅਤੇ ਫ਼ਕੀਰਾਂ, ਜੋਗੀਆਂ ਤੇ ਸੰਨਿਆਸੀਆਂ ਦੀਆਂ ਕੂਕਾਂ ਭਗਵਾਨ ਨੇ ਸੁਣੀਆਂ। ਪਾਗਲ ਤੇ ਹੰਕਾਰੀ ਮੁਗ਼ਲ ਬਾਦਸ਼ਾਹ ਬਹਾਦਰ ਸ਼ਾਹ ਨੂੰ ਆਪਣੇ ਕੋਲ ਸੱਦਣ ਦੀ ਤਿਆਰੀ ਕਰ ਲਈ।

੨੭-੨੮ ਫ਼ਰਵਰੀ ਦੀ ਰਾਤ ਸੀ। ਬਹਾਦਰ ਸ਼ਾਹ ਰਾਵੀ ਦੇ ਕੰਢੇ ਸ਼ਾਹੀ ਤੰਬੂ ਵਿਚ ਮੌਤ ਦੇ ਬਿਸਤਰੇ ਉਤੇ ਜਾਨ ਤੋੜ ਰਿਹਾ ਸੀ। ਵਜ਼ੀਰ, ਅਮੀਰ ਤੇ ਵੈਦ ਹਕੀਮ ਕੋਲ ਸਨ। ਉਸ ਦੇ ਰਾਖੇ ਕਾਇਮ ਸਨ ਪਰ ਬਾਬਾ ਫ਼ਰੀਦ ਜੀ ਦੇ ਬਚਨ ਮੁਤਾਬਿਕ :

**ਫਰੀਦਾ ਦੁਹੁ ਦੀਵੀ ਬਲੰਦਿਆ ਮਲਕੁ ਬਹਿਠਾ ਆਇ ॥**
**ਗੜੁ ਲੀਤਾ ਘਟੁ ਲੁਟਿਆ ਦੀਵੜੇ ਗਇਆ ਬੁਝਾਇ ॥**

*(ਸਲੋਕ ਫਰੀਦ, ਪੰਨਾ ੧੩੮੦)*

ਅੱਖਾਂ ਦੇ ਸਦੀਵੀ ਬੰਦ ਹੋਣ ਵਿਚ ਅਜੇ ਰਤਾ ਢਿੱਲ ਸੀ ਕਿ ਬਹਾਦਰ ਸ਼ਾਹ ਤ੍ਰਭਕਿਆ। ਉਸ ਦੇ ਸਾਹਮਣੇ ਰਾਜਾ ਭੂਪ ਪ੍ਰਕਾਸ਼ ਦਾ ਚਿੱਤਰ ਸੀ। ਉਹ ਪੁੱਛ ਰਿਹਾ ਸੀ—"ਕਿਉਂ ਜੀ ਹੁਣ ਸਿੰਘਾਂ ਦੇ ਖ਼ਤਮ ਕਰਨ ਤੋਂ ਪਹਿਲਾਂ ਕਿਉਂ ਤੁਰ ਚਲੇ ? ਮੈਂ ਤਾਂ ਅਜੇ ਜੀਉਂਦਾ ਹਾਂ, ਮੇਰੀ ਮੌਤ ਦਾ ਹੁਕਮ ਤਾਂ ਦੇ ਜਾਂਦੇ।" ਪਲ

ਕੁ ਪਿੱਛੋਂ ਹੋਰ ਬੁੱਤ ਸਾਹਮਣੇ ਆਇਆ। ਉਹ ਆਖ ਰਿਹਾ ਸੀ—"ਬਹਾਦਰ ਸ਼ਾਹ, ਤੈਨੂੰ ਸਮਝਾਇਆ ਸੀ : ਫ਼ਕੀਰਾਂ, ਸੰਤਾਂ ਅਤੇ ਗ਼ਰੀਬ-ਰਾਜਵਾਸੀਆਂ ਨੂੰ ਦੁਖੀ ਨਾ ਕਰੀਂ। ਤੂੰ ਮਾਫ਼ੀਆਂ ਮੰਗੀਆਂ, ਤੌਬਾ ਕੀਤੀ, ਪਰ ਅਕ੍ਰਿਤਘਣ ਨਿਕਲਿਓਂ। ਜਿਸ ਗੁਰੂ ਜੀ ਨੇ ਤੈਨੂੰ ਰਾਜ-ਤਖ਼ਤ ਲੈ ਕੇ ਦਿੱਤਾ ਸੀ, ਉਸ ਦੇ ਸਿੰਘਾਂ ਨੂੰ ਖ਼ਤਮ ਕਰਨ ਵਾਸਤੇ ਤੂੰ ਤਲਵਾਰ ਚੁੱਕੀ। ਅੱਤ ਬੁਰੀ ਹੁੰਦੀ ਹੈ। ਸਿੰਘ ਜਿਊਂਦੇ ਨੇ, ਪਰ ਤੇਰਾ ਅੰਤ ਹੋ ਰਿਹਾ ਹੈ। ਤੇਰੇ ਰਾਜ ਦੀ ਕੋਈ ਤਾਕਤ ਤੈਨੂੰ ਕਾਲ ਦੇ ਪੰਜੇ ਵਿਚੋਂ ਬਚਾ ਨਹੀਂ ਸਕਦੀ। ਜੀਵਨ-ਬਾਜ਼ੀ ਹਾਰ ਚਲਿਆ ਹੈਂ।"

ਇਸ ਪਿੱਛੋਂ ਉਸ ਨੂੰ ਇੰਜ ਪਰਤੀਤ ਹੋਇਆ ਜਿਵੇਂ ਸਿੰਘਾਂ ਦਾ ਭਾਰੀ ਦਲ ਉਸ ਵੱਲ ਵਧੀ ਆ ਰਿਹਾ ਹੈ। ਦਲ ਦੇ ਜੱਥੇਦਾਰਾਂ ਦੇ ਘੋੜੇ ਸਰਪੱਟ ਦੌੜੇ ਆ ਰਹੇ ਨੇ ਤੇ ਉਸ ਦੇ ਤੰਬੂ ਕੋਲ ਪੁੱਜਣ ਵਿਚ ਉਨ੍ਹਾਂ ਨੂੰ ਕੋਈ ਬਹੁਤਾ ਸਮਾਂ ਨਹੀਂ ਲੱਗੇਗਾ। ਉਸ ਦੀ ਜ਼ੋਰ ਨਾਲ ਚੀਕ ਨਿਕਲੀ ਤੇ ਬਾਅਦ ਵਿਚ ਟੁਟੇ ਫੁਟੇ ਇਹ ਸ਼ਬਦ :

"ਸਿੰ...ਘ...ਆ...ਗ...ਏ...।"

ਤੇ ਫਿਰ ਸਭ ਚੁੱਪ-ਚਾਪ ਵਰਤ ਗਈ।

## ੧੪

# ਵਿਆਹ

ਰਾਜਾ ਉਦੈ ਸਿੰਘ ਤੇ ਬੰਦਾ ਸਿੰਘ ਇਕ ਕਮਰੇ ਵਿਚ ਬੈਠੇ ਗੱਲਾਂ ਕਰ ਰਹੇ ਹਨ। ਉਸ ਕਮਰੇ ਨੂੰ ਉਚੇਚਾ ਸਜਾਇਆ ਗਿਆ ਹੈ। ਇਕ ਪਾਸੇ ਅੰਗੀਠੀ ਵਿਚ ਅੱਗ ਬਲ ਰਹੀ ਹੈ। ਉਸ ਅੱਗ ਦਾ ਸੇਕ ਦੋਹਾਂ ਨੂੰ ਗਰਮ ਕਰ ਰਿਹਾ ਹੈ। ਪਹਾੜ ਦੀ ਕੋਈ ਅਜਿਹੀ ਲਕੜ ਬਲ ਰਹੀ ਸੀ, ਜਿਸ ਦਾ ਰਤਾ ਵੀ ਧੂੰਆਂ ਨਹੀਂ ਸੀ। ਦੋਵੇਂ ਸਰੀਰ ਇਕ ਦੂਜੇ ਦੇ ਬਹੁਤ ਨੇੜੇ ਹਨ। ਇਸ ਤੋਂ ਅੱਗੇ ਦੋਹਾਂ ਦੇ ਦਿਲ ਵੀ ਇਕ ਹੁੰਦੇ ਜਾ ਰਹੇ ਹਨ। ਬੜੀਆਂ ਖੁੱਲ੍ਹੀਆਂ ਗੱਲਾਂ ਹੋ ਰਹੀਆਂ ਹਨ।

"ਸਿੰਘ ਜੀ! ਮੈਂ ਚਾਹੁੰਦਾ ਹਾਂ, ਜੇ ਮੇਰੀ ਗੱਲ ਮੰਨੋ ਤਾਂ ਅਸੀਂ ਦੋਵੇਂ ਸਦੀਵੀ ਮਿੱਤਰ ਬਣ ਸਕਦੇ ਹਾਂ। ਮੁੜ ਸਾਡੀ ਮਿੱਤਰਤਾ ਟੁੱਟੇਗੀ ਨਹੀਂ।" ਰਾਜਾ ਉਦੈ

ਸਿੰਘ ਨੇ ਆਖਿਆ, "ਸੰਸਾਰ ਦੇ ਵਿਚ ਮਨੁੱਖ ਚੰਗੇ ਮਿੱਤਰਾਂ ਨਾਲ ਹੀ ਚੰਗੇ ਦਿਨ ਕੱਟ ਸਕਦਾ ਹੈ।"

"ਦੱਸੋ, ਜੇ ਮੰਨਣ ਜੋਗ ਗੱਲ ਹੋਈ ਤਾਂ ਮੈਂ ਕਦੀ ਨਾਂਹ ਨਹੀਂ ਕਰਾਂਗਾ। ਮੇਰੇ ਤਾਂ ਜੀਵਨ ਦਾ ਮਨੋਰਥ ਹੀ ਹੁਕਮ ਮੰਨਣਾ ਤੇ ਲੋਕ-ਸੇਵਾ ਕਰਨਾ ਹੈ। ਜਗਤ ਦੀ ਪੀੜ ਨੂੰ ਘਟਾਉਣਾ ਹੈ। ਮੇਰੇ ਗੁਰੂ ਜੀ ਨੇ ਮੈਨੂੰ ਇਹੋ ਸਿਖਿਆ ਦਿੱਤੀ ਸੀ।" ਬੰਦਾ ਸਿੰਘ ਦਾ ਉੱਤਰ ਸੀ।

"ਹੱਛਾ! ਇਕ ਪਲ ਬੈਠੋ, ਮੈਂ ਹੁਣੇ ਆਇਆ।" ਇਹ ਆਖ ਕੇ ਰਾਜਾ ਉਦੈ ਸਿੰਘ ਉਸ ਕਮਰੇ ਵਿਚੋਂ ਬਾਹਰ ਚਲਾ ਗਿਆ। ਬੰਦਾ ਸਿੰਘ ਉਥੇ ਹੀ ਬੈਠਾ ਸੋਚਦਾ ਰਿਹਾ ਕਿ ਇਹ ਕਿਹੜੀ ਗੱਲ ਕਰਨੀ ਚਾਹੁੰਦਾ ਹੈ, ਜਿਸ ਨਾਲ ਮਿੱਤਰਤਾ ਲੰਮੇਰੀ ਹੋ ਸਕਦੀ ਹੈ। ਅੱਗ ਰਤਾ ਮੱਠੀ ਹੋ ਚੱਲੀ ਸੀ, ਉਸ ਦੇ ਕੋਲ ਪਈਆਂ ਲੱਕੜਾਂ ਨੂੰ ਚੁੱਕ ਕੇ ਉਸ ਨੇ ਅੱਗ ਵਿਚ ਸੁੱਟਿਆ। ਉਹ ਲਟ ਲਟ ਬਲਣ ਲੱਗ ਪਈਆਂ। ਉਸ ਨੂੰ ਸੋਚ ਫੁਰੀ, "ਆਹ ਮਮੂਲੀ ਲੱਕੜੀ ਵੀ ਆਪਣਾ ਆਪ ਸਾੜ ਕੇ ਸਾਨੂੰ ਗਰਮ ਕਰ ਰਹੀ ਹੈ। ਜਿਉਂ ਜਿਉਂ ਲਕੜੀ ਦੀ ਮੌਤ ਹੋ ਰਹੀ ਹੈ, ਤਿਉਂ ਤਿਉਂ ਸਾਨੂੰ ਜੀਵਨ-ਦਾਨ ਮਿਲ ਰਿਹਾ ਹੈ। ਠੀਕ ਸਿਆਣੇ ਆਖਦੇ ਨੇ, ਦਿੱਸਦੇ ਜਗਤ ਦੀ ਹਰ ਚੇਤਨ ਤੇ ਜੜ੍ਹ ਵਸਤੂ, ਜੋ ਅਕਾਲ ਪੁਰਖ ਨੇ ਬਣਾਈ ਹੈ, ਉਸ ਦਾ ਮਨੋਰਥ ਕਿਸੇ ਨਾ ਕਿਸੇ ਦਾ ਭਲਾ ਕਰਨਾ ਹੈ। ਬੇਅਰਥ ਕੋਈ ਚੀਜ਼ ਨਹੀਂ। ਹਰ ਵਸਤੂ ਅਕਾਲ ਪੁਰਖ ਦੇ ਹੁਕਮ ਵਿਚ ਤੁਰਦੀ ਹੋਈ ਜਗਤ-ਭਲਾਈ ਵਾਸਤੇ ਆਪਣਾ ਹਿੱਸਾ ਪਾਉਂਦੀ ਹੈ। ਪਰ ਮਨੁੱਖ ਦੀ ਖ਼ੁਦਗ਼ਰਜ਼ੀ ਖ਼ਰਾਬੀ ਪੈਦਾ ਕਰਦੀ ਹੈ। ਇਹ ਹੰਕਾਰ ਵਿਚ ਮਸਤ ਉਸ ਅਕਾਲ ਪੁਰਖ ਨੂੰ ਭੁੱਲ ਕੇ ਇਸ ਸੁਹਾਵਣੇ ਜਗਤ ਨੂੰ ਨਰਕ ਬਣਾਉਂਦਾ ਹੈ ਅਤੇ ਇਹ ਨਹੀਂ ਸੋਚਦਾ ਕਿ ਜਗਤ ਨੂੰ ਚੰਗੇਰਾ ਬਣਾਉਣਾ, ਮਨੁੱਖਤਾ ਨੂੰ ਸੁਖ ਦੇਣਾ ਤੇ ਖ਼ੁਸ਼ਹਾਲ ਕਰਨਾ ਮੇਰੇ ਜੀਵਨ ਦਾ ਅਸਲ ਮਨੋਰਥ ਹੈ।"

ਇਉਂ ਬੰਦਾ ਸਿੰਘ ਸੋਚ ਰਿਹਾ ਸੀ ਕਿ ਰਾਜਾ ਉਦੈ ਸਿੰਘ ਮੁੜ ਕੇ ਆਪਣੇ ਕਮਰੇ ਵਿਚ ਆ ਗਿਆ। ਹੁਣ ਉਹ ਇਕੱਲਾ ਨਾ ਆਇਆ, ਸਗੋਂ ਉਸ ਦੇ ਪਿੱਛੇ ਪਿੱਛੇ ਅੱਖਾਂ ਨੀਵੀਆਂ ਕਰੀ ਇਕ ਮੁਟਿਆਰ ਤੇ ਸੁੰਦਰ ਕੰਨਿਆ ਆ ਰਹੀ ਸੀ। ਰਾਜਾ ਉਦੈ ਸਿੰਘ ਆਪਣੇ ਆਸਣ 'ਤੇ ਬੈਠ ਗਿਆ ਤੇ ਕੰਨਿਆ ਬੰਦਾ ਸਿੰਘ ਨੂੰ ਪ੍ਰਨਾਮ ਕਰ ਕੇ ਇਕ ਪਾਸੇ ਹੋ ਖਲੋਤੀ। ਬੰਦਾ ਸਿੰਘ ਬੜਾ ਹੈਰਾਨ ਹੋਇਆ।

ਸਿਰ ਤੋਂ ਪੈਰਾਂ ਤਕ ਉਸ ਨੇ ਉਸ ਸੁੰਦਰੀ ਨੂੰ ਤੱਕਿਆ। ਜ਼ਬਾਨੋਂ ਕੁਝ ਬੋਲਣ ਤੋਂ ਪਹਿਲਾਂ ਉਸ ਨੇ ਰਾਜਾ ਉਦੈ ਸਿੰਘ ਵੱਲ ਤੱਕਿਆ। ਉਸ ਦੀ ਤੱਕਣੀ ਦਾ ਭਾਵ ਇਹ ਸੀ ਕਿ ਕੰਨਿਆ ਕੌਣ ਹੈ?

"ਇਹ ਕੁਮਾਰੀ ਮੇਰੇ ਭਰਾ ਦੀ ਕੰਨਿਆ ਹੈ।" ਰਾਜਾ ਉਦੈ ਸਿੰਘ ਬੋਲਿਆ, "ਇਸ ਦੇ ਮਾਪੇ ਉਸ ਵੇਲੇ ਚਲਾਣਾ ਕਰ ਗਏ ਸਨ, ਜਦੋਂ ਇਹ ਮਸਾਂ ਤਿੰਨਾਂ ਸਾਲਾਂ ਦੀ ਸੀ। ਮੈਂ ਇਸ ਨੂੰ ਧੀਆਂ ਵਾਂਗ ਪਾਲਿਆ ਪੋਸਿਆ ਹੈ। ਹੁਣ ਇਸ ਦੀ ਉਮਰ ਅਠਾਰਾਂ ਸਾਲ ਦੀ ਹੈ। ਇਸ ਯੁਵਤੀ ਵਾਸਤੇ ਵਰ ਦੀ ਖੋਜ ਹੋ ਰਹੀ ਸੀ। ਭਗਵਾਨ ਦੀ ਅਪਾਰ ਕਿਰਪਾ ਹੈ ਕਿ ਵਰ ਮਿਲ ਗਿਆ। ਹੁਣ ਇਸ ਦੀ ਸ਼ਾਦੀ ਕਰਨ ਦੀ ਸਲਾਹ ਹੈ।"

"ਕਿਹੜਾ ਵਰ?" ਬੰਦਾ ਸਿੰਘ ਨੇ ਪਹਿਲਾਂ ਕੰਨਿਆ ਵੱਲ ਤੱਕਿਆ ਤੇ ਮੁੜ ਰਾਜਾ ਉਦੈ ਸਿੰਘ ਵੱਲ ਵੇਖ ਕੇ ਪੁਛਿਆ।

"ਆਪ!" ਰਾਜਾ ਉਦੈ ਸਿੰਘ ਨੇ ਇਕ ਨਿਰਾਲੀ ਮੁਸਕਰਾਹਟ ਨਾਲ ਉੱਤਰ ਦਿੱਤਾ।

"ਮੈਂ!"

"ਹਾਂ!"

"ਇਸ ਨੂੰ ਭੇਜ ਦਿਓ!"

ਰਾਜਾ ਉਦੈ ਸਿੰਘ ਨੇ ਉਸੇ ਵੇਲੇ ਰਾਜ ਕੁਮਾਰੀ ਨੂੰ ਆਖਿਆ, "ਬੇਟੀ! ਜਾਹ, ਆਪਣੀ ਮਾਂ ਕੋਲ ਬੈਠ!"

ਉਹ ਕੰਨਿਆ ਹੰਸ-ਚਾਲ ਚਲਦੀ ਹੋਈ ਉਸ ਕਮਰੇ ਵਿਚੋਂ ਬਾਹਰ ਚਲੀ ਗਈ। ਉਸ ਨੂੰ ਜਾਂਦਿਆਂ ਹੋਇਆਂ ਬੰਦਾ ਸਿੰਘ ਓਨਾ ਚਿਰ ਵੇਖਦਾ ਰਿਹਾ, ਜਿੰਨਾ ਚਿਰ ਉਹ ਅੱਖਾਂ ਤੋਂ ਉਹਲੇ ਨਾ ਹੋ ਗਈ।

ਜਦੋਂ ਰਾਜਕੁਮਾਰੀ ਨਜ਼ਰਾਂ ਤੋਂ ਪਰੇ ਹੋ ਗਈ ਤਾਂ ਬੰਦਾ ਸਿੰਘ ਬੋਲਿਆ, "ਰਾਜਾ ਜੀ! ਮੈਂ ਮਨ ਨਾਲ ਇਹ ਫ਼ੈਸਲਾ ਕੀਤਾ ਹੋਇਆ ਹੈ ਕਿ ਮੈਂ ਵਿਆਹ ਨਹੀਂ ਕਰਨਾ। ਮੈਂ ਗੁਰੂ ਜੀ ਦੀ ਫ਼ੌਜ ਦਾ ਸਿਪਾਹੀ ਹਾਂ। ਮੇਰਾ ਵਤਨ ਗ਼ੁਲਾਮ ਹੈ, ਨਵੇਂ ਸੂਰਜ ਮੇਰੇ ਦੇਸ਼-ਵਾਸੀਆਂ ਨੂੰ ਕੋਹ ਕੋਹ ਕੇ ਮਾਰਿਆ ਜਾਂਦਾ ਹੈ। ਭਾਰਤ ਦੀ ਸਭਿਅਤਾ ਤੇ ਭਾਰਤ ਦੇ ਧਰਮਾਂ ਨੂੰ ਖ਼ਤਮ ਕੀਤਾ ਜਾ ਰਿਹਾ ਹੈ। ਮੈਂ ਪ੍ਰਣ ਕੀਤਾ ਹੈ ਕਿ ਵਤਨ ਦੀ ਅਜ਼ਾਦੀ ਬਦਲੇ ਆਪਣੇ ਲਹੂ ਦੀ ਆਖ਼ਰੀ ਬੂੰਦ ਡੋਲ੍ਹ

ਦਿਆਂਗਾ। ਜੇ ਕਿਸੇ ਦੀ ਲਾਡਲੀ ਕੰਨਿਆ ਨੂੰ ਲੜ ਲਾ ਲਵਾਂ ਤਾਂ ਤੁਸੀਂ ਦੱਸੋ ਉਸ ਦਾ ਕੀ ਬਣੇਗਾ ? ਕੀ ਉਸ ਦਾ ਜੀਵਨ ਸੁਖੀ ਹੋ ਸਕਦਾ ਹੈ ?"

"ਵਤਨ ਦੀ ਸੇਵਾ ਕਰੋ ! ਵਤਨ ਦੀ ਖ਼ਾਤਰ ਮਰਨ ਵਾਲਿਆਂ ਦਾ ਵਾਸਾ ਸਦਾ ਸਵਰਗ ਵਿਚ ਹੁੰਦਾ ਹੈ।" ਰਾਜਾ ਉਦੈ ਸਿੰਘ ਨੇ ਬੜੀ ਸਿਆਣਪ ਨਾਲ ਉੱਤਰ ਦੇਣਾ ਸ਼ੁਰੂ ਕੀਤਾ, "ਪਰ ਹਰ ਔਖੇ ਕੰਮ ਤੋਂ ਪਿੱਛੋਂ ਮਰਦ ਨੂੰ ਸਾਹ ਲੈਣ ਦੀ ਲੋੜ ਪੈਂਦੀ ਹੈ। ਉਸ ਅਰਾਮ ਵੇਲੇ ਜੇ ਕੋਈ ਆਪਣਾ ਸੇਵਾ ਕਰਨ ਵਾਲਾ ਹੋਵੇ ਤਾਂ ਬਹੁਤ ਛੇਤੀ ਔਖਿਆਈਆਂ ਦਾ ਗੁਸੜ ਮੁੱਕ ਜਾਂਦਾ ਹੈ ਤੇ ਦਿਲ ਤਾਜ਼ਾ ਹੋ ਜਾਂਦਾ ਹੈ। ਮਰਦ ਪਿਆਰ ਤੇ ਸੇਵਾ ਨਾਲ ਜੀਂਦਾ ਹੈ। ਆਪਣੀ ਇਸਤ੍ਰੀ ਤੋਂ ਬਿਨਾਂ ਪਿਆਰ ਤੇ ਸੇਵਾ ਕਰਨ ਵਾਲਾ ਹੋਰ ਕੋਈ ਹਿਤੂ ਨਹੀਂ ਹੋ ਸਕਦਾ। ਦੂਸਰਾ ਇਸਤ੍ਰੀ ਇਕ ਈਮਾਨ ਹੈ। ਇਸਤ੍ਰੀ ਬਿਨਾਂ ਮਰਦ ਦਾ ਜੀਵਨ ਅਧੂਰਾ ਰਹਿੰਦਾ ਹੈ। ਗ੍ਰਹਿਸਤ ਧਰਮ ਨਾਲੋਂ ਹੋਰ ਕੋਈ ਚੰਗੇਰਾ ਧਰਮ ਨਹੀਂ, ਕਿਉਂਕਿ ਮਨੁੱਖ ਨੇ ਸਦਾ ਮਨੁੱਖ ਰਹਿਣਾ ਹੈ, ਉਸ ਨੇ ਦੇਵਤਾ ਨਹੀਂ ਬਣ ਜਾਣਾ।"

ਬੰਦਾ ਸਿੰਘ ਸੋਚਾਂ ਵਿਚ ਗੁੰਮ ਹੋ ਗਿਆ। ਉਸ ਦੀਆਂ ਅੱਖਾਂ ਅੱਗੇ ਦੋ ਤਸਵੀਰਾਂ ਸਨ। ਇਕ ਪਾਸੇ ਸੁੰਦਰਤਾ ਦੀ ਪਰਤੱਖ ਮੂਰਤ ਰਾਜ ਕੁਮਾਰੀ, ਦੂਸਰੇ ਪਾਸੇ ਦੇਸ਼ ਵਿਚ ਹੋ ਰਹੇ ਜ਼ੁਲਮਾਂ ਹੱਥੋਂ ਸਤਾਈਆਂ ਜਾ ਰਹੀਆਂ ਦੁਖੀ ਜਿੰਦੜੀਆਂ। ਉਸ ਦਾ ਦਿਲ ਦੁਚਿੱਤਾ ਹੋ ਗਿਆ। ਓਦੋਂ ਉਸ ਦੀ ਉਮਰ ਚਾਲ੍ਹੀ ਸਾਲ ਦੀ ਹੋ ਗਈ ਸੀ। ਜੁਆਨੀ ਆਪਣੇ ਪੂਰੇ ਜੋਬਨ ਵਿਚ ਸੀ। ਉਹਦੇ ਲਹੂ ਵਿਚ ਇਕ ਭਿਆਨਕ ਉਬਾਲ ਆਇਆ। ਕਾਮ ਦੇਵਤਾ ਨੇ ਉਸ ਦੀਆਂ ਬਿਰਤੀਆਂ ਨੂੰ ਘੁੱਟਿਆ। ਦੂਸਰੇ ਪਾਸੇ ਦੇਸ਼-ਸੇਵਾ ਤੇ ਗੁਰੂ ਜੀ ਨਾਲ ਕੀਤੇ ਇਕਰਾਰ ਕੰਨਾਂ ਵਿਚ ਗੂੰਜੇ। ਉਹ ਆਖ ਰਹੇ ਸਨ—"ਬੈਰਾਗੀ, ਤੂੰ ਗੁਰੂ ਜੀ ਦਾ ਬੰਦਾ ਹੈਂ। ਤੇਰੇ ਗੁਰੂ ਜੀ ਨੇ ਆਖਿਆ ਸੀ, ਬੰਦੇ, ਜਿੰਨਾ ਚਿਰ ਭਾਰਤ-ਭੂਮੀ ਦੇ ਕਿਸੇ ਵੀ ਕੋਨੇ ਵਿਚ ਮੁਗ਼ਲ-ਰਾਜ ਹੈ, ਓਨਾ ਚਿਰ ਅਰਾਮ ਨਾਲ ਨਾ ਬੈਠੀਂ। ਦੇਸ਼ ਦਾ ਸਿਪਾਹੀ ਰਹੀਂ, ਸਭ ਕੁਝ ਗੁਰੂ ਤੇ ਗੁਰੂ ਪੰਥ ਦਾ ਸਮਝੀਂ, ਆਪਣਾ ਕੁਝ ਨਾ ਜਾਣੀਂ। ਪਰ ਜੇ ਇਸਤ੍ਰੀ ਵਿਆਹ ਲਈ ਤਾਂ ਤੇਰੇ ਅੰਦਰ 'ਮੈਂ...ਮੇਰੀ...ਅਪਣੱਤ' ਦੇ ਖ਼ਿਆਲਾਂ ਦੀ ਲੜਾਈ ਹੋਣੀ ਸ਼ੁਰੂ ਹੋ ਜਾਏਗੀ। ਗੁਰੂ-ਆਸ਼ੇ ਤੋਂ ਦੂਰ ਚਲਾ ਜਾਏਂਗਾ। ਕਾਮ ਦੇਵਤਾ ਨੂੰ ਵਧਣ ਫੁਲਣ ਨੂੰ ਜੇ ਸਮਾਂ ਮਿਲ ਗਿਆ ਤਾਂ ਉਹ ਕੌੜੀ ਵੇਲ ਵਾਂਗ ਵਧ ਕੇ ਤੇਰਾ ਅੰਤ ਕਰ ਦੇਵੇਗਾ।"

ਬੰਦਾ ਸਿੰਘ ਦੀ ਹੀ ਆਤਮਾ ਦੂਸਰੀ ਅਵਾਜ਼ ਦੇ ਰਹੀ ਸੀ—"ਇਹ ਸੁੰਦਰ ਰਾਜਕੁਮਾਰੀ ਆਪਣੇ ਪਿਆਰ ਨਾਲ ਤੇਰੇ ਥਕੇਵੇਂ ਨੂੰ ਦੂਰ ਕਰੇਗੀ। ਸ਼ਾਇਦ ਜਗਤ ਵਿਚ ਨਿਸ਼ਾਨੀ ਰਹੇ। ਆਖਦੇ ਨੇ, ਪੁੱਤਰ ਨਿਸ਼ਾਨ ਹੁੰਦਾ ਹੈ। ਜੇ ਤੂੰ ਵਤਨ ਦੀ ਲੜਾਈ ਵਿਚ ਸ਼ਹੀਦ ਹੋ ਗਿਆ ਤਾਂ ਤੇਰਾ ਨਾਂ ਰਹੇਗਾ।....ਤੇਰਾ ਪੁੱਤਰ ਤੇਰੀ ਥਾਂ ਮੱਲੇਗਾ। ਰਾਜਾ ਉਦੈ ਸਿੰਘ ਜੋ ਸਲਾਹ ਦੇ ਰਿਹਾ ਹੈ, ਉਹ ਚੰਗੀ ਹੈ।"

ਉਸ ਦੇ ਪਿੱਛੋਂ ਜੋਗੀ ਅਗੰਰਨਾਥ ਦੀ ਸਿਖਿਆ ਚੇਤੇ ਆਈ, "ਬੇਟਾ, ਕਦੇ ਭੁੱਲ ਕੇ ਵੀ ਇਸਤ੍ਰੀ ਦੇ ਨੇੜੇ ਨਾ ਜਾਵੀਂ, ਇਹ ਮਾਯਾ ਹੈ। ਮਾਯਾ ਬ੍ਰਹਮ ਤਕ ਪੁੱਜਣ ਨਹੀਂ ਦੇਂਦੀ। ਮੁਕਤੀ ਦੇ ਰਾਹ ਵਿਚ ਰੁਕਾਵਟ ਹੈ।" ਪਰ ਇਸ ਦਾ ਵੀ ਕੱਖ ਅਸਰ ਨਾ ਹੋਇਆ। ਬੰਦਾ ਸਿੰਘ ਦਾ ਮਨ ਡੋਲ ਗਿਆ। ਉਹ ਸ਼ਾਦੀ ਕਰਾਉਣ ਵਾਸਤੇ ਤਿਆਰ ਹੋ ਪਿਆ। ਅਖ਼ੀਰ ਉਸ ਨੇ ਰਾਜਾ ਉਦੈ ਸਿੰਘ ਨੂੰ ਆਖਿਆ, "ਆਪ ਦੇ ਦਾਨ ਨੂੰ ਕਬੂਲ ਕਰਦਾ ਹਾਂ। ਆਪ ਦੀ ਮਿੱਤਰਤਾ ਖ਼ਾਤਰ ਇਸ ਰਾਜ-ਕੰਨਿਆ ਨੂੰ ਆਪਣੀ ਜੀਵਨ-ਸਾਥਣ ਬਣਾਉਂਦਾ ਹਾਂ, ਪਰ ਜੇ ਉਹ ਮੇਰੇ ਨਾਲ ਦੇਸ਼ ਦੀ ਸੇਵਾ ਕਰਨ ਵਾਸਤੇ ਤਿਆਰ ਹੋਵੇ ਤਾਂ; ਜੇ ਉਹ ਦਮਯੰਤੀ ਤੇ ਸੀਤਾ ਵਾਂਗ ਗਰਮੀ-ਸਰਦੀ ਖਿੜੇ ਮੱਥੇ ਝਲਣ ਦਾ ਯਤਨ ਕਰ ਲਵੇ ਤਾਂ।"

"ਉਹ ਇਕ ਰਾਜਪੂਤ ਕੰਨਿਆ ਹੈ," ਰਾਜਾ ਉਦੈ ਸਿੰਘ ਨੇ ਉੱਤਰ ਦਿੱਤਾ, "ਦੇਸ਼ ਦੀ ਆਜ਼ਾਦੀ ਵਾਸਤੇ ਉਹ ਹਰ ਤਰ੍ਹਾਂ ਦੀ ਕੁਰਬਾਨੀ ਕਰੇਗੀ। ਮੈਂ ਆਪ ਦੇ ਫ਼ੈਸਲੇ 'ਤੇ ਬਹੁਤ ਪ੍ਰਸੰਨ ਹਾਂ। ਹੁਣ ਤੋਂ ਆਪ ਮੇਰੇ ਆਪਣੇ ਬਣ ਗਏ। ਮੈਨੂੰ ਕੋਈ ਚਿੰਤਾ ਨਹੀਂ।" ਇਉਂ ਆਖਦਾ ਤੇ ਖ਼ੁਸ਼ੀ ਨਾਲ ਉਛਲਦਾ ਹੋਇਆ ਰਾਜਾ ਉਦੈ ਸਿੰਘ ਆਪਣੇ ਆਸਣ ਤੋਂ ਉੱਠ ਬੈਠਾ ਤੇ ਆਪਣੀ ਰਾਣੀ ਵੱਲ ਚਲਾ ਗਿਆ।

ਖ਼ੁਸ਼ੀ ਦੇ ਵਾਜੇ ਵੱਜੇ। ਸਾਰੇ ਰਾਜ-ਮਹੱਲ ਵਿਚ ਦੀਪ-ਮਾਲਾ ਕੀਤੀ ਗਈ। ਰਾਜਕੁਮਾਰੀ ਨੂੰ ਗਹਿਣਿਆਂ ਤੇ ਕਪੜਿਆਂ ਨਾਲ ਸ਼ਿੰਗਾਰਿਆ ਗਿਆ। ਗੀਤ ਗਾਏ ਗਏ ਤੇ ਇਸ ਤਰ੍ਹਾਂ ਖ਼ੁਸ਼ੀਆਂ ਦੇ ਨਿਰਾਲੇ ਸ਼ਾਹੀ ਠਾਠ-ਬਾਠ ਨਾਲ ਸ਼ਾਦੀ ਹੋ ਗਈ। ਬੰਦਾ ਸਿੰਘ ਦੇ ਜੀਵਨ ਵਿਚ ਇਹ ਇਕ ਹੋਰ ਨਵਾਂ ਇਨਕਲਾਬ ਸੀ।

## ੧੫

# ਬੰਦ-ਖ਼ਲਾਸ

ਜਦ ਰਾਜਾ ਉਦੈਤ ਸਿਹੁੰ ਗ਼ੁੱਸੇ ਵਿਚ ਉਬਲਦਾ ਹੋਇਆ ਤੁਰ ਗਿਆ ਤਾਂ ਬਖ਼ਸ਼ੀ ਗੁਲਾਬ ਸਿੰਘ ਨੇ ਆਪਣੇ ਮਿੱਤਰ ਨੂੰ ਕਿਹਾ, "ਇਸ ਦੁਸ਼ਟ ਨੇ ਘੱਟ ਨਹੀਂ ਗੁਜ਼ਾਰਨੀ, ਅੱਜ ਭਾਵੇਂ ਰੋਟੀਓਂ ਵੀ ਭੁੱਖੇ ਰਹੇ।"

"ਰੋਟੀ ਨਹੀਂ ਭੇਜੇਗਾ ਤਾਂ ਕੀ, ਸਗੋਂ ਨਾਮ ਵਿਚ ਵਧੇਰੇ ਜੁਟਾਂਗੇ। ਮੇਰੇ ਦਾਤਾਰ ਦਾ ਕੇਹਾ ਮਿੱਠਾ ਬਚਨ ਹੈ:

**ਦੁਖੁ ਤਦੇ ਜਾ ਵਿਸਰਿ ਜਾਵੈ॥ ਭੁਖ ਵਿਆਪੈ ਬਹੁ ਬਿਧਿ ਧਾਵੈ॥**
**ਸਿਮਰਤ ਨਾਮੁ ਸਦਾ ਸੁਹੇਲਾ, ਜਿਸੁ ਦੇਵੈ ਦੀਨ ਦਇਆਲਾ ਜੀਉ॥**

*(ਮਾਝ ਮ: ੫, ਪੰਨਾ ੯੮)*

ਇਹ ਠੀਕ ਹੈ, ਸਾਡਾ ਆਸਰਾ ਨਾਮ ਹੈ। ਉਹੋ ਹੀ ਸਾਰੀਆਂ ਭੁੱਖਾਂ ਦੂਰ ਕਰਦਾ ਹੈ। ਪਰ ਹੋ ਸਕਦਾ ਹੈ ਕਿ ਸੰਨ੍ਹੀਆਂ ਤੱਤੀਆਂ ਕਰ ਕੇ ਸਾਡੇ ਮਾਸ ਨੂੰ ਨੋਚਣ, ਜਾਂ ਗਰਮ ਗਰਮ ਸਲਾਈਆਂ ਅੱਖਾਂ ਵਿਚ ਫੇਰਨ। ਉਨ੍ਹਾਂ ਅਸਹਿ ਦੁਖਾਂ ਨੂੰ ਸਹਿਣ ਵਾਸਤੇ ਸਾਨੂੰ ਆਪ ਤਕੜਿਆਂ ਹੋਣਾ ਚਾਹੀਦਾ ਹੈ। ਮਰਨਾ ਤਾਂ ਇਕ ਦਿਨ ਹੈ ਹੀ, ਮੌਤ ਤੋਂ ਜੁਆਨ ਮਰਦ ਨਹੀਂ ਡਰਦੇ।"

"ਮੈਨੂੰ ਤਾਂ ਕਬੀਰ ਜੀ ਦਾ ਸਲੋਕ ਨਹੀਂ ਜੇ ਭੁਲਣਾ, ਮੈਂ ਤਾਂ ਉਸੇ ਵਿਚ ਮਸਤ ਹਾਂ।"

"ਕਿਹੜਾ ਸਲੋਕ ?"

"ਕਬੀਰ ਜਿਸੁ ਮਰਨੇ ਤੇ ਜਗੁ ਡਰੈ ਮੇਰੇ ਮਨਿ ਆਨੰਦੁ॥ ਮਰਨੇ ਹੀ ਤੇ ਪਾਈਐ ਪੂਰਨੁ ਪਰਮਾਨੰਦੁ॥"

"ਜਾਪਦਾ ਹੈ ਕਿ ਆਪ ਸਿੱਖੀ ਨੂੰ ਸਮਝਣ ਲੱਗ ਪਏ ਓ।"

"ਆਪ ਦੀ ਕਿਰਪਾ ਨਾਲ।"

"ਮੇਰੀ ਕਿਰਪਾ ਕਾਹਦੀ, ਗੁਰੂ ਜੀ ਦੀ ਮਿਹਰ ਹੈ। ਉਸ ਨੇ ਆਖਿਆ ਸੀ—ਪੁੱਤਰ! ਧਰਮ, ਦੇਸ਼ ਤੇ ਕੌਮ ਦੀ ਖ਼ਾਤਰ ਜੇ ਅੰਗ ਅੰਗ ਕਟਾਣਾ ਤੇ ਘਰੋਂ ਬੇ-ਘਰ ਹੋਣਾ ਪਵੇ ਤਾਂ ਹੌਸਲਾ ਨਾ ਹਾਰੀਂ, ਦੁਸ਼ਮਨ ਨੂੰ ਸਦਾ ਹਿੱਕ ਦਿਖਾਈਂ। ਪਿੱਠ ਨਾ

ਦਿਖਾਈਂ। ਮਾੜੇ ਦੀ ਮਦਦ ਕਰੀਂ ਤੇ ਕਿਰਤ ਕਰ ਕੇ ਖਾਈਂ, ਬਸ ਇਹੋ ਸਿੱਖੀ ਹੈ।"

"ਧੰਨ ਸੀ ਉਹ ਮੇਰਾ ਦਾਤਾ! ਕਲਗੀਧਰ ਪਿਤਾ। ਉਹ ਸਾਡੀ ਜ਼ਰੂਰ ਰਖਿਆ ਕਰੇਗਾ। ਸਾਨੂੰ ਸਬਰ ਤੇ ਸੰਤੋਖ ਵਿਚ ਰੱਖੇਗਾ। ਇਕ ਦਿਨ ਉਹਦਾ ਪੰਥ-ਖ਼ਾਲਸਾ ਜ਼ਰੂਰ ਅਜ਼ਾਦ ਹੋਵੇਗਾ।"

"ਜੇ ਖ਼ਾਲਸਾ ਜੱਥੇਬੰਦ ਰਿਹਾ ਤਾਂ ਕਈ ਰਾਜ ਇਸ ਦੇ ਪੈਰਾਂ ਵਿਚ ਰੁਲਣਗੇ।"

"ਜੱਥੇਬੰਦੀ ਵਿਚ ਬਰਕਤਾਂ ਹਨ। ਜੋ ਕੰਮ ਰਲ ਕੇ ਹੋ ਸਕਦਾ ਹੈ, ਉਹ ਇਕੱਲਾ-ਕਾਰਾ ਨਹੀਂ ਕਰ ਸਕਦਾ।"

"ਸਤਿ ਹੈ, ਸਿੰਘ ਜੀ!"

ਇਉਂ ਕਿੰਨਾ ਚਿਰ ਬਚਨ-ਬਿਲਾਸ ਕਰਦੇ ਰਹੇ। ਰਾਜਾ ਉਦੈਤ ਸਿਹੁੰ ਜਾਂ ਉਸ ਦਾ ਕੋਈ ਆਦਮੀ ਨਾ ਆਇਆ। ਉਹ ਤੰਬੂ ਵਿਚ ਜਾਂਦਾ ਹੀ ਦੁਰਾਚਾਰੀ ਵਿਚ ਰੁਝ ਗਿਆ, ਸਿੰਘਾਂ ਨੂੰ ਕਸ਼ਟ ਦੇਣ ਦਾ ਉਸ ਨੂੰ ਚੇਤਾ ਨਾ ਰਿਹਾ।

ਸਹਿਜੇ ਸਹਿਜੇ ਸੂਰਜ ਚੜ੍ਹਦੇ ਤੋਂ ਲਹਿੰਦੇ ਵਿਚ ਜਾ ਕੇ ਛੁਪ ਗਿਆ। ਹਨੇਰੇ ਨੇ ਉਸ ਦੀ ਥਾਂ ਮੱਲੀ। ਹਨੇਰੇ ਦੇ ਨਾਲ ਹੀ ਕੁਦਰਤ ਨਾਲ ਬੱਦਲ ਇਕੱਠਾ ਹੋ ਗਿਆ ਤੇ ਹੌਲੀ ਹੌਲੀ ਮੀਂਹ ਵਰ੍ਹਨ ਲੱਗਾ। ਮੀਂਹ ਦੇ ਨਾਲ ਹਨੇਰੀ ਵੀ ਆ ਗਈ। ਹਨੇਰੀ ਤੇ ਮੀਂਹ ਨੇ ਮੁਗ਼ਲ ਸਿਪਾਹੀਆਂ ਦਾ ਮਜ਼ਾ ਕਿਰਕਿਰਾ ਕਰ ਦਿੱਤਾ। ਕਿਧਰੇ ਤੰਬੂ ਪੁਟੀਂਦੇ ਜਾਣ ਲੱਗੇ, ਕਿਸੇ ਤੰਬੂ ਹੇਠ ਪਾਣੀ ਫਿਰ ਗਿਆ ਅਤੇ ਕਿਸੇ ਦਾ ਸਾਮਾਨ ਭਿੱਜਣ ਲੱਗਾ। ਬਹੁਤੇ ਸਿਪਾਹੀ ਤੇ ਬੇਲਦਾਰ ਸ਼ਰਾਬੀ ਹੋਏ ਪਏ ਸਨ, ਕਈਆਂ ਨੂੰ ਆਪਣੇ ਆਪ ਦੀ ਹੋਸ਼ ਨਹੀਂ ਸੀ।

ਮੀਂਹ ਤੇ ਹਨੇਰੀ ਵਿਚ, ਬਖ਼ਸ਼ੀ ਗੁਲਾਬ ਸਿੰਘ ਤੇ ਰਾਜਾ ਭੂਪ ਪ੍ਰਕਾਸ਼ ਦਾ ਪਿੰਜਰਾ ਵੀ ਕਿਸੇ ਨੇ ਰੇੜ੍ਹ ਕੇ ਤੰਬੂ ਵਿਚ ਨਾ ਕੀਤਾ। ਵਾਛੜ ਉਨ੍ਹਾਂ ਦੇ ਕਪੜੇ ਭਿਉਣ ਲੱਗੀ ਤੇ ਹਵਾ ਦਾ ਫਾਂਟਾ ਉਨ੍ਹਾਂ ਨੂੰ ਹੋਰ ਠੰਡਿਆਂ ਕਰਨ ਲੱਗਾ। ਪਹਿਰੇ 'ਤੇ ਖਲੋਤਾ ਸਿਪਾਹੀ ਵੀ ਕਿਸੇ ਲਾਗਲੇ ਤੰਬੂ ਵਿਚ ਸਿਰ ਲੁਕੋ ਬੈਠਾ ਸੀ।

ਸਿੰਘ ਸਮੇਂ ਦੀ ਕਦਰ ਕਰਦੇ ਸਨ। ਜਿਹੋ ਜਿਹਾ ਸਮਾਂ ਹੁੰਦਾ, ਉਹੋ ਜਿਹਾ ਉਸ ਕੋਲੋਂ ਲਾਭ ਉਠਾ ਲੈਂਦੇ ਸਨ। ਹਿੰਮਤ ਸਿੰਘ ਨਾਹਨੋਂ ਤੁਰਿਆ ਸੀ, ਭੂਪ ਪ੍ਰਕਾਸ਼ ਨੂੰ ਪਿੰਜਰੇ ਵਿਚੋਂ ਅਜ਼ਾਦ ਕਰਨ ਵਾਸਤੇ। ਸਹਾਰਨਪੁਰ ਪੁੱਜਣ ਤੋਂ ਪਹਿਲਾਂ ਹੀ ਉਸ ਨੂੰ ਪਤਾ ਲੱਗ ਗਿਆ ਸੀ ਕਿ ਜੋ ਫ਼ੌਜ ਦਾ ਦਸਤਾ ਭੂਪ ਪ੍ਰਕਾਸ਼ ਨੂੰ

ਦਿੱਲੀ ਲੈ ਜਾ ਰਿਹਾ ਹੈ, ਉਹ ਅਜੇ ਜਮਨਾ-ਕਿਨਾਰੇ ਹੀ ਡੇਰੇ ਲਾਈ ਬੈਠਾ ਹੈ। ਸਾਰਾ ਦਿਨ ਹਿੰਮਤ ਸਿੰਘ ਨੇ ਆਸੇ ਪਾਸੇ ਕਟਿਆ। ਜਦੋਂ ਹਨੇਰਾ ਹੋਇਆ ਤਾਂ ਘੋੜਾ ਇਕ ਪਾਸੇ ਬੰਨ੍ਹ ਕੇ ਤੰਬੂਆਂ ਵਿਚ ਆ ਗਿਆ। ਮੀਂਹ, ਹਨੇਰੀ ਤੇ ਰਾਤ ਦੇ ਹਨੇਰੇ ਵਿਚ ਉਸ ਨੂੰ ਕਿਸੇ ਨਾ ਜਾਣਿਆ ਕਿ ਉਹ ਸਿੰਘ ਹੈ।

ਚੰਗੀ ਢੂੰਡ ਭਾਲ ਪਿੱਛੋਂ ਉਹ ਭੂਪ ਪ੍ਰਕਾਸ਼ ਤੇ ਗੁਲਾਬ ਸਿੰਘ ਦੇ ਪਿੰਜਰੇ ਕੋਲ ਆ ਗਿਆ। ਨੇੜੇ ਤੇੜੇ ਕਿਤੇ ਚਾਨਣ ਨਹੀਂ ਸੀ, ਉਸ ਨੂੰ ਯਕੀਨ ਨਾ ਆਏ ਕਿ ਇਸ ਪਿੰਜਰੇ ਵਿਚ ਸੱਚ-ਮੁੱਚ ਭੂਪ ਪ੍ਰਕਾਸ਼ ਹੀ ਹੈ। ਮੌਤ ਨਾਲ ਤਾਂ ਸਿੰਘ ਮਖ਼ੌਲ ਕਰਦੇ ਸਨ। ਉਸ ਨੇ ਅਕਾਲ ਪੁਰਖ ਦਾ ਆਸਰਾ ਲੈ ਕੇ ਆਵਾਜ਼ ਦੇ ਦਿੱਤੀ:

"ਕੀ ਅੰਦਰ ਰਾਜਾ ਭੂਪ ਪ੍ਰਕਾਸ਼ ਹੈ?"

"ਹਾਂ, ਪਰ ਨਾਲ ਗੁਰੂ ਜੀ ਦਾ ਸਿੰਘ ਗੁਲਾਬ ਸਿੰਘ ਵੀ," ਅਗੋਂ ਅਵਾਜ਼ ਆਈ।

"ਤਿਆਰ ਹੋਵੋ, ਮੈਂ ਫਿਰ ਜੰਦਰਾ ਤੋੜਨ ਲੱਗਾ ਆਂ। ਸਮਾਂ ਸਾਡੀ ਮਦਦ ਕਰੇਗਾ, ਗੁਰੂ ਜੀ ਅੰਗ ਸੰਗ ਸਹਾਈ ਹੋਣ।" ਇੰਨਾ ਆਖ ਕੇ ਹਿੰਮਤ ਸਿੰਘ ਨੇ ਪਿੰਜਰੇ ਦਾ ਜੰਦਰਾ ਤੋੜ ਸੁੱਟਿਆ। ਪਿੰਜਰੇ ਦਾ ਬੂਹਾ ਖੋਲ੍ਹ ਕੇ ਬਖ਼ਸ਼ੀ ਗੁਲਾਬ ਸਿੰਘ ਤੇ ਰਾਜਾ ਭੂਪ ਪ੍ਰਕਾਸ਼ ਨੂੰ ਬਾਹਰ ਕੱਢਿਆ।

ਮੀਂਹ ਤੇ ਹਨੇਰੀ ਮੱਠੇ ਹੋਏ। ਉਸ ਝੱਖੜ ਵਿਚ ਤਿੰਨੇ ਛੇਤੀ ਨਾਲ ਬਾਹਰ ਨਿਕਲਣ ਲੱਗੇ। ਅਜੇ ਤੰਬੂਆਂ ਦੀ ਹੱਦੋਂ ਬਾਹਰ ਨਹੀਂ ਸਨ ਹੋਏ ਕਿ ਹਿੰਮਤ ਸਿੰਘ ਨੇ ਹੌਲੀ ਜਹੀ ਗੁਲਾਬ ਸਿੰਘ ਨੂੰ ਕਿਹਾ, "ਸਿੰਘ ਜੀ, ਦੋ ਘੋੜੇ ਮੁਗ਼ਲਾਂ ਦੇ ਖੋਲ੍ਹ ਲਈਏ, ਮੇਰੇ ਪਾਸ ਤਾਂ ਇਕੋ ਘੋੜਾ ਹੈ।"

"ਬਹੁਤ ਹੱਛਾ!" ਆਖ ਕੇ ਗੁਲਾਬ ਸਿੰਘ ਖੱਬੇ ਪਾਸੇ ਹੋਇਆ ਤੇ ਇਕ ਤੰਬੂ ਅੱਗੇ ਬੰਨ੍ਹੇ ਘੋੜੇ ਨੂੰ ਖੋਲ੍ਹ ਕੇ ਅੱਗੇ ਹੋ ਗਿਆ। ਦੂਸਰੇ ਤੰਬੂ ਕੋਲੋਂ ਹਿੰਮਤ ਸਿੰਘ ਨੇ ਘੋੜਾ ਖੋਲ੍ਹ ਲਿਆ।

ਉਨ੍ਹਾਂ ਦੋਹਾਂ ਘੋੜਿਆਂ ਨੂੰ ਉਥੇ ਲੈ ਆਏ ਜਿਥੇ ਭਾਈ ਹਿੰਮਤ ਸਿੰਘ ਜੀ ਆਪਣਾ ਘੋੜਾ ਬੰਨ੍ਹ ਗਏ ਸਨ। ਤਿੰਨੇ ਗੁਰੂ ਦੇ ਲਾਲ ਤਿੰਨਾਂ ਘੋੜਿਆਂ 'ਤੇ ਚੜ੍ਹ ਕੇ ਹਨੇਰੇ ਵਿਚ ਅਲੋਪ ਹੋ ਗਏ।

੧੬

# ਬਹਾਦਰ ਸ਼ਾਹ ਦੇ ਪਿੱਛੋਂ

ਬਾਦਸ਼ਾਹ ਬਣਨ ਦੀ ਇੱਛਾ ਮਨੁੱਖ ਨੂੰ ਮਨੁੱਖਤਾ ਤੋਂ ਡੇਗ ਦਿੰਦੀ ਹੈ, ਮਾਂ-ਪਿਓ ਜਾਇਆਂ ਨੂੰ ਦੁਸ਼ਮਨ ਬਣਾ ਦੇਂਦੀ ਹੈ, ਅਤੇ ਦੁਸ਼ਮਨਾਂ ਤੇ ਓਪਰਿਆਂ ਨੂੰ ਆਪਣੇ ਬਣਾਉਣ ਦਾ ਜਤਨ ਕੀਤਾ ਜਾਂਦਾ ਹੈ। ਜਿਸ ਵੀਰ ਦੀ ਅੱਖ ਵਿਚ ਕੱਖ ਪੈਣ 'ਤੇ ਜਾਨ ਦੇਣ ਨੂੰ ਤਿਆਰ ਹੋਈਦਾ ਹੈ, ਰਾਜ-ਤਖ਼ਤ ਮਿਲਣ ਵੇਲੇ ਉਸ ਦੀਆਂ ਅੱਖਾਂ ਵਿਚ ਗਰਮ ਸਲਾਈਆਂ ਚੋਭ ਕੇ ਉਸ ਨੂੰ ਅੰਨ੍ਹਿਆਂ ਕੀਤਾ ਜਾਂਦਾ ਹੈ। ਇਕ ਚੰਡਾਲ ਦੀ ਤਰ੍ਹਾਂ ਵੀਰ ਦਾ ਖ਼ੂਨ ਕਰਨ ਲਗਿਆਂ ਰਤਾ ਤਰਸ ਨਹੀਂ ਆਂਦਾ। ਇਸ ਕਰਕੇ ਸਿਆਣੇ ਆਖਦੇ ਹਨ—'ਰਾਜ-ਲੱਬ ਇਕ ਲਾਹਨਤ ਹੈ।'

ਆਮ ਤੌਰ 'ਤੇ ਜ਼ਰ, ਜ਼ੋਰੂ ਤੇ ਜ਼ਮੀਨ ਕਲ੍ਹਾ ਦਾ ਮੂਲ ਸਮਝੀਆਂ ਜਾਂਦੀਆਂ ਹਨ, ਪਰ ਇਹ ਤਿੰਨੇ ਹੀ ਮਨੁੱਖ ਨੂੰ ਹੋਂਦ ਵਿਚ ਤੇ ਸੁਖੀ ਰੱਖਣ ਵਾਲੀਆਂ ਹਨ। ਜੇ ਇਨ੍ਹਾਂ ਤਿੰਨਾਂ ਵਿਚੋਂ ਕੋਈ ਵੀ ਕਿਸੇ ਕੋਲ ਨਾ ਹੋਵੇ ਤਾਂ ਉਹ ਮਨੁੱਖ ਕਿਸੇ ਗਿਣਤੀ ਵਿਚ ਨਹੀਂ ਸਮਝਿਆ ਜਾਂਦਾ। ਨਾ ਕੋਈ ਉਸ ਦਾ ਸਤਿਕਾਰ ਕਰਦਾ ਹੈ ਤੇ ਨਾ ਕੋਈ ਉਸ ਨੂੰ ਆਪਣਾ ਬਣਾਉਂਦਾ ਹੈ। ਰਾਜ ਤੇ ਸਮਾਜ ਉਸ ਦੇ ਦੁਸ਼ਮਨ ਬਣ ਜਾਂਦੇ ਨੇ। ਫਿਰ ਇਹ ਤਿੰਨੇ ਚੀਜ਼ਾਂ ਕਲ੍ਹਾ ਦਾ ਮੂਲ ਕਿਉਂ ?

ਉਪਰੋਕਤ ਤਿੰਨੇ ਚੀਜ਼ਾਂ ਕਲ੍ਹਾ ਦਾ ਮੂਲ ਖ਼ੁਦ ਨਹੀਂ ਹਨ। ਮਨੁੱਖ ਦੀ ਖ਼ੁਦ.ਗਰਜ਼ੀ ਜਦੋਂ ਇਨ੍ਹਾਂ ਚੀਜ਼ਾਂ 'ਤੇ ਧੱਕੇ ਨਾਲ ਕਬਜ਼ਾ ਕਰਦੀ ਹੈ ਤਾਂ ਇਹ ਕਲ੍ਹਾ ਦਾ ਮੂਲ ਹੀ ਨਹੀਂ, ਸਗੋਂ ਕਈ ਵਾਰ ਕਲ੍ਹਾ ਦਾ ਰੂਪ ਬਣ ਜਾਂਦੀਆਂ ਹਨ। ਮਨੁੱਖ ਦੀਆਂ ਲੋੜਾਂ ਪੂਰੀਆਂ ਹੋ ਸਕਦੀਆਂ ਹਨ, ਭੁੱਖ ਮਰ ਸਕਦੀ ਹੈ, ਪਰ ਤ੍ਰਿਸ਼ਨਾ ਨਹੀਂ ਖ਼ਤਮ ਹੋ ਸਕਦੀ। 'ਹੋਰ ਮਿਲੇ, ਹੋਰ ਵੱਡਾ ਬਣਾਂ' ਦੇ ਖ਼ਿਆਲ ਮਨੁੱਖ ਨੂੰ ਦਿਨੇ ਰਾਤ ਬੇਚੈਨ ਕਰੀ ਰੱਖਦੇ ਹਨ। ਗੁਰਵਾਕ ਹੈ:

**ਸਹਸ ਖਟੇ ਲਖ ਕਉ ਉਠਿ ਧਾਵੈ॥**
**ਤ੍ਰਿਪਤਿ ਨ ਆਵੈ ਮਾਇਆ ਪਾਛੈ ਪਾਵੈ॥**
**ਅਨਿਕ ਭੋਗ ਬਿਖਿਆ ਕੇ ਕਰੈ॥**
**ਨਹ ਤ੍ਰਿਪਤਾਵੈ ਖਪਿ ਖਪਿ ਮਰੈ॥**

**ਬਿਨਾ ਸੰਤੋਖ ਨਹੀ ਕੋਊ ਰਾਜੈ ॥**
**ਸੁਪਨ ਮਨੋਰਥ ਬ੍ਰਿਥੇ ਸਭ ਕਾਜੈ ॥** *(ਗਉੜੀ ਸੁਖਮਨੀ, ਪੰਨਾ ੨੭੯)*

ਭਰਥਰੀ ਵਰਗੇ ਚੱਕ੍ਰਵਰਤੀ ਰਾਜਾ ਰਾਜ ਭਾਗ ਨੂੰ ਲੱਤ ਮਾਰ ਕੇ ਜੰਗਲ ਦਾ ਰਾਹ ਲੈਂਦਾ ਹੈ, ਪਰ ਰਸਤੇ ਵਿਚ ਪਾਨ ਦੀ ਥੁੱਕ ਚਮਕਦੀ ਵੇਖ ਕੇ ਮਨ ਲਲਚਾਅ ਜਾਂਦਾ ਹੈ, ਅਤੇ ਕੀਮਤੀ ਲਾਲ ਸਮਝ ਕੇ ਹੱਥ ਲਬੇੜ ਲੈਂਦਾ ਹੈ। ਤਾਂ ਤੇ ਹੁਕਮ :

**ਤਿਸਨਾ ਬੁਝੈ ਤ੍ਰਿਪਤਿ ਹੋਇ ਹਰਿ ਕੈ ਨਾਇ ਪਿਆਰਿ ॥**
**ਨਾਨਕ ਗੁਰਮੁਖਿ ਪਾਈਐ ਹਰਿ ਅਪਨੀ ਕਿਰਪਾ ਧਾਰਿ ॥**

*(ਮ: ੩, ਪੰਨਾ ੧੪੧੭)*

ਸੋ ਮਨੁੱਖ ਨੂੰ ਰੱਬ ਦੇ ਪਿਆਰ ਵਿਚ ਲੱਗ ਕੇ ਤ੍ਰਿਸ਼ਨਾ ਨੂੰ ਘਟਾਣਾ ਚਾਹੀਦਾ ਹੈ। ਇਸ ਦੇ ਘਟਾਣ ਨਾਲ ਜੀਵਨ-ਲੋੜਾਂ ਆਪਣੇ ਆਪ ਘੱਟ ਜਾਂਦੀਆਂ ਹਨ।

ਹਰ ਸ਼ਾਹੀ ਤਖ਼ਤ ਦੇ ਪਾਵਿਆਂ ਹੇਠ ਭਾਵੇਂ ਅਨੇਕਾਂ ਨਿਰਦੋਸ਼ਿਆਂ ਦੇ ਸਿਰ ਨੱਪੇ ਹੁੰਦੇ ਹਨ, ਪਰ ਜਿੰਨੇ ਸਿਰ ਮੁਗ਼ਲ ਬਾਦਸ਼ਾਹਾਂ ਦੇ ਤਖ਼ਤ ਦੇ ਪਾਵਿਆਂ ਹੇਠ ਸਨ, ਕਿਸੇ ਹੋਰ ਦੇ ਨਹੀਂ; ਤੇ ਉਹ ਵੀ ਆਪਣਿਆਂ ਭਰਾਵਾਂ ਦੇ। ਜਹਾਂਗੀਰ ਦੀ ਮੌਤ ਪਿੱਛੋਂ ਇਹ ਇਕ ਰਿਵਾਜ ਹੀ ਪੈ ਗਿਆ ਕਿ ਜੋ ਵੀ ਦਿੱਲੀ-ਤਖ਼ਤ ਉਤੇ ਬੈਠੇ, ਉਹ ਪਹਿਲਾਂ ਆਪਣੇ ਬਾਕੀ ਭਰਾਵਾਂ ਨੂੰ ਕਤਲ ਕਰ ਲਵੇ। ਔਰੰਗਜ਼ੇਬ ਤਾਂ ਇਸ ਤੋਂ ਵੀ ਅੱਗੇ ਲੰਘ ਗਿਆ। ਉਸ ਨੇ ਵੀਰਾਂ ਨੂੰ ਮਾਰਨ ਤੋਂ ਬਿਨਾਂ ਆਪਣੇ ਪਿਓ ਨੂੰ ਵੀ ਕੈਦ ਕਰ ਕੇ ਮਮੂਲੀ ਕੈਦੀ ਦੀ ਤਰ੍ਹਾਂ ਆਗਰੇ ਦੇ ਕਿਲ੍ਹੇ ਵਿਚ ਸੁੱਟ ਛਡਿਆ, ਜਿਥੇ ਉਹ ਭੁੱਖਾ ਤ੍ਰਿਹਾਇਆ ਤੜਪ ਤੜਪ ਕੇ ਕੰਗਾਲਾਂ ਵਾਂਗ ਮਰਿਆ।

ਔਰੰਗਜ਼ੇਬ ਦੇ ਅੱਖਾਂ ਮੀਟਣ 'ਤੇ ਤਖ਼ਤ ਵਾਸਤੇ ਉਸ ਦੇ ਪੁੱਤਰਾਂ ਵਿਚ ਲੜਾਈ ਹੋਈ। ਬਹਾਦਰ ਸ਼ਾਹ ਨੇ ਬਾਕੀ ਭਰਾਵਾਂ ਨੂੰ ਮਾਰ ਦਿੱਤਾ ਤੇ ਦਿੱਲੀ ਦੇ ਤਖ਼ਤ ਦਾ ਮਾਲਕ ਬਣਿਆ। ਫਿਰ ਬਹਾਦਰ ਸ਼ਾਹ ਦੇ ਚਾਰ ਪੁੱਤਰ ਸਨ : ਜਹਾਨ ਸ਼ਾਹ, ਰਫ਼ੀਉਸ਼ਾਨ, ਅਜ਼ੀਮੁਸ਼ਾਨ ਅਤੇ ਜਹਾਨਦਾਰ ਸ਼ਾਹ। ਹੁਣ ਜਦੋਂ ਬਹਾਦਰ ਸ਼ਾਹ ਲਾਹੌਰ ਵਿਚ ਪਾਗਲ ਹੋ ਕੇ ਚੜ੍ਹਾਈ ਕਰ ਗਿਆ ਤਾਂ ਕੁਦਰਤੀ

ਸੀ ਕਿ ਇਸ ਦੇ ਪੁੱਤਰਾਂ ਵਿਚਕਾਰ ਵੀ ਤਖ਼ਤ ਮੱਲਣ ਵਾਸਤੇ ਲੜਾਈ ਸ਼ੁਰੂ ਹੁੰਦੀ, ਕਿਉਂਕਿ ਮੁੱਢ ਤੋਂ ਐਸਾ ਹੁੰਦਾ ਆਇਆ ਸੀ।

ਬਹਾਦਰ ਸ਼ਾਹ ਦੇ ਮਰਨ ਸਮੇਂ ਜਹਾਨਦਾਰ ਸ਼ਾਹ ਤੇ ਅਜ਼ੀਮੁਸ਼ਾਨ ਦੋਵੇਂ ਹੀ ਲਾਹੌਰ ਸਨ। ਇਹ ਦੋਵੇਂ ਲੜ ਪਏ। ਲੜਾਈ ਵਿਚ ਦਰਿਆ ਰਾਵੀ ਦੇ ਕੰਢੇ ਹੋਈ। ਅਜ਼ੀਮੁਸ਼ਾਨ ਦਾ ਹਾਥੀ ਲੜਾਈ ਵਿਚ ਜ਼ਖ਼ਮੀ ਹੋ ਕੇ ਰਾਵੀ ਵਿਚ ਕੁਦ ਪਿਆ ਤੇ ਉਹ ਉਸ ਤੋਂ ਉਤਰ ਨਾ ਸਕਿਆ। ਹਾਥੀ ਅਤੇ ਅਜ਼ੀਮੁਸ਼ਾਨ ਦੋਵੇਂ ਹੀ ਰਾਵੀ ਵਿਚ ਡੁੱਬ ਕੇ ਮੁੱਕ ਗਏ। ਜਹਾਨਦਾਰ ਸ਼ਾਹ ਨੂੰ ਫ਼ਤਹਿ ਹਾਸਲ ਹੋਈ। ਵੀਰਾਂ ਦੇ ਮਰਨ ਦਾ ਲੋਕ ਸ਼ੋਕ ਮਨਾਉਂਦੇ ਹਨ, ਪਰ ਏਥੇ ਖ਼ੁਸ਼ੀਆਂ ਕੀਤੀਆਂ ਗਈਆਂ। ਪਿਉ ਦੀ ਲੋਥ ਦੇ ਕੋਲ ਹੀ ਭਰਾ ਦੀ ਲੋਥ ਨੂੰ ਵੀ ਰੱਖ ਦਿੱਤਾ।

ਬਹਾਦਰ ਸ਼ਾਹ ਦੀ ਵਿਧਵਾ ਬੇਗਮ ਮਿਹਰ ਪਰਵਾਰ ਜਿਥੇ ਆਪਣੇ ਪਤੀ ਦੀ ਲੋਥ ਕੋਲ ਬੈਠੀ ਵੈਣ ਪਾ ਰਹੀ ਸੀ, ਉਥੇ ਪੁੱਤਰ ਦਾ ਸਿਰ ਵੀ ਗੋਦ ਵਿਚ ਰੱਖ ਕੇ ਉਸ ਨੂੰ ਵਿਰਲਾਪ ਕਰਨੇ ਪੈ ਗਏ।

੨੭-੨੮ ਮਾਰਚ ੧੭੧੨ ਨੂੰ ਬਾਕੀ ਦੋ ਵੀਰਾਂ ਜਹਾਨ ਸ਼ਾਹ ਤੇ ਰਫ਼ੀਉਸ਼ਾਨ ਨਾਲ ਜਹਾਨਦਾਰ ਸ਼ਾਹ ਦੀ ਇਕ ਤਕੜੀ ਲੜਾਈ ਹੋਈ। ਉਨ੍ਹਾਂ ਨੂੰ ਵੀ ਕਿਸਮਤ ਨੇ ਸਾਥ ਨਾ ਦਿੱਤਾ ਤੇ ਉਹ ਦੋਵੇਂ ਇਸ ਲੜਾਈ ਵਿਚ ਮਾਰੇ ਗਏ। ੨੯ ਮਾਰਚ ੧੭੧੨ ਨੂੰ ਜੇਤੂ ਜਹਾਨਦਾਰ ਸ਼ਾਹ ਖ਼ੁਸ਼ੀ ਦੇ ਨਾਹਰਿਆਂ ਵਿਚ ਦਿੱਲੀ ਦਾ ਬਾਦਸ਼ਾਹ ਬਣਿਆ। ਉਸ ਨੂੰ ਮੌਤ ਭੁੱਲ ਗਈ, ਕਿਉਂਕਿ ਆਪਣੇ ਵਲੋਂ ਉਹ ਆਪਣੇ ਸਾਰੇ ਦੁਸ਼ਮਨਾਂ ਦੇ ਰਸਤੇ ਦੇ ਰੋੜਿਆਂ ਨੂੰ ਇਸ ਸੰਸਾਰ ਵਿਚੋਂ ਖ਼ਤਮ ਕਰ ਚੁੱਕਾ ਸੀ।

੨੭-੨੮ ਫ਼ਰਵਰੀ ੧੭੧੨ ਦੀ ਰਾਤ ਨੂੰ ਬਹਾਦਰ ਸ਼ਾਹ ਮਰਿਆ। ਪਰ ੧੧ ਅਪ੍ਰੈਲ ਹੋ ਗਈ, ਕਿਸੇ ਨੂੰ ਉਸ ਦੀ ਲੋਥ ਦਫ਼ਨਾਉਣ ਦਾ ਚੇਤਾ ਨਾ ਆਇਆ। ਤਖ਼ਤ ਹਾਸਲ ਕਰਨ ਦੀ ਤ੍ਰਿਸ਼ਨਾ ਨੇ ਪੁੱਤਰਾਂ ਨੂੰ ਬਾਪ ਦੀ ਲੋਥ ਹੀ ਭੁਲਾ ਛੱਡੀ। ਤਖ਼ਤ ਉਤੇ ਬੈਠਦੇ ਸਾਰ ਜਹਾਨਦਾਰ ਸ਼ਾਹ ਨੂੰ ਚੇਤਾ ਆਇਆ ਕਿ ਬਾਪ ਦੀ ਲੋਥ ਤਾਂ ਸੰਭਾਲ ਛੱਡੀਏ। ਉਸ ਨੇ ਉਸੇ ਵੇਲੇ ਦਿੱਲੀਓਂ ਲਾਹੌਰ ਨੂੰ ਹਲਕਾਰਾ ਤੋਰਿਆ ਕਿ ਬਹਾਦਰ ਸ਼ਾਹ ਦੀ ਲੋਥ ਦਿੱਲੀ ਭੇਜ ਦਿੱਤੀ ਜਾਏ।

ਹਲਕਾਰਾ ਲਾਹੌਰ ਪੁੱਜਾ। ਏਥੋਂ ਦੇ ਹਾਕਮਾਂ ਨੇ ਬੇਗਮ ਮਿਹਰ ਪਰਵਾਰ ਅਤੇ ਚਿੰਨ ਕੁਲੀਨ ਮੁਹੰਮਦ ਖ਼ਾਨ ਨੂੰ ਨਾਲ ਤੋਰ ਕੇ ਲੋਥ ਦਿੱਲੀ ਨੂੰ ਭੇਜੀ। ੧੫ ਮਈ

ਨੂੰ ਲੋਥ ਦਿੱਲੀ ਪੁੱਜੀ ਤੇ ਮਮੂਲੀ ਜਹੀ ਸ਼ਾਹੀ ਸ਼ਾਨ ਨਾਲ ਖ਼ਵਾਜਾ ਕੁਤਬਦੀਨ ਬਖ਼ਤਾਰ ਕਾਕੀ ਦੇ ਮਕਬਰੇ ਕੋਲ ਦਫ਼ਨਾਈ ਗਈ।

ਤਖ਼ਤ ਉਤੇ ਬੈਠਣ ਵੇਲੇ ਜਹਾਨਦਾਰ ਸ਼ਾਹ ਨੂੰ ਇਹ ਯਕੀਨ ਹੋ ਗਿਆ ਕਿ ਘਰ ਵਿਚੋਂ ਉਸ ਦੀ ਵਿਰੋਧਤਾ ਕਰਨ ਵਾਲਾ ਕੋਈ ਨਹੀਂ ਰਿਹਾ। ਭਰਾ ਸਾਰੇ ਮਰ ਗਏ ਸਨ ਤੇ ਭਤੀਜਿਆਂ ਵਿਚੋਂ ਕਿਸੇ ਦੇ ਉੱਠਣ ਦੀ ਉਸ ਨੂੰ ਆਸ ਨਹੀਂ ਸੀ। ਉਸ ਨੂੰ ਜੇਕਰ ਕੋਈ ਖ਼ਤਰਾ ਸੀ ਤਾਂ ਉਹ ਪੰਜਾਬ ਵਿਚ ਸਿੰਘਾਂ ਦੇ ਵਧ ਰਹੇ ਬਲ ਦਾ। ਉਸ ਨੇ ਮੁਹੰਮਦ ਅਮੀਨ ਖ਼ਾਂ ਨੂੰ ਪੰਜਾਬ ਵਲ ਤੋਰਿਆ ਅਤੇ ਸੂਬੇਦਾਰ ਸਰਹੰਦ ਜ਼ੈਨ ਦੀਨ ਅਹਿਮਦ ਖ਼ਾਂ ਨੂੰ ਫ਼ੁਰਮਾਨ ਭੇਜਿਆ ਕਿ ਸਿੰਘਾਂ ਦੇ ਖ਼ਤਮ ਕਰਨ ਵਿਚ ਉਹ ਅਮੀਨ ਖ਼ਾਂ ਦੀ ਸਹਾਇਤਾ ਕਰੇ।

ਜਹਾਨਦਾਰ ਸ਼ਾਹ ਦੀ ਉਮਰ ਚੋਖੀ ਹੋ ਚੁੱਕੀ ਸੀ। ਉਸ ਦੀਆਂ ਭਾਵੇਂ ਤਿੰਨ ਸ਼ਾਦੀਆਂ ਹੋ ਚੁੱਕੀਆਂ ਸਨ, ਫਿਰ ਵੀ ਉਹ ਆਪਣੇ ਆਪ ਨੂੰ ਮਨ-ਚਲਾ ਗੱਭਰੂ ਪਰਤੀਤ ਕਰਦਾ ਸੀ। ਸਿਆਣੇ ਆਖਦੇ ਨੇ, ਜਿਥੇ ਮਿੱਠਾ ਹੈ, ਉਥੇ ਮੱਖੀਆਂ ਜ਼ਰੂਰ ਆ ਜਾਂਦੀਆਂ ਹਨ। ਜਹਾਨਦਾਰ ਸ਼ਾਹ ਇਕ ਤਾਂ ਸੀ ਆਸ਼ਕ-ਮਜ਼ਾਜ, ਦੂਸਰਾ ਬਣ ਗਿਆ ਦਿੱਲੀ ਦਾ ਬਾਦਸ਼ਾਹ, ਤੀਸਰਾ ਉਸ ਸਮੇਂ ਮੁਗ਼ਲ ਬਾਦਸ਼ਾਹੀ ਵਿਚ ਐਸ਼ੋ-ਇਸ਼ਰਤ ਦਾ ਬਜ਼ਾਰ ਗਰਮ ਸੀ। ਉਸ ਵੇਲੇ ਮੁਗ਼ਲ ਬਾਦਸ਼ਾਹਾਂ ਦਾ ਦੇਸ਼ ਦੀ ਉੱਨਤੀ, ਖ਼ੁਸ਼ਹਾਲੀ ਤੇ ਦੇਸ਼ ਦੇ ਪਰਬੰਧ ਵੱਲ ਕੋਈ ਖ਼ਿਆਲ ਨਹੀਂ ਸੀ। ਸਮੇਂ ਦੀ ਹਕੂਮਤ, ਮੁਲਕ ਦੇ ਕਿਸੇ ਉਸਾਰੂ ਕੰਮ ਵੱਲ ਧਿਆਨ ਨਹੀਂ ਸੀ ਦੇਂਦੀ। ਫ਼ੌਜੀ ਅਮੀਰ ਦੇਸ਼ ਦੀਆਂ ਬਗ਼ਾਵਤਾਂ ਦਬਾਉਂਦੇ ਤੇ ਮਨ-ਮੌਜਾਂ ਵਿਚ ਮਸਤ ਜੀਵਨ ਦੇ ਦਿਨ ਕੱਟ ਜਾਂਦੇ ਸਨ। ਬਾਦਸ਼ਾਹ ਦੀ ਮੰਦੀ-ਚੰਗੀ ਕਿਸਮਤ ਦੀ ਕੁੰਜੀ ਵਜ਼ੀਰਾਂ ਦੇ ਹੱਥ ਸੀ। ਇਸੇ ਸਮੇਂ ਹੀ ਸੱਯਦ ਭਰਾਵਾਂ ਦਾ ਬਹੁਤ ਜ਼ੋਰ ਸੀ। ਉਨ੍ਹਾਂ ਨੂੰ ਗ਼ੁੱਸੇ ਕਰਨਾ ਰੱਬ ਨੂੰ ਗ਼ੁੱਸੇ ਕਰਨ ਬਰਾਬਰ ਸੀ।

ਜਹਾਨਦਾਰ ਸ਼ਾਹ ਦੇ ਤਖ਼ਤ ਉਤੇ ਬੈਠਦੇ ਸਾਰ ਜਿਥੇ ਵਜ਼ੀਰ ਤੇ ਅਮੀਰ ਮਨ-ਮਾਨੀਆਂ ਵਿਚ ਰੁੱਝ ਗਏ ਸਨ, ਉਥੇ ਜਹਾਨਦਾਰ ਸ਼ਾਹ ਨੂੰ ਵੀ ਇਕ ਪ੍ਰੇਮਕਾ ਲਾਲ ਕੁਮਾਰੀ ਮਿਲ ਗਈ, ਜਿਸ ਦੀਆਂ ਅਨੇਕਾਂ ਕਹਾਣੀਆਂ ਇਤਿਹਾਸ ਵਿਚ ਅੰਕਿਤ ਹੋਈਆਂ ਪਈਆਂ ਹਨ।

੧੭

# ਜੰਮੂ 'ਤੇ ਕਬਜ਼ਾ

ਵਰਤਮਾਨ ਜੰਮੂ ਸ਼ਹਿਰ ਤੋਂ ਉੱਤਰ-ਪੱਛਮ ਵੱਲ, ਪਹਾੜਾਂ ਦੇ ਵਿਚਕਾਰ ਥੋੜਾ ਜਿਹਾ ਧਰਤੀ ਦਾ ਇਕ ਰਮਣੀਕ ਟੁੱਕੜਾ ਹੈ। ਉਸ ਦੇ ਚੌਗਿਰਦੇ ਭਬਰ, ਮਨਸੂਹ ਅਤੇ ਸੈਰੀ ਵਰਗੇ ਨਗਰ ਹਨ। ਉਨ੍ਹਾਂ ਛੋਟੇ ਛੋਟੇ ਨਗਰਾਂ ਵਿਚ ਮਸੂਮ ਕਸ਼ਮੀਰੀ ਵੱਸ ਰਹੇ ਹਨ। ਉਸ ਦੇ ਦੱਖਣ-ਪੱਛਮ ਵੱਲ ਦਰਿਆ ਝਨਾਂ ਬੜੀ ਕਾਹਲੀ ਨਾਲ ਚੱਲ ਰਿਹਾ ਹੈ।

ਵਿਆਹ ਤੋਂ ਪਿੱਛੋਂ ਬੰਦਾ ਸਿੰਘ ਨੇ ਆਪਣੇ ਰਹਿਣ ਵਾਸਤੇ ਇਸ ਧਰਤੀ ਨੂੰ ਚੁਣਿਆ। ਇਹ ਥਾਂ ਦੁਸ਼ਮਨ ਦੀ ਪਹੁੰਚ ਤੋਂ ਬਹੁਤ ਦੂਰ ਸੀ। ਚੌਗਿਰਦੇ ਮੱਲ ਮਾਰ ਲਈ। ਅਨਾਜ ਤੇ ਫਲ ਦਾ ਘਾਟਾ ਨਹੀਂ ਸੀ। ਨਾਲੇ ਚੰਬੇ ਦੀ ਰਾਜਕੁਮਾਰੀ ਨਾਲ ਚਾਰ ਦਿਨ ਸੁਖ ਦਾ ਜੀਵਨ ਬਤੀਤ ਕਰਨ ਵਾਸਤੇ ਇਸ ਤੋਂ ਚੰਗੇਰਾ ਅਸਥਾਨ ਹੋਰ ਘੱਟ ਹੀ ਸੀ। ਉਸ ਸਮੇਂ ਦੇ ਰਿਵਾਜ ਅਨੁਸਾਰ ਧਰਤੀ ਵਿਚ ਤੀਰ ਗੱਡ ਕੇ ਉਸ ਨੂੰ ਆਪਣੀ ਬਣਾ ਲਿਆ। ਨਾ ਕੋਈ ਬਲੀ ਤੀਰ ਨੂੰ ਪੁੱਟੇ ਤੇ ਨਾ ਕੋਈ ਮੱਲੀ ਹੋਈ ਧਰਤੀ ਖੋਹਵੇ।

ਰਾਜਕੁਮਾਰੀ ਚੰਬਾ ਨਾਲ ਸ਼ਾਦੀ ਕਰਾ ਕੇ ਬੰਦਾ ਸਿੰਘ ਕੁਝ ਚਿਰ ਲਈ ਆਪਣੀਆਂ ਜ਼ਿੰਮੇਵਾਰੀਆਂ ਨੂੰ ਭੁੱਲ ਗਿਆ, ਅਤੇ ਉਸ ਦੀਆਂ ਪ੍ਰੀਤ-ਫਾਹੀਆਂ ਵਿਚ ਸਮਾਂ ਬਿਤਾਉਣ ਲੱਗ ਪਿਆ। ਅੱਗੇ ਜਿਥੇ ਉਹ ਪੰਥ ਖ਼ਾਲਸਾ ਵਾਸਤੇ ਹੀ ਸੋਚਦਾ ਸੀ, ਉਥੇ ਹੁਣ ਉਸ ਨੂੰ ਆਪਣੀ ਜੀਵਨ-ਸਾਥਣ ਦੇ ਸੁਖ ਬਦਲੇ ਵੀ ਵਿਚਾਰਾਂ ਕਰਨੀਆਂ ਪੈਂਦੀਆਂ। ਜਿਥੇ ਉਹ ਚਾਲ੍ਹੀ ਚਾਲ੍ਹੀ ਕੋਹ ਮੰਜ਼ਲਾਂ ਮਾਰ ਕੇ ਨਿਤ ਨਵੀਆਂ ਮੁਹਿੰਮਾਂ ਮਾਰਦਾ ਫਿਰਦਾ ਸੀ, ਉਥੇ ਹੁਣ ਉਹ ਆਮ ਸੰਸਾਰੀਆਂ ਵਾਂਗ ਦੁਨਿਆਵੀ ਪਿਆਰ ਵਿਚ ਫਸਿਆ ਪਿਆ ਸੀ। ਉਸ ਦੀ ਤੇਜ਼ ਦੌੜ ਨੂੰ ਬ੍ਰੇਕ ਲੱਗ ਗਈ। ਹੁਣ ਉਹ ਗ੍ਰਹਿਸਤੀ ਸੀ। ਇਕ ਗ੍ਰਹਿਸਤੀ ਵਾਸਤੇ ਆਪਣਾ ਘਰ ਹੋਣਾ ਜ਼ਰੂਰੀ ਹੈ। ਉਸ ਘਰ ਵਿਚ ਜੀਵਨ ਦੀਆਂ ਲੋੜਾਂ ਪੂਰੀਆਂ ਕਰਨ ਵਾਲੀਆਂ ਚੀਜ਼ਾਂ ਵੀ ਚਾਹੀਦੀਆਂ ਹਨ। ਰਾਜਕੁਮਾਰੀ ਬਦਲੇ ਦੋ ਚਾਰ ਟਹਿਲਣਾਂ ਵੀ ਰੱਖਣੀਆਂ ਪਈਆਂ। ਪਾਲਕੀ ਦੀ ਲੋੜ ਪਈ। ਗੱਲ ਕੀ ਹਾਲਾਤ ਨੇ ਐਸਾ

ਮਜਬੂਰ ਕੀਤਾ ਕਿ ਬੰਦਾ ਸਿੰਘ ਨੂੰ ਨਿਵੇਕਲੀ ਥਾਂ ਉਤੇ ਘਰ ਬਣਾ ਕੇ ਬੈਠਣਾ ਪਿਆ।

ਬਾਹਰੇ ਵਿਚੋਂ ਕਾਰੀਗਰ ਮੰਗਵਾਏ ਗਏ ਤੇ ਸਿੰਘ-ਦਲ ਨੇ ਵੀ ਮਦਦ ਕੀਤੀ। ਦਰਿਆ ਦੇ ਕੰਢੇ ਇਕ ਸੁੰਦਰ ਇਮਾਰਤ ਬੰਦਾ ਸਿੰਘ ਤੇ ਉਸ ਦੀ ਧਰਮ-ਪਤਨੀ ਵਾਸਤੇ ਤਿਆਰ ਹੋ ਗਈ। ਉਸ ਅਸਥਾਨ ਤੋਂ ਦੂਰ ਸਿੰਘਾਂ ਦੇ ਰਹਿਣ ਵਾਸਤੇ ਛਾਉਣੀ ਬਣਾਈ ਗਈ। ਬੰਦਾ ਸਿੰਘ ਇਕ ਸਰਦਾਰ ਜਾਂ ਮਹੰਤ ਦੀ ਤਰ੍ਹਾਂ ਉਥੇ ਰਹਿਣ ਲੱਗ ਪਿਆ। ਗ਼ਰੀਬ ਤੇ ਨਿਰਬਲ ਕਸ਼ਮੀਰੀ ਉਸ ਨੂੰ ਅਵਤਾਰ ਸਮਝ ਕੇ ਪੂਜਣ ਲੱਗੇ। ਪੂਜਾ ਤੇ ਸਤਿਕਾਰ ਦੀ ਮਰਯਾਦਾ ਪ੍ਰਚਲਤ ਹੋ ਗਈ।

ਸੂਬਾ ਜੰਮੂ ਉਨ੍ਹੀਂ ਦਿਨੀਂ ਮੁਗ਼ਲ ਰਾਜ ਦੇ ਅਧੀਨ ਸੀ। ਤਲਵਾਰ ਦਾ ਧਨੀ ਬਾਯਜ਼ੀਦ ਖ਼ਾਂ ਖ਼ੇਸ਼ਗੀ ਉਸ ਵੇਲੇ ਜੰਮੂ ਦਾ ਸੂਬੇਦਾਰ ਸੀ। ਹੌਲੀ ਹੌਲੀ ਇਸ ਨੂੰ ਸੂਹ ਮਿਲ ਗਈ ਕਿ ਮੁਗ਼ਲ ਰਾਜ ਦਾ ਦੁਸ਼ਮਨ ਉਸ ਦੇ ਰਾਜ ਵਿਚ ਡੇਰਾ ਪਾ ਕੇ ਬੈਠ ਗਿਆ ਹੈ। ਮੌਤ ਤੋਂ ਡਰਦੇ ਜੋ ਹਿੰਦੂ, ਮੁਸਲਮਾਨ ਹੋਏ ਸਨ, ਉਹ ਫਿਰ ਹਿੰਦੂ ਬਣ ਰਹੇ ਜਾਂ ਸਿੰਘ ਸੱਜ ਰਹੇ ਹਨ ਅਤੇ ਮੁਰਦਾ ਹੋ ਚੁੱਕੇ ਕਸ਼ਮੀਰੀਆਂ ਵਿਚ ਜਾਗ੍ਰਤ ਆ ਰਹੀ ਹੈ। ਉਸ ਨੂੰ ਇਹ ਵੀ ਭੁਲੇਖਾ ਪਾਇਆ ਗਿਆ ਕਿ ਬੰਦਾ ਸਿੰਘ ਕਰਾਮਾਤੀ ਤੇ ਕਰਨੀ ਵਾਲਾ ਹੈ। ਗੁਰੂ ਗੋਬਿੰਦ ਸਿੰਘ ਜੀ ਵਾਂਗ ਉਹ ਜੰਮੂ ਦੀਆਂ ਪਹਾੜੀਆਂ ਵਿਚ ਕਿਲ੍ਹੇ ਕਾਇਮ ਕਰ ਕੇ ਸਿੰਘ-ਬਲ ਨੂੰ ਮਜ਼ਬੂਤ ਕਰਨਾ ਚਾਹੁੰਦਾ ਹੈ।

ਬਾਯਜ਼ੀਦ ਖ਼ਾਂ ਖ਼ੇਸ਼ਗੀ ਇਕੱਲਾ ਲੜਨ ਤੋਂ ਝਿਜਕਦਾ ਸੀ। ਉਨ੍ਹੀਂ ਦਿਨੀਂ ਉਸ ਦਾ ਭਤੀਜਾ ਸ਼ਮਸ ਖ਼ਾਂ, ਜੋ ਜਲੰਧਰ ਦਾ ਫ਼ੌਜਦਾਰ ਸੀ, ਉਸ ਨੂੰ ਮਿਲਣ ਆਇਆ। ਸ਼ਮਸ ਖ਼ਾਂ ਦੀ ਤਲਵਾਰ ਦੀਆਂ ਧੁੰਮਾਂ ਦੂਰ ਦੂਰ ਤਕ ਪਈਆਂ ਹੋਈਆਂ ਸਨ। ਉਹ ਅੱਗੇ ਲੋਹਗੜ੍ਹ ਦੀ ਲੜਾਈ ਸਮੇਂ ਵੀ ਮੁਗ਼ਲ ਫ਼ੌਜਾਂ ਵਿਚ ਸ਼ਾਮਲ ਸੀ। ਉਸ ਸਮੇਂ ਟਿੱਡੀ ਦਲ ਦੁਸ਼ਮਨ ਦੇ ਮੁਕਾਬਲੇ ਵਿਚ ਸਿੰਘਾਂ ਨੂੰ ਕਾਫ਼ੀ ਜਾਨੀ-ਨੁਕਸਾਨ ਉਠਾ ਕੇ ਭੱਜਣਾ ਪਿਆ ਸੀ। ਇਸੇ ਮਦ ਵਿਚ ਇਹ ਆਫਰਿਆ ਪਿਆ ਸੀ ਅਤੇ ਸਿੰਘਾਂ ਦੇ ਨਾਂ ਸੁਣ ਕੇ ਇਹ ਕਚੀਚੀਆਂ ਵਟਣ ਲੱਗ ਪੈਂਦਾ ਸੀ। ਇਸ ਨੂੰ ਆਪਣੇ ਬਾਹੂ-ਬਲ 'ਤੇ ਤਕੜਾ ਮਾਣ ਸੀ। ਇਸ ਨੇ ਆਪਣੇ ਚਾਚੇ ਬਾਯਜ਼ੀਦ ਖ਼ਾਂ ਨੂੰ ਹੱਲਾਸ਼ੇਰੀ ਦਿੱਤੀ ਅਤੇ ਸਿੰਘਾਂ ਨਾਲ ਲੋਹਾ ਲੈਣ ਲਈ ਤਿਆਰ ਕਰ

ਲਿਆ। ਬਾਯਜ਼ੀਦ ਖ਼ਾਂ ਨੇ ਹੈਦਰੀ ਝੰਡਾ ਖੜਾ ਕੀਤਾ। ਸਾਰੇ ਰਾਜ ਵਿਚ ਝੰਡਾ ਤੇ ਢੋਲ ਫੇਰਿਆ। ਇਸਲਾਮ ਦੇ ਨਾਂ ਉਤੇ ਸ਼ਹੀਦ ਹੋਣ ਲਈ ਲੋਕਾਂ ਨੂੰ ਪ੍ਰੇਰਨਾ ਸ਼ੁਰੂ ਹੋਈ। ਕਸ਼ਮੀਰੀ ਹਿੰਦੂ ਜੋ ਮੁਸਲਮਾਨ ਹੋ ਚੁੱਕੇ ਸਨ, ਉਹੋ ਹਿੰਦੂਆਂ ਦੇ ਇਕ ਹਮਦਰਦ ਵਿਰੁੱਧ ਤਲਵਾਰਾਂ ਚੁੱਕ ਕੇ ਆ ਗਏ। ਜੋ ਲੜ ਨਹੀਂ ਸਨ ਸਕਦੇ, ਉਨ੍ਹਾਂ ਖ਼ੁਰਾਕ ਤੇ ਹੋਰ ਕਈ ਤਰ੍ਹਾਂ ਦੀ ਸਹਾਇਤਾ ਦਿੱਤੀ।

ਉਧਰ ਬੰਦਾ ਸਿੰਘ ਤੇ ਸਿੰਘ ਦਲ ਨੂੰ ਖ਼ਬਰਾਂ ਪੁੱਜ ਗਈਆਂ ਕਿ ਸੂਬੇਦਾਰ ਜੰਮੂ ਨੇ ਲੜਾਈ ਦੀ ਤਿਆਰੀ ਸ਼ੁਰੂ ਕਰ ਦਿੱਤੀ ਹੈ। ਤੁਰਕਾਂ ਨਾਲ ਯੁੱਧ ਦਾ ਨਾਂ ਸੁਣ ਕੇ ਸਾਰੇ ਸਿੰਘਾਂ ਨੂੰ ਚਾਅ ਚੜ੍ਹ ਗਏ। ਉਨ੍ਹਾਂ ਨੇ ਚੰਡੀ ਦੇ ਪਾਠਾਂ ਦੀ ਗੂੰਜ ਵਿਚ ਤਲਵਾਰਾਂ ਤੇ ਖੰਡਿਆਂ ਨੂੰ ਮਾਂਜਣਾ ਸ਼ੁਰੂ ਕਰ ਦਿੱਤਾ। ਭਾਈ ਬਾਜ ਸਿੰਘ ਤੇ ਫ਼ਤਿਹ ਸਿੰਘ ਜਹੇ ਸੂਰਮੇ ਤਾਂ ਖ਼ੁਸ਼ੀ ਵਿਚ ਛਾਲਾਂ ਮਾਰਨ ਲੱਗ ਪਏ ਕਿ ਉਨ੍ਹਾਂ ਨੂੰ ਮੁੜ ਚੰਡੀ ਚਮਕਾਣ ਦਾ ਸਮਾਂ ਮਿਲਿਆ ਹੈ। ਦੂਰ ਨੇੜੇ ਤੋਂ ਲੁਹਾਰ ਸੱਦੇ ਗਏ। ਖੁੰਢੀਆਂ ਤਲਵਾਰਾਂ ਦੀਆਂ ਧਾਰਾਂ ਠੀਕ ਕੀਤੀਆਂ ਗਈਆਂ ਅਤੇ ਨਵੀਆਂ ਤਲਵਾਰਾਂ ਬਹੁਤ ਭਾਰੀ ਗਿਣਤੀ ਵਿਚ ਬਣਵਾਈਆਂ ਗਈਆਂ। 'ਵਾਹਿਗੁਰੂ ਜੀ ਕੀ ਫ਼ਤਹਿ' ਅਤੇ 'ਸਤਿ ਸ੍ਰੀ ਅਕਾਲ' ਦੇ ਨਾਹਰਿਆਂ ਨਾਲ ਪਹਾੜ ਗੂੰਜਣ ਲੱਗ ਪਿਆ। ਪਹਾੜ ਦੀ ਸੁੰਦਰਤਾ ਅਤੇ ਉਥੋਂ ਦੀ ਮ੍ਰਿਗਾਵਲੀ ਘਬਰਾ ਉੱਠੀ।

ਲੜਾਈ ਵਿਚ ਜੀਊਣਾ ਝੂਠ ਤੇ ਮਰਨਾ ਸੱਚ ਹੁੰਦਾ ਹੈ। ਜਦ ਰਾਜਕੁਮਾਰੀ ਨੂੰ ਪਤਾ ਲੱਗਾ ਕਿ ਉਸ ਦਾ ਪਤੀ ਜੰਗੀ ਤਿਆਰੀਆਂ ਲਈ ਕਮਰ-ਕੱਸੇ ਕਰ ਰਿਹਾ ਹੈ, ਤਾਂ ਉਹ ਚੰਬੇ ਵਰਗੇ ਸ਼ਾਂਤ ਵਾਯੂ-ਮੰਡਲ ਵਿਚ ਪਲੀ ਰਾਜ-ਦੁਲਾਰੀ ਆਪਣੇ ਸੱਜਰੇ ਲਾਲ ਚੂੜੇ ਨੂੰ ਦੇਖ ਕੇ ਘਬਰਾ ਉੱਠੀ। ਉਸ ਦਾ ਮਸੂਮ ਦਿਲ ਕਹਿਣ ਲੱਗਾ, "ਅਜੇ ਤਾਂ ਰੱਜ ਕੇ ਪਿਆਰ ਨਹੀਂ ਕੀਤਾ, ਜੀਵਨ ਦੀ ਕੋਈ ਸੱਧਰ ਨਹੀਂ ਲਾਹੀ, ਤੇ ਇਧਰ ਮੌਤ ਦੇ ਮਾਰੂ ਵਜਣੇ ਸ਼ੁਰੂ ਹੋ ਗਏ। ਕੀ ਪਤਾ, ਹੋਣੀ ਯੁੱਧ ਵਿਚ ਕਿਸ 'ਤੇ ਭਾਰੂ ਪੈ ਜਾਏ। ਕੀ ਪ੍ਰੀਤ, ਸੁੰਦਰਤਾ ਅਤੇ ਜੁਆਨੀ ਦਾ ਵਾਸਤਾ ਪਾ ਕੇ ਮੈਂ ਉਨ੍ਹਾਂ ਨੂੰ ਰੋਕ ਨਹੀਂ ਸਕਦੀ ? ਇਸਤ੍ਰੀ ਦਾ ਆਖਾ ਮਰਦ ਮੰਨ ਜਾਂਦੇ ਹਨ। ਸੁਣਿਆ ਹੈ ਕਿ ਇਸਤ੍ਰੀ ਨੇ ਰਾਜੇ ਭੋਜ ਵਰਗਿਆਂ ਦੇ ਮੂੰਹ ਲਗਾਮ ਦਿੱਤੀ ਸੀ ਤੇ ਕੀ ਮੈਂ ਆਪਣੇ ਜੀਵਨ-ਸਾਥੀ ਨੂੰ ਯੁੱਧ ਤੋਂ ਵੀ ਪਾਸੇ ਨਹੀਂ ਰੱਖ ਸਕਦੀ ? ਜਦੋਂ ਕਿ ਲੜਨ ਵਾਸਤੇ ਸੈਂਕੜੇ ਸਿੰਘ ਮੌਜੂਦ ਹਨ।

ਉਸ ਪਹਾੜਨ ਕੁੜੀ ਨੂੰ ਬੰਦਾ ਸਿੰਘ ਨੇ ਭਾਵੇਂ ਆਪਣਾ ਜੀਵਨ ਮਨੋਰਥ ਚੰਗੀ ਤਰ੍ਹਾਂ ਸਮਝਾ ਦਿੱਤਾ ਸੀ, ਫਿਰ ਵੀ ਉਹ ਨਾ ਰਹਿ ਸਕੀ। ਧੜਕਦੇ ਦਿਲ ਤੇ ਸੱਜਲ ਅੱਖਾਂ ਨਾਲ ਉਹ ਬੰਦਾ ਸਿੰਘ ਕੋਲ ਗਈ। ਠੀਕ ਉਸ ਵੇਲੇ ਜਦੋਂ ਉਹ ਸੋਚ ਰਿਹਾ ਸੀ ਕਿ ਕਿਵੇਂ ਵੈਰੀ ਨੂੰ ਬਰਬਾਦ ਕਰ ਕੇ ਸੂਬਾ ਜੰਮੂ 'ਤੇ ਫ਼ਤਹਿ ਹਾਸਲ ਕੀਤੀ ਜਾਏ। ਉਹ ਜਾਂਦੀ ਹੀ ਚਰਨਾਂ 'ਤੇ ਢਹਿ ਪਈ ਤੇ ਬੋਲੀ, "ਪ੍ਰਾਨ ਨਾਥ! ਕੀ ਇਹ ਸੱਚ ਹੈ ਕਿ ਆਪ ਲੜਾਈ ਨੂੰ ਜਾ ਰਹੇ ਓ?"

"ਲੜਾਈ ਨੂੰ ਨਹੀਂ, ਧਰਮ-ਯੁੱਧ ਵਾਸਤੇ ਜਾ ਰਿਹਾ ਹਾਂ। ਤੁਰਕ ਮੇਰੇ ਸਤਿਗੁਰੂ ਦੇ ਸਾਜੇ ਨਿਵਾਜੇ ਪੰਥ ਖ਼ਾਲਸੇ ਨੂੰ ਖ਼ਤਮ ਕਰਨਾ ਚਾਹੁੰਦੇ ਹਨ ਤੇ ਮੈਂ ਤੁਰਕ-ਰਾਜ ਦੀਆਂ ਜੜ੍ਹਾਂ ਪੁੱਟਣ 'ਤੇ ਤੁਲਿਆ ਹੋਇਆ ਹਾਂ। ਮੈਂ ਆਪਣੇ ਗੁਰੂ ਜੀ ਦਾ ਹੁਕਮ ਪਾਲਣ ਜਾ ਰਿਹਾ ਹਾਂ।" ਬੰਦਾ ਸਿੰਘ ਨੇ ਉਸ ਨੂੰ ਉੱਠਦਿਆਂ ਆਖਿਆ।

"ਤੁਸਾਂ ਕੋਲ ਅਣਗਿਣਤ ਸਿੰਘ ਹਨ, ਉਨ੍ਹਾਂ ਨੂੰ ਭੇਜ ਦਿਓ, ਤੁਸੀਂ ਆਪ ਨਾ ਜਾਓ!"

"ਇਹ ਨਹੀਂ ਹੋ ਸਕਦਾ, ਮੇਰੀ ਰਾਣੀ ਜੀ! ਸਰਦਾਰ ਤੋਂ ਬਿਨਾਂ ਵੀ ਕਦੇ ਕੋਈ ਫ਼ੌਜ ਲੜੀ ਹੈ? ਨਾਲੇ ਮੈਂ ਕਲਗ਼ੀਧਰ ਪਿਤਾ ਜੀ ਨੂੰ ਬਚਨ ਦਿੱਤਾ ਹੋਇਆ ਹੈ।"

"ਮੈਂ ਕੀ ਕਰਾਂਗੀ?"

"ਜਿਵੇਂ ਅਕਾਲ ਪੁਰਖ ਦੀ ਮਰਜ਼ੀ ਹੈ, ਤਿਵੇਂ ਰਹੋਗੇ।"

"ਕੀ ਤੁਸਾਂ ਨੂੰ ਪਤਾ ਨਹੀਂ, ਮੈਂ...।"

"ਮੈਨੂੰ ਪਤਾ ਹੈ, ਤੂੰ ਇਕ ਮਾਂ ਬਣਨ ਵਾਲੀ ਹੈਂ।"

"ਫਿਰ?"

"ਫਿਰ ਇਹ ਕਿ ਜਦੋਂ ਤੇਰੇ ਘਰ ਪੁੱਤਰ ਹੋਵੇ, ਮੈਂ ਸ਼ਹੀਦ ਹੋ ਚੁੱਕਾ ਹੋਵਾਂ ਤਾਂ ਤੂੰ ਪਹਿਲਾਂ ਮੇਰੇ ਖੰਡੇ ਦੀ ਆਪਣੇ ਪੁੱਤਰ ਨੂੰ ਗੁੜ੍ਹਤੀ ਦੇਵੀਂ ਤੇ ਜੁਆਨ ਹੋਣ 'ਤੇ ਉਹੋ ਖੰਡਾ ਉਹਦੇ ਹੱਥ ਫੜਾ ਕੇ ਆਖੀਂ, ਜਾਹ ਬੇਟਾ! ਆਪਣੇ ਪਿਤਾ ਵਾਂਗ ਭਾਰਤ ਦੀ ਅਜ਼ਾਦੀ ਵਾਸਤੇ ਧਰਮ-ਯੁੱਧ ਕਰ।"

ਇਹ ਸੁਣ ਕੇ ਰਾਜਕੁਮਾਰੀ ਚੁੱਪ ਹੋ ਗਈ, ਉਸ ਦੀਆਂ ਉਦਾਸੀਆਂ ਅੱਖਾਂ ਵਿਚੋਂ ਦੋ ਹੰਝੂ ਕਿਰੇ, ਜੋ ਉਸ ਦੇ ਕਮਜ਼ੋਰ ਇਸਤ੍ਰੀ-ਦਿਲ ਦੀ ਨਿਸ਼ਾਨੀ ਸਨ।

ਪਰ ਉਹ ਹੰਝੂ ਦੀਆਂ ਦੋ ਬੂੰਦਾਂ ਬੰਦਾ ਸਿੰਘ ਨੂੰ ਆਪਣੇ ਜੀਵਨ ਮਨੋਰਥ ਤੋਂ ਪਰੇਡੇ ਨਾ ਲਿਜਾ ਸਕੀਆਂ, ਕਿਉਂਕਿ ਉਹ ਇਕ ਬਹਾਦਰ ਯੋਧਾ ਸੀ, ਅਤੇ ਇਕ ਯੋਧੇ ਦੇ ਦਿਲ ਨੂੰ ਸੰਗਰਾਮ ਸਮੇਂ ਇਸਤ੍ਰੀ-ਪਿਆਰ ਦੀਆਂ ਲਿਲ੍ਹਕਣੀਆਂ ਨਹੀਂ ਡੁਲ੍ਹਾ ਸਕਦੀਆਂ।

"ਪ੍ਰਿਆ ਜੀ! ਤੂੰ ਇਕ ਬਹਾਦਰ ਦੀ ਧਰਮ-ਪਤਨੀ ਅਤੇ ਰਾਜ-ਪੂਤ ਦੀ ਬੇਟੀ ਹੈਂ। ਧਰਮ-ਯੁੱਧ ਨੂੰ ਜਾਣ ਲਗਿਆਂ ਤੇਰੀਆਂ ਅੱਖਾਂ ਵਿਚੋਂ ਚਿੰਤਾ ਦੇ ਅੱਥਰੂ ਨਹੀਂ ਕਿਰਨੇ ਚਾਹੀਦੇ, ਸਗੋਂ ਤੈਨੂੰ ਖ਼ੁਸ਼ੀ ਨਾਲ ਮੈਨੂੰ ਤੋਰਨਾ ਚਾਹੀਦਾ ਹੈ। ਜੇ ਦੇਸ਼ ਅਜ਼ਾਦ ਹੈ ਤਾਂ ਤੂੰ ਵੀ ਸੁਖੀ, ਤੇ ਜੇ ਦੇਸ਼ ਗ਼ੁਲਾਮ ਹੈ ਤਾਂ ਤੇਰੇ ਸੁਖ ਤੇ ਤੇਰੀ ਇੱਜ਼ਤ ਇਕ ਪਲ ਵਿਚ ਖ਼ਾਕ 'ਚ ਰੁਲ ਸਕਦੇ ਹਨ। ਚੰਡੀ ਦਾ ਰੂਪ ਬਣ। ਮੈਨੂੰ ਰੋਕਣ ਦੀ ਥਾਂ ਤੈਨੂੰ ਸਗੋਂ ਚਾਹੀਦਾ ਸੀ, ਮੇਰੇ ਕੋਲ ਆ ਕੇ ਆਖਦੀਓਂ, ਮੈਂ ਵੀ ਸ੍ਰੀ ਸਾਹਿਬ ਫੜ ਕੇ ਤੁਹਾਡੇ ਨਾਲ ਜਾਣਾ ਹੈ।"

× × × ×

ਆਖ਼ਰ ਮਈ ੧੭੧੧ ਨੂੰ ਬਹਿਰਾਮਪੁਰ ਤੇ ਰਾਏਪੁਰ ਦੇ ਮੁਕਾਮ ਉਤੇ ਬਾਯਜ਼ੀਦ ਖ਼ਾਂ ਖ਼ੇਸ਼ਗੀ ਤੇ ਬੰਦਾ ਸਿੰਘ ਦੇ ਦਲਾਂ ਵਿਚ ਮੁਕਾਬਲਾ ਹੋਇਆ। ਘਮਸਾਣ ਦੀ ਲੜਾਈ ਹੋਈ। ਭਾੜੇ ਦੇ ਟੱਟੂ ਮੁਸਲਮਾਨ ਸੈਨਾ ਨੇ ਕੁਰਬਾਨੀ ਦੇ ਪੁੰਜ ਸਿੰਘਾਂ ਦੀ ਤਲਵਾਰ ਅੱਗੇ ਕੀ ਅੜਨਾ ਸੀ। ਲੋਥਾਂ ਉਤੇ ਲੋਥਾਂ ਚੜ੍ਹ ਗਈਆਂ। ਲਹੂ ਤੇ ਮਿਝ ਦਾ ਚਿੱਕੜ ਹੋ ਗਿਆ। ਹੋਣੀ ਖਿੜ-ਖਿੜਾ ਕੇ ਹੱਸੀ। ਇੱਲਾਂ, ਗਿਰਝਾਂ ਤੇ ਕਾਵਾਂ ਕੁੱਤਿਆਂ ਨੇ ਖ਼ੁਸ਼ੀਆਂ ਮਨਾਈਆਂ। ਚਾਰ ਕੁ ਘੰਟੇ ਦੀ ਲੜਾਈ ਪਿੱਛੋਂ ਮਾਂਗਵੀਂ ਧਾੜ ਮੁਹੰਮਦੀ ਸੈਨਾ ਦੇ ਪੈਰ ਉਖੜ ਗਏ ਅਤੇ ਬੜੇ ਬੜੇ ਜੁਆਨ ਗੱਭਰੂ ਪਿੱਠਾਂ ਵਿਖਾ ਗਏ।

ਸ਼ਮਸ ਖ਼ਾਂ ਨੇ ਜਦੋਂ ਤੱਕਿਆ ਕਿ ਉਸ ਦੀ ਫ਼ੌਜ ਹਾਰ ਕੇ ਪਿੱਛੇ ਹੱਟ ਰਹੀ ਹੈ ਤਾਂ 'ਅੱਲਾ ਹੂ ਅਕਬਰ' ਦੇ ਨਾਹਰੇ ਨਾਲ ਲਲਕਾਰਦਾ ਹੋਇਆ ਉਹ ਆਪ ਅੱਗੇ ਵਧਿਆ। ਵਧਿਆ ਵੀ ਉਸ ਪਾਸੇ ਵਲ, ਜਿਥੇ ਭਾਈ ਬਾਜ ਸਿੰਘ ਤੇ ਭਾਈ ਫ਼ਤਿਹ ਸਿੰਘ ਵੈਰੀ ਦੇ ਸੱਥਰ ਵਿਛਾ ਰਹੇ ਸਨ। ਜਿਵੇਂ ਵਾਢੀਆਂ ਵਿਚ ਕਿਸਾਨ ਦੀ ਦਾਤਰੀ ਚੱਲ ਰਹੀ ਹੁੰਦੀ ਹੈ, ਤਿਵੇਂ ਉਨ੍ਹਾਂ ਦੀਆਂ ਤਲਵਾਰਾਂ ਵੈਰੀ ਦੀਆਂ ਸਫ਼ਾਂ ਵਿਚ ਹੂੰਝਾ ਫੇਰ ਰਹੀਆਂ ਸਨ। ਉਨ੍ਹਾਂ ਦੀਆਂ ਤਲਵਾਰਾਂ ਉਨ੍ਹਾਂ ਸੱਪਣੀਆਂ ਵਾਂਗ ਸਨ ਜੋ ਕਈ ਸਦੀਆਂ ਤੋਂ ਵੈਰੀ ਦੇ ਖ਼ੂਨ ਦੀਆਂ ਤ੍ਰਿਹਾਈਆਂ

ਦਿੱਸਦੀਆਂ ਸਨ। ਉਹ ਬਿਜਲੀ-ਰੰਗੀਆਂ ਜਿਸ 'ਤੇ ਵੀ ਪੈਂਦੀਆਂ ਸਨ, ਉਸੇ ਨੂੰ ਫ਼ਨਾਹ ਕਰੀ ਜਾਂਦੀਆਂ ਸਨ।

ਸ਼ਮਸ ਖ਼ਾਂ ਨੇ ਆਉਂਦਿਆਂ ਹੀ ਨੇਜ਼ੇ ਦਾ ਵਾਰ ਭਾਈ ਬਾਜ ਸਿੰਘ ਉਤੇ ਕੀਤਾ। ਸਿਆਣੇ, ਚੌਕੰਨੇ ਤੇ ਲੜਾਕੇ ਬਾਜ ਸਿੰਘ ਨੇ ਉਸ ਦੇ ਨੇਜ਼ੇ ਨੂੰ ਬੋਚ ਲਿਆ। ਨਾਲੇ ਵਾਰ ਬਚਾਇਆ ਤੇ ਨਾਲ ਹੀ ਨੇਜ਼ਾ ਖੋਹ ਲਿਆ। ਉਹੋ ਹੀ ਨੇਜ਼ਾ ਸ਼ਮਸ ਖ਼ਾਂ ਦੀ ਬਾਂਹ ਉਤੇ ਐਸਾ ਮਾਰਿਆ ਕਿ ਉਸ ਦੀ ਬਾਂਹ ਹੀ ਨਿਕੰਮੀ ਕਰ ਦਿੱਤੀ। ਜ਼ਖ਼ਮੀ ਹੋਏ ਸ਼ਮਸ ਖ਼ਾਂ ਨੇ ਬਾਜ ਸਿੰਘ 'ਤੇ ਤਲਵਾਰ ਦਾ ਵਾਰ ਕਰ ਦਿੱਤਾ, ਪਰ ਉਸ ਵਾਰ ਨੂੰ ਵੀ ਬਾਜ ਸਿੰਘ ਨੇ ਤਲਵਾਰ 'ਤੇ ਰੋਕ ਲਿਆ ਅਤੇ ਫਿਰ ਕ੍ਰੋਧ ਵਿਚ ਆ ਕੇ ਅਜਿਹਾ ਵਾਰ ਕੀਤਾ ਕਿ ਸ਼ਮਸ ਖ਼ਾਂ ਦਾ ਸਿਰ ਧੜ ਨਾਲੋਂ ਵੱਖ ਕਰ ਦਿੱਤਾ।

ਬਾਯਜ਼ੀਦ ਖ਼ਾਂ ਆਪਣੇ ਭਤੀਜੇ ਸ਼ਮਸ ਖ਼ਾਂ ਦੀ ਮੌਤ ਦੇਖ ਕੇ ਬੜੇ ਰੋਹ ਨਾਲ ਅੱਗੇ ਵਧਿਆ। ਉਸ ਨੇ ਮਰਨ-ਜੀਵਨ ਦੀ ਬਾਜ਼ੀ ਲਾ ਦਿੱਤੀ। ਪਰ ਭਾਈ ਫ਼ਤਿਹ ਸਿੰਘ ਨੇ ਉਸ ਦੀ ਕੋਈ ਪੇਸ਼ ਨਾ ਜਾਣ ਦਿੱਤੀ ਤੇ ਉਸ ਦੇ ਮਨ ਦੀਆਂ ਮਨ ਵਿਚ ਰਹਿ ਗਈਆਂ। ਭਾਈ ਫ਼ਤਿਹ ਸਿੰਘ ਦੀ ਤਲਵਾਰ ਨੇ ਉਸ ਦੇ ਵੀ ਤਿੰਨ ਡੱਕਰੇ ਕਰ ਦਿੱਤੇ। ਇਸ ਤਰ੍ਹਾਂ ਚਾਚਾ ਭਤੀਜਾ ਮੈਦਾਨ ਵਿਚ ਸਦਾ ਦੀ ਨੀਂਦੇ ਸੌਂ ਗਏ। ਰਹਿੰਦੀ ਮੁਸਲਮਾਨੀ ਫ਼ੌਜ ਰਣ-ਤੱਤੇ ਵਿਚੋਂ ਨੱਠ ਗਈ, ਤੇ ਸਾਰਾ ਸਾਮਾਨ, ਘੋੜੇ ਤੇ ਤੰਬੂ ਉਥੇ ਹੀ ਸੁੱਟ ਗਈ। ਬੰਦਾ ਸਿੰਘ ਦੀ ਫ਼ਤਹਿ ਹੋਈ ਤੇ ਜੰਮੂ ਦਾ ਰਾਜ ਉਸ ਦੇ ਹੱਥ ਆ ਗਿਆ। ਇਸ ਫ਼ਤਹਿ ਦੇ ਕਾਰਨ ਸਾਰੇ ਪਹਾੜੀ ਇਲਾਕੇ ਵਿਚ ਇਕ ਇਨਕਲਾਬ ਜਿਹਾ ਆ ਗਿਆ, ਅਤੇ ਦੂਰ ਦੂਰ ਤਕ ਇਸ ਫ਼ਤਹਿ ਦੀਆਂ ਧੁੰਮਾਂ ਪੈ ਗਈਆਂ। ਸਾਰੇ ਸਿੰਘਾਂ ਦਾ ਸਿੱਕਾ ਮੰਨਣ ਲੱਗ ਪਏ। ਅਨੇਕਾਂ ਹਿੰਦੂ ਜੋ ਪਹਿਲਾਂ ਮੁਗ਼ਲ-ਜ਼ੋਰ ਸਮੇਂ ਮੁਸਲਮਾਨ ਹੋ ਗਏ ਸਨ, ਹੁਣ ਫਿਰ ਆਪਣੇ ਧਰਮ ਵਿਚ ਆਉਣ ਲੱਗ ਪਏ ਅਤੇ ਜਿਹੜੇ ਹਿੰਦੂ ਅੱਗੇ ਆਪਣੀਆਂ ਬੋਦੀਆਂ ਤੇ ਜੰਞੂਆਂ ਨੂੰ ਲੁਕੋਈ ਫਿਰਦੇ ਸਨ, ਹੁਣ ਬੇ-ਖ਼ੌਫ਼ ਤੇ ਅਰਾਮ ਵਿਚ ਰਹਿਣ ਲਗ ਪਏ।

ਇਸ ਜਿੱਤ ਦੇ ਪਿੱਛੋਂ ਬੰਦਾ ਸਿੰਘ ਕਈ ਵਾਰ ਵਜ਼ੀਰਾਬਾਦ, ਪਠਾਨਕੋਟ ਤੇ ਬਟਾਲੇ ਤਕ ਮੱਲਾਂ-ਮਾਰਾਂ ਕਰਨ ਆਉਂਦਾ ਰਿਹਾ। ਪਰ ਪੱਕਾ ਡੇਰਾ ਜੰਮੂ ਦੀਆਂ ਪਹਾੜੀਆਂ ਵਿਚ ਹੀ ਰਖਿਆ ਅਤੇ ਦਰਿਆ ਦਾ ਕੰਢਾ ਨਾ ਛੱਡਿਆ।

ਦਸੰਬਰ ੧੭੧੧ ਨੂੰ ਉਸ ਦੇ ਘਰ ਪੁੱਤਰ ਹੋਇਆ। ਬੜੀ ਖ਼ੁਸ਼ੀ ਮਨਾਈ ਗਈ ਤੇ ਉਸ ਦਾ ਨਾਂ ਅਜੈ ਸਿੰਘ ਰਖਿਆ ਗਿਆ।

ਮੈਦਾਨਿ-ਜੰਗ ਤੋਂ ਵਿਹਲਾ ਹੋ ਕੇ ਜਿਥੇ ਹੁਣ ਉਹ ਆਪਣੀ ਧਰਮ-ਪਤਨੀ ਨੂੰ ਪਿਆਰ ਕਰਦਾ, ਉਥੇ ਅਜੈ ਸਿੰਘ ਨਾਲ ਵੀ ਖੇਡਦਾ। ਉਸ ਦਾ ਜੀਵਨ ਬਦਲ ਗਿਆ। ਘਰ ਦੀਆਂ ਜ਼ਿੰਮੇਵਾਰੀਆਂ ਤੇ ਲੋੜਾਂ ਵਧ ਗਈਆਂ। ਬਿਰਤੀ ਵਿਚ ਖਿੰਡਾਅ ਆ ਗਿਆ। ਵਤਨ ਅਜ਼ਾਦ ਕਰਾਉਣ ਦੀਆਂ ਸੋਚਾਂ ਨੂੰ ਘਰ ਦੇ ਝੰਬੇਲਿਆਂ ਨੇ ਨੱਪ ਲਿਆ। ਬੰਦਾ ਸਿੰਘ ਮਾਨਸਿਕ ਤੌਰ 'ਤੇ ਕਮਜ਼ੋਰ ਹੋਣ ਲੱਗਾ। ਜਦੋਂ ਮਾਨਸਿਕ ਕਮਜ਼ੋਰੀ ਆ ਜਾਏ, ਉਦੋਂ ਕਈ ਭੁੱਲਾਂ ਹੋ ਜਾਂਦੀਆਂ ਹਨ।

## ੧੮

# ਜ਼ਾਲਮ ਦਾ ਹਸ਼ਰ

ਸ਼ਹੀਦਾਂ ਦੇ ਸ਼੍ਰੋਮਣੀ ਸ਼ਹੀਦ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਠੀਕ ਕਿਹਾ ਹੈ :

**ਨਰ ਚਾਹਤ ਕਛੁ ਅਉਰ, ਅਉਰੈ ਕੀ ਅਉਰੈ ਭਈ॥**
**ਚਿਤਵਤ ਰਹਿਓ ਠਗਉਰ ਨਾਨਕ ਫਾਸੀ ਗਲਿ ਪਰੀ॥**

*(ਸਲੋਕ ਮ: ੯, ਪੰਨਾ ੧੪੨੮)*

ਸਮਰਾਟ ਔਰੰਗਜ਼ੇਬ ਦਾ ਪੋਤਰਾ ਤੇ ਬਹਾਦਰ ਸ਼ਾਹ ਦਾ ਪੁੱਤਰ ਜਹਾਨਦਾਰ ਸ਼ਾਹ ਅੱਜ ਲਾਲ ਕਿਲ੍ਹੇ ਵਿਚ ਇਕ ਕੈਦੀ ਹੈ। ਮਨ ਦੀਆਂ ਮਨ ਵਿਚ ਰਹੀਆਂ। ਜਿਸ ਰਾਜ ਨੂੰ ਕਈਆਂ ਦੇ ਖ਼ੂਨ ਡੋਲ੍ਹ ਕੇ ਲਿਆ ਸੀ, ਉਸ 'ਤੇ ਅੱਜ ਕਿਸੇ ਹੋਰ ਦਾ ਕਬਜ਼ਾ ਸੀ। ਪਹਿਲੇ ਦਿੱਤੇ ਹੁਕਮ ਵੀ ਪੂਰੇ ਨਾ ਹੋਏ। ਜਿਸ ਨੇ ਅਮੀਰ ਖ਼ਾਂ ਨੂੰ ਇਸ ਵਾਸਤੇ ਉੱਤਰੀ ਭਾਰਤ ਵੱਲ ਤੋਰਿਆ ਸੀ ਕਿ ਉਹ ਬੰਦਾ ਸਿੰਘ ਨੂੰ ਫੜ ਕੇ ਲਿਆਵੇ। ਪਰ ਬੰਦਾ ਸਿੰਘ ਤਾਂ ਅਜੇ ਫੜਿਆ ਨਾ ਗਿਆ, ਤੇ ਹੁਕਮ ਦੇਣ ਵਾਲਾ ਖ਼ੁਦ ਕੈਦ ਹੋ ਗਿਆ। ਕੁਦਰਤ ਦੇ ਰੰਗ ਨਿਆਰੇ ਹਨ। ਜੋ ਜੋ ਦਿਨ ਪਹਿਲਾਂ ਝੁਕ ਝੁਕ ਕੇ ਸਲਾਮਾਂ ਕਰਦੇ ਸਨ, ਉਹੋ ਹੀ ਹੁਣ ਪੈਰੀਂ ਬੇੜੀਆਂ ਪਾ ਕੇ ਗਏ ਹਨ।

ਜਹਾਨਦਾਰ ਸ਼ਾਹ ਦੀ ਹਾਲਤ ਨਿਰਾਲੀ ਹੈ। ਤਾਜ ਦੀ ਥਾਂ ਅੱਜ ਸਿਰ 'ਤੇ ਟੋਪੀ ਵੀ ਨਹੀਂ। ਸਿਰ ਦੇ ਵਾਲ ਬੇਢੰਗੇ ਬਿਖਰੇ ਪਏ ਹਨ। ਆਪਣੇ ਭਤੀਜੇ ਫ਼ਰਖ਼ਸੀਅਰ ਕੋਲੋਂ ਆਗਰੇ ਦੀ ਲੜਾਈ ਵਿਚ ਹਾਰ ਖਾ ਕੇ ਉਥੋਂ ਪੈਦਲ ਨੱਠ ਕੇ ਦਿੱਲੀ ਪਹੁੰਚਿਆ। ਸਿਰ ਪੈਰਾਂ 'ਤੇ ਰਾਹ ਦੀ ਜੋ ਧੂੜ ਪਈ ਸੀ, ਉਸ ਨੂੰ ਝਾੜਨ ਤੇ ਧੋਣ ਦਾ ਸਮਾਂ ਨਾ ਮਿਲਿਆ। ਐਸ ਵੇਲੇ ਉਹ ਇਕ ਬਦ-ਤਰ ਕੈਦੀ ਦੀ ਸੂਰਤ ਵਿਚ ਬੰਦ ਪਿਆ ਹੈ। ਕਿਲ੍ਹੇ ਦੀ ਸਭ ਤੋਂ ਨਖਿਧ ਕੋਠੜੀ ਵਿਚ ਸੁੱਟਿਆ ਗਿਆ ਹੈ। ਉਥੋਂ ਉਹ ਕਿਸੇ ਮਨੁੱਖ ਨੂੰ ਨਾ ਵੇਖ ਸਕਦਾ ਤੇ ਨਾ ਮਿਲ ਸਕਦਾ ਹੈ।

ਜਹਾਨਦਾਰ ਸ਼ਾਹ ਕੋਠੜੀ ਦੀ ਇਕ ਨੁਕਰੇ ਲੱਗਾ ਪਿਆ ਹੈ। ਕੋਠੜੀ ਵੀ ਉਹ, ਜਿਸ ਵਿਚ ਕਿਤੋਂ ਕੋਈ ਰੌਸ਼ਨੀ ਦੀ ਕਿਰਨ ਜਾਂ ਹਵਾ ਦੀ ਝਲਕ ਅੰਦਰ ਨਹੀਂ ਆ ਸਕਦੀ। ਭਾਵੇਂ ਇਕ ਦੀਵਾ ਮੱਧਮ ਜਿਹਾ ਟਿਮਟਿਮਾ ਰਿਹਾ ਹੈ, ਪਰ ਉਸ ਦੀ ਲੋਅ ਚੁਤਰਫੀਂ ਹਨੇਰੇ ਵਿਚ ਗੁੰਮ ਹੁੰਦੀ ਜਾ ਰਹੀ ਹੈ। ਜਹਾਨਦਾਰ ਸ਼ਾਹ ਕੁਝ ਹੈਰਾਨ ਜਿਹਾ ਹੋਇਆ ਹੋਇਆ ਕਦੇ ਆਪਣੇ ਹੱਥਾਂ ਵੱਲ ਵੇਖਦਾ ਹੈ ਤੇ ਕਦੇ ਪੈਰਾਂ ਵੱਲ। ਸੋਚਦਾ ਹੈ—"ਕੀ ਸੀ ਤੇ ਕੀ ਹੋ ਗਿਆ। ਮੇਰੀ ਇੱਜ਼ਤ, ਮੇਰੀਆਂ ਬੇਗਮਾਂ, ਮੇਰੀਆਂ ਲੌਂਡੀਆਂ, ਮੇਰੇ ਗ਼ੁਲਾਮ, ਧਨ-ਪਦਾਰਥ, ਰਾਗ-ਰੰਗ ਤੇ ਐਸ਼ਵਰਜ ਦੇ ਸਾਮਾਨ ਕਿਥੇ ਹਨ ? ਕੀ ਉਹ ਸਭ ਸੁਪਨਾ ਹੋ ਗਏ ? ਕੀ ਮੈਥੋਂ ਜਾਨਾਂ ਵਾਰਨ ਵਾਲੇ ਅੱਜ ਮੇਰਾ ਸਾਥ ਛੱਡ ਗਏ ? ਓ ਮੇਰੇ ਸੁਖਾਂ ਦੇ ਸਾਥੀਓ, ਰੰਗ ਰਲੀਆਂ ਮਾਣਨ ਵਾਲਿਓ, ਅੱਜ ਆ ਕੇ ਵੇਖੋ ਤਾਂ ਸਹੀ ਕਿ ਤੁਹਾਡਾ ਬਾਦਸ਼ਾਹ ਕਿਵੇਂ ਘੱਟੇ ਵਿਚ ਰੁਲ ਰਿਹਾ ਹੈ। ਓ ਮੇਰੇ ਇਸ਼ਾਰਿਆਂ 'ਤੇ ਨੱਚਣ ਵਾਲੇ ਸਿਪਾਹੀਓ, ਕੀ ਤੁਸੀਂ ਸਾਰੇ ਹੀ ਮੈਥੋਂ ਅੱਖਾਂ ਚੁਰਾ ਗਏ ? ਕਦੇ ਮੇਰੇ ਹੁਕਮ ਨਾਲ ਮੇਰੇ ਭਰਾਵਾਂ ਦੇ ਵੀ ਸਿਰ ਵੱਢ ਕੇ ਮੇਰੇ ਅੱਗੇ ਰਖਦੇ ਸਾਓ ਤੇ ਅੱਜ......।"

"ਓ ਮੇਰੇ ਰੱਬਾ, ਮੈਂ ਹੁਣ ਤਕ ਭੁਲਿਆ ਰਿਹਾ। ਮੈਨੂੰ ਕਦੇ ਚਿੱਤ-ਚੇਤਾ ਹੀ ਨਹੀਂ ਸੀ ਇਸ ਕਾਲ-ਕੋਠੜੀ ਦਾ। ਇਹ ਮੇਰੇ ਦੁਸ਼ਮਣਾਂ ਵਾਸਤੇ ਸੀ, ਨਾ ਕਿ ਮੇਰੇ ਲਈ ਹੀ। ਕੀ ਦੂਜਿਆਂ 'ਤੇ ਜ਼ੁਲਮ ਢਾਹੁਣ ਵਾਲਿਆਂ ਦਾ ਅੰਤ ਇਵੇਂ ਹੀ ਹੁੰਦਾ ਹੈ ? ਇਤਨਾ ਭੈੜਾ ਅੰਤ ? ਉਫ਼, ਕਿਤਨੀ ਭਿਆਨਕ ਤੇ ਗੰਦੀ ਕੋਠੜੀ ਹੈ! ਮੇਰੇ ਬਾਬੇ ਔਰੰਗਜ਼ੇਬ ਨੇ ਆਪਣੇ ਭਰਾਵਾਂ ਤੇ ਬਾਪੂ ਨਾਲ ਵੀ ਇਵੇਂ ਹੀ

ਕੀਤਾ ਸੀ। ਮੇਰੇ ਬਾਪ ਬਹਾਦਰ ਸ਼ਾਹ ਦਾ ਅੰਤ ਵੀ ਕਿੱਡਾ ਦਰਦਨਾਕ ਸੀ। ਪਰ ਮੈਨੂੰ ਇਹ ਨਹੀਂ ਸੀ ਪਤਾ ਕਿ ਮੇਰੇ ਨਾਲ ਵੀ ਇਵੇਂ ਹੀ ਹੋਵੇਗੀ।"

ਇਸ ਤਰ੍ਹਾਂ ਦੇ ਖ਼ਿਆਲਾਂ ਵਿਚ ਕੈਦੀ ਬਾਦਸ਼ਾਹ ਤੜਪ ਰਿਹਾ ਹੈ। ਕਈਆਂ ਦਿਨਾਂ ਦੇ ਪੰਧ ਨਾਲ ਸਰੀਰ ਚੂਰ ਹੋਇਆ ਪਿਆ ਹੈ। ਭੁੱਖ ਤ੍ਰੇਹ ਨਾਲ ਆਂਦਰਾਂ ਵਿਚ ਕੁਰਲਾਹਟ ਮੱਚ ਰਿਹਾ ਹੈ। ਜਿਸ ਸਰੀਰ 'ਤੇ ਹੱਥੀਂ ਛਾਵਾਂ ਹੁੰਦੀਆਂ ਸਨ, ਅੱਜ ਲੋਹੇ ਦੀਆਂ ਬੇੜੀਆਂ ਨਾਲ ਨੂੜਿਆ ਪਿਆ ਹੈ। ਬੇੜੀਆਂ ਦੀ ਕਸ ਤੇ ਪੀੜਾਂ ਨਾਲ ਕਈ ਵਾਰ ਚੀਕਾਂ ਨਿਕਲ ਜਾਂਦੀਆਂ ਹਨ। ਇਸੇ ਖਿਚੋ-ਤਾਣ ਵਿਚ ਉਸ ਦੀ ਅੱਖ ਲੱਗ ਗਈ। ਵਾਹਣੀ ਜ਼ਿਮੀਂ ਤੇ ਸਿਰਹਾਣੇ ਬਾਂਹ ਰੱਖੀ ਜਹਾਨਦਾਰ ਸ਼ਾਹ ਘੂਕ ਹੋ ਗਿਆ। ਘੁਰਾੜੇ ਛੁਟਣ ਲੱਗ ਪਏ। ਥੋੜੇ ਚਿਰ ਪਿੱਛੋਂ ਉਹ ਬਿਫਲ ਰਿਹਾ ਤੇ ਉੱਚੀ ਉੱਚੀ ਕਹਿ ਰਿਹਾ ਹੈ—"ਜ਼ੁਲਫ਼ਕੀਰ ਖ਼ਾਂ, ਤੂੰ ਮੇਰਾ ਕਿੱਡਾ ਚੰਗਾ ਵਜ਼ੀਰ ਸੈਂ ! ਤੂੰ ਵੀ ਇਨ੍ਹਾਂ ਚੰਡਾਲਾਂ ਦੇ ਕਾਬੂ ਆ ਗਿਐਂ ! ਨਾ ਪਈ ਨਾ, ਇਸ ਨੂੰ ਨਾ....। ਓਹ, ਮਾਰ ਦਿੱਤਾ, ਮਾਰ ਦਿੱਤਾ....।" ਤੇ ਨਾਲ ਹੀ ਕੈਦੀ ਬੌਂਦਲਿਆ ਹੋਇਆ ਉੱਠ ਕੇ ਬਹਿ ਗਿਆ। ਘਬਰਾਏ ਹੋਏ ਨੇ ਇਧਰ ਉਧਰ ਵੇਖਿਆ, ਪਰ ਕੋਈ ਬੰਦਾ ਨਾ ਦਿਸਿਆ। ਉਹੋ ਕਾਲ ਕੋਠੜੀ ਸੀ, ਤੇ ਇਕ ਨੁਕਰੇ ਉਹ ਆਪ। "ਹਾਂ, ਇਕ ਸੁਪਨਾ ਸੀ। ਜ਼ੁਲਫ਼ਕੀਰ ਕਿਥੇ ਤੇ ਮੈਂ ਕਿਥੇ ? ਉਸ ਨੂੰ ਕਿਸੇ ਨਹੀਂ ਮਾਰਿਆ, ਇਹ ਮੇਰਾ ਭੁਲੇਖਾ......" ਜਹਾਨਦਾਰ ਆਪਣੇ ਆਪ ਨਾਲ ਇਉਂ ਗੱਲਾਂ ਕਰ ਹੀ ਰਿਹਾ ਸੀ ਕਿ ਬੂਹੇ ਵਲੋਂ ਅਵਾਜ਼ ਆਈ—"ਹਾਂ, ਜ਼ੁਲਫ਼ਕੀਰ ਖ਼ਾਂ ਨੂੰ ਮਾਰ ਦਿੱਤਾ ਗਿਆ ਹੈ, ਤੇ ਉਸ ਦੀ ਰੂਹ ਹੁਣ ਤੇਰੀ ਮੌਤ ਦਾ ਸੁਨੇਹਾ ਲੈ ਕੇ ਆਈ ਹੈ। ਕੱਲ੍ਹ ਤੇਰੇ ਭਤੀਜੇ, ਫ਼ਰਖ਼ਸੀਅਰ ਨੇ ਦਿੱਲੀ ਦੇ ਤਖ਼ਤ 'ਤੇ ਬਹਿਣਾ ਹੈ ਅਤੇ ਸ਼ਾਹੀ ਜਲੂਸ ਅੱਗੇ ਟੰਗਣ ਲਈ ਤੇਰੇ ਸਿਰ ਦੀ ਲੋੜ ਹੈ।"

ਮੁਹੰਮਦਯਾਰ ਖ਼ਾਂ ਦੇ ਹੁਕਮ ਨਾਲ ਤਲਵਾਰਾਂ ਸੂਤੀ ਸਿਪਾਹੀ ਅੱਗੇ ਵਧੇ। ਸ਼ਾਹੀ ਕੈਦੀ ਉਨੀਂਦਰੇ ਤੇ ਡਰਾਉਣੇ ਸੁਪਨੇ ਦੇ ਵਹਾਉ ਵਿਚ ਰੁੜ੍ਹੀ ਜਾ ਰਿਹਾ ਸੀ ਕਿ ਇਹ ਬਿਜਲੀ ਆ ਕੜਕੀ। ਉਸ ਨੂੰ ਕੁਝ ਸਮਝ ਨਾ ਆਈ ਕਿ ਕੀ ਹੋ ਰਿਹਾ ਹੈ, ਤੇ ਕੀ ਕਰਨਾ ਹੈ। ਉਹ ਨੀਮ ਸ਼ੁਦਾਈਆਂ ਵਾਂਗ ਉਨ੍ਹਾਂ ਵੱਲ ਬਿਤਰ ਬਿਤਰ ਤੱਕੀ ਜਾ ਰਿਹਾ ਹੈ। ਤਾਹੀਓਂ ਪਤਾ ਲੱਗਾ ਜੁ ਉਨ੍ਹਾਂ ਨੇ ਕਸਾਈਆਂ ਦੇ ਬੱਕਰ੍ਹੇ ਵਾਂਗ ਉਸ ਨੂੰ ਖਿੱਚ ਕੇ ਅੱਗੇ ਲਾ ਲਿਆ ਤੇ ਪੌੜੀਆਂ ਵਿਚ ਧੱਕਾ ਦੇ ਦਿੱਤਾ। ਇਹ ਗੇਂਦ ਵਾਂਗ ਰਿੜ੍ਹਦਾ ਤੇ ਠੋਕਰਾਂ ਖਾਂਦਾ ਹੇਠਾਂ ਜਾ ਪਿਆ ਤੇ ਬੇਸੁਧ

ਹੋ ਗਿਆ। ਸਿਪਾਹੀਆਂ ਨੇ ਉਸ ਨੂੰ ਹੋਸ਼ ਵਿਚ ਲਿਆਉਣ ਲਈ ਜੁੱਤੀਆਂ ਦੇ ਠੁੱਡੇ ਮਾਰਨੇ ਸ਼ੁਰੂ ਕਰ ਦਿੱਤੇ, ਜਿਨ੍ਹਾਂ ਨਾਲ ਉਹ ਉਥੇ ਹੀ ਤੜਫ ਤੜਫ ਕੇ ਮਰ ਗਿਆ।

ਮੋਏ ਜਹਾਨਦਾਰ ਸ਼ਾਹ ਦਾ ਸਿਰ ਵੱਢ ਕੇ ਥਾਲੀ ਵਿਚ ਰੱਖ ਲਿਆ ਗਿਆ, ਤੇ ਉਸ 'ਤੇ ਰੁਮਾਲ ਪਾ ਕੇ ਫ਼ਰਖ਼ਸੀਅਰ ਦੀ ਭੇਟ ਕਰਨ ਵਾਸਤੇ ਸਿਪਾਹੀ ਲੈ ਤੁਰੇ।

## ੧੯

# ਤਾੜਨਾ

**ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ ॥**
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ ॥**
**ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਬਿਖ ਹਰਣੰ ਅਸਿ ਸਰਣੰ ॥**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ ॥**

ਬਾਬਾ ਬਿਨੋਦ ਸਿੰਘ ਜੀ ਆਪਣੀ ਕੁਟੀਆ ਦੇ ਸਾਹਮਣੇ ਮ੍ਰਿਗਸ਼ਾਲਾ ਉਤੇ ਚੌਂਕੜਾ ਮਾਰੀ, ਬਾਣੀ ਦਾ ਪਾਠ ਕਰ ਰਹੇ ਸਨ। ਸ੍ਰੀ ਜਪੁਜੀ, ਜਾਪ ਸਾਹਿਬ, ਸੁਧਾ ਸਵੱਯੇ ਅਤੇ ਚੰਡੀ ਦੀ ਵਾਰ ਦੇ ਪਾਠ ਪਿੱਛੋਂ 'ਬਚਿੱਤ੍ਰ ਨਾਟਕ' ਵਿਚੋਂ ਉਪਰਲੇ ਛੰਦ ਦਾ ਪਾਠ ਕੀਤਾ ਜਾ ਰਿਹਾ ਸੀ ਕਿ ਭਾਈ ਬਾਜ ਸਿੰਘ ਜੀ ਉਨ੍ਹਾਂ ਦੇ ਸਨਮੁਖ ਹਾਜ਼ਰ ਹੋ ਕੇ ਬੋਲੇ, "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।" ਬਾਬਾ ਜੀ ਨੇ ਅੱਗੋਂ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ।" ਵਿਚ ਉੱਤਰ ਦਿੱਤਾ। ਬੜੇ ਸਤਿਕਾਰ ਨਾਲ ਪੁਛਿਆ, "ਆਓ ਸਿੰਘ ਜੀ! ਕਿਵੇਂ ਆਉਣੇ ਹੋਏ?"

**ਕਾਹੇ ਕੋ ਕੂਰ ਕਰੇ ਤੱਪਸਾ ਇਨਕੀ ਕੋਊ ਕੌਡੀ ਕੇ ਕਾਮ ਨ ਐਹੈ ॥**
**ਤੋਹਿ ਬਚਾਇ ਸਕੇ ਕਹੁ ਕੈਸੇ ? ਕੈ ਆਪਨ ਘਾਵ ਬਚਾਇ ਨ ਐਹੈ ॥**

ਭਾਈ ਬਾਜ ਸਿੰਘ ਜੀ ਨੇ ਇਕ ਨਿਰਾਲੀ ਹੀ ਅਦਾ ਵਿਚ ਉੱਤਰ ਦਿੱਤਾ।

"ਏਨ੍ਹਾਂ ਮਹਾਂ-ਵਾਕਾਂ ਦੇ ਸੁਣਾਉਣ ਦਾ ਅਰਥ ਕੀ ?"

"ਬਾਬਾ ਜੀ, ਮੈਂ ਕੋਈ ਗਿਆਨੀ ਨਹੀਂ, ਗੁਰੂ ਖ਼ਾਲਸੇ ਦਾ ਸੇਵਕ ਹਾਂ। ਮੈਂ ਇਨ੍ਹਾਂ ਦਾ ਅਰਥ ਕੀ ਕਰਾਂ। ਆਪ ਸਿਆਣੇ ਓ, ਦੱਸੋ 'ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ' ਦੇ ਪਾਠ ਕਰਨ ਦਾ ਕੀ ਅਰਥ, ਜਦੋਂ ਕਿ ਤੇਗ਼ ਨੂੰ ਕੰਧ ਨਾਲ ਟੰਗ ਕੇ ਸੰਨਿਆਸੀਆਂ ਦੀ ਤਰ੍ਹਾਂ ਵਤਨੋਂ ਦੂਰ ਆ ਕੇ ਪਹਾੜਾਂ ਵਿਚ ਲੁਕੇ ਬੈਠੇ ਹਾਂ। ਕੀ ਗੁਰੂ ਜੀ ਨੇ ਸਾਨੂੰ ਇਸ ਵਾਸਤੇ ਏਧਰ ਭੇਜਿਆ ਸੀ ਕਿ ਪਹਾੜਾਂ ਦੀਆਂ ਕੰਧਰਾਂ ਵਿਚ ਲੁਕ ਕੇ ਤਪੱਸਿਆ ਕਰੀਏ ? ਸਾਡੇ ਜੀਵਨ ਦਾ ਮਨੋਰਥ ਕੀ ਹੈ ?"

"ਬੈਠ ਜਾਓ ਸਿੰਘ ਜੀ! ਜੋ ਮੇਰੇ ਦਿਲ ਵਿਚ ਦਰਦ ਹੈ, ਸੋ ਤੇਰੇ ਦਿਲ ਵਿਚ ਹੈ। ਗੁਰੂ ਜੀ ਬਹੁੜੀ ਕਰਨ।......ਅਕਾਲ ਪੁਰਖ ਨੂੰ ਪਤਾ ਨਹੀਂ ਕੀ ਜਚਦਾ ਹੈ। ਬੈਠ ਕੇ ਵਿਚਾਰ ਕਰੋ। ਕਾਹਲ ਤੇ ਗ਼ੁੱਸਾ ਕਿਸੇ ਕੰਮ ਨੂੰ ਨੇਪਰੇ ਨਹੀਂ ਚਾੜ੍ਹਦਾ। ਇਸ ਵਿਚ ਅਧੂਰਾ-ਪਨ ਹੈ।"

ਬਾਬਾ ਬਿਨੋਦ ਸਿੰਘ ਜੀ ਦੇ ਲਾਗੇ ਪਈ ਸਫ਼ ਉਤੇ ਭਾਈ ਬਾਜ ਸਿੰਘ ਜੀ ਬੈਠ ਗਏ। ਸਵਾ ਤਿੰਨ ਫ਼ੁਟ ਲੰਮੀ ਕਿਰਪਾਨ ਉਨ੍ਹਾਂ ਨੇ ਅੱਗੇ ਰੱਖ ਲਈ। ਉਨ੍ਹਾਂ ਦੇ ਚਿਹਰੇ ਦਾ ਰੰਗ ਰਤਾ ਤਬਦੀਲ ਹੋਇਆ। ਅੱਖਾਂ ਅੰਦਰ ਜੋ ਗ਼ੁੱਸੇ ਦੀ ਲਾਲੀ ਸੀ, ਉਹ ਰਤਾ ਮੱਧਮ ਹੋਈ।

ਬਾਬਾ ਬਿਨੋਦ ਸਿੰਘ ਜੀ ਦੀ ਕੁਟੀਆ, ਝਨਾਂ ਦਰਿਆ ਦੇ ਕੰਢੇ ਇਕ ਸੁੰਦਰ ਅਸਥਾਨ 'ਤੇ ਸੀ। ਅਗਲੇ ਪਾਸੇ ਤੇਜ਼ ਚਾਲ ਚੱਲ ਰਿਹਾ ਝਨਾਂ ਦਾ ਨਿਰਮਲ ਜਲ, ਸਾਹਮਣੇ ਹਰਿਆ-ਭਰਿਆ ਪਹਾੜ, ਦੂਜੇ ਪਾਸੇ ਛੋਟਾ ਜਿਹਾ ਮੈਦਾਨ ਅਤੇ ਮੈਦਾਨ ਦੇ ਉੱਪਰ ਪਹਾੜੀ 'ਤੇ ਬੰਦਾ ਸਿੰਘ ਜੀ ਦਾ ਡੇਰਾ ਸੀ। ਡੇਰੇ ਤੋਂ ਦੂਰ ਨਿਵੇਕਲੀ ਥਾਂ 'ਤੇ ਬਾਬਾ ਜੀ ਨੇ ਘਾਹ-ਫੂਸ ਦੀ ਕੁਟੀਆ ਬਣਾਈ ਹੋਈ ਸੀ। ਉਸ ਵਿਚ ਆਮ ਤੌਰ 'ਤੇ ਇਕੱਲੇ ਬੈਠ ਕੇ ਨਾਮ ਜਪਣ ਵਿਚ ਰੁੱਝੇ ਰਹਿੰਦੇ। ਕਦੇ ਕਦਾਈਂ ਕੋਈ ਸਿੰਘ ਜਾਂ ਬੰਦਾ ਸਿੰਘ ਜੀ ਬਚਨ-ਬਿਲਾਸ ਕਰਨ ਵਾਸਤੇ ਉਸ ਕੁਟੀਆ ਵਿਚ ਆ ਚਰਨ ਪਾਉਂਦੇ। ਸਿੰਘ-ਦਲ ਵਿਚ ਬਾਬਾ ਜੀ ਦਾ ਬਹੁਤ ਸਤਿਕਾਰ ਸੀ। ਬੰਦਾ ਸਿੰਘ ਤੋਂ ਦੂਸਰੇ ਦਰਜੇ ਉਤੇ ਆਪ ਦੀ ਪ੍ਰਸਿੱਧ ਹਸਤੀ ਸੀ। ਬਾਬਾ ਜੀ ਕੁਰਬਾਨੀ ਤੇ ਜੀਵਨ ਵਾਲੇ ਬੰਦੇ ਸਨ। ਆਪ ਦੀ ਨਾਰਾਜ਼ਗੀ ਅਤੇ ਵਿਰੋਧਤਾ ਤੋਂ ਬੰਦਾ ਸਿੰਘ ਵੀ ਭੈ ਖਾਂਦਾ ਹੈ।

"ਭਾਈ ਬਾਜ ਸਿੰਘ ਜੀ, ਤਿੰਨ ਦਿਨ ਹੋ ਗਏ ਹਨ, ਮੈਨੂੰ ਨੀਂਦ ਨਹੀਂ ਆਈ, ਮੈਂ ਵੀ ਇਹਨਾਂ ਸੋਚਾਂ ਵਿਚ ਗੁੰਮ ਹਾਂ ਕਿ ਪੰਥ ਦੀ ਕੀ ਬਣੇਗਾ," ਬਾਬਾ ਬਿਨੋਦ ਜੀ ਨੇ ਗੱਲ ਬਾਤ ਚਾਲੂ ਕੀਤੀ।

"ਦੇਖੋ ਨਾ, ਜੱਥੇਦਾਰ ਬੰਦਾ ਸਿੰਘ ਜੀ ਤਾਂ ਬਿਲਕੁਲ ਹੀ ਆਪਣੇ ਨਿਸ਼ਾਨੇ ਤੋਂ ਲਾਂਭੇ ਜਾ ਰਹੇ ਹਨ। ਇਸ ਵੇਲੇ ਸੁਖ ਅਰਾਮ ਦੀ ਜ਼ਿੰਦਗੀ ਬਿਤਾਉਣਾ ਸਾਡਾ ਆਦਰਸ਼ ਨਹੀਂ। ਸਾਡਾ ਫ਼ਰਜ਼ ਸਾਨੂੰ ਲਲਕਾਰਦਾ ਹੈ ਕਿ ਜ਼ਾਲਮਾਂ ਨੂੰ ਜ਼ੁਲਮੋਂ ਹੋੜੀਏ, ਜਰਵਾਣਿਆਂ ਨੂੰ ਸੋਧੀਏ ਅਤੇ ਦੁਖੀ ਪਰਜਾ ਦੀ ਸਾਰ ਲਈਏ। ਜੱਥੇਦਾਰ ਜੀ ਤਾਂ ਇਸਤ੍ਰੀ ਤੇ ਬੱਚੇ ਦੇ ਪਿਆਰ ਵਿਚ ਫਸ ਕੇ ਇਥੇ ਇੱਕਲਵੰਜੇ ਹੀ ਪੱਕੇ ਡੇਰੇ ਲਾ ਬੈਠੇ ਹਨ।"

"ਕੱਲ੍ਹ ਭਾਈ ਫ਼ਤਿਹ ਸਿੰਘ ਜੀ ਵੀ ਇਹੋ ਕੁਝ ਮਹਿਸੂਸ ਕਰ ਰਹੇ ਸਨ। ਇਹ ਸਪੱਸ਼ਟ ਹੈ ਕਿ ਹੁਣ ਜੱਥੇਦਾਰ ਆਪਣੇ ਮਨੋਰਥ ਤੋਂ ਡਿੱਗ ਰਿਹਾ ਹੈ। ਹੁਣ ਤਾਂ ਸਾਨੂੰ ਕੋਈ ਪੈਂਤੜਾ ਬਦਲਣਾ ਪਵੇਗਾ। ਜੱਥੇਦਾਰ ਦੀ ਨਵੀਂ ਚੋਣ ਕਰ ਕੇ ਸਿੰਘ-ਦਲ ਨੂੰ ਨਵੇਂ ਸਿਰੇ ਜੱਥੇਬੰਦ ਕੀਤਾ ਜਾਏ ਤੇ ਤੁਰਕਾਂ ਨਾਲ ਟੱਕਰ ਲਈ ਜਾਏ।"

"ਬਾਬਾ ਜੀ ਵੇਲਾ ਇਹੋ ਹੈ। ਸੁਣਿਆ ਹੈ ਜਹਾਨਦਾਰ ਸ਼ਾਹ ਵੀ ਮਰ ਚੁੱਕਾ ਹੈ। ਫ਼ਰਖ਼ਸੀਅਰ ਉਸ ਦੀ ਥਾਂ ਬਾਦਸ਼ਾਹ ਬਣਿਆ ਹੈ। ਉਹ ਰਾਜਪੂਤਾਂ ਨਾਲ ਗੰਢ-ਤ੍ਰੁਪ ਕਰ ਰਿਹਾ ਹੈ। ਇਹ ਵੀ ਸੁਣਿਆ ਏ, ਉਹ ਰੰਗੀਲਾ ਹੈ, ਰਾਜ-ਪਰਬੰਧ ਵੱਲ ਐਨਾ ਖ਼ਿਆਲ ਨਹੀਂ ਦਿੰਦਾ। ਜ਼ਾਲਮ ਤਾਂ ਬਹੁਤ ਹੈ। ਰਿਆੜਕੀ ਤੇ ਮਾਝਾ ਖ਼ਾਲੀ ਪਿਆ ਹੈ। ਸ਼ਰਾਬੀ ਨਵਾਬ ਲਾਹੌਰ ਦੀਆਂ ਕੰਧਾਂ ਤੋਂ ਬਾਹਰ ਨਹੀਂ ਆਉਂਦੇ। ਮੁਲਕ ਵਿਚ ਲੁੱਟ ਮਾਰ ਦਾ ਬਜ਼ਾਰ ਗਰਮ ਹੈ। ਕਿਸੇ ਦੀ ਨੂੰਹ ਧੀ ਨੂੰ ਤੁਰਕ ਵਸਣ ਨਹੀਂ ਦੇਂਦੇ। ਅਤਿਆਚਾਰ ਹੋ ਰਹੇ ਹਨ। ਇਸ ਵੇਲੇ ਜੱਥੇਦਾਰ ਦਾ ਤ੍ਰਿਆ-ਜਾਲ ਵਿਚ ਫਸਣਾ ਅਤੇ ਸਾਡਾ ਪਹਾੜਾਂ ਵਿਚ ਲੁਕ ਕੇ ਬੈਠੇ ਰਹਿਣਾ ਕਿਥੋਂ ਤਕ ਠੀਕ ਹੈ?"

"ਚਲੋ ਫਿਰ, ਜੱਥੇਦਾਰ ਜੀ ਨੂੰ ਇਕ ਵਾਰ ਪੁੱਛ ਲਈਏ। ਜੇ ਤਾਂ ਉਹ ਆਪਣੀ ਭੁੱਲ ਨੂੰ ਮੰਨ ਕੇ ਮੁੜ ਖੰਡਾ ਹੱਥ ਫੜ ਲੈਣ ਤਾਂ ਕੋਈ ਹਰਜ ਨਹੀਂ। ਅਸੀਂ ਉਸ ਦੇ ਨਾਲ ਹੋ ਕੇ ਦੇਸ਼ ਵਾਸਤੇ ਕੁਰਬਾਨੀ ਕਰਾਂਗੇ। ਜੇ ਚੜ੍ਹਾਈ ਨਾ ਕਰੇ ਤਾਂ ਨਵਾਂ ਜੱਥੇਦਾਰ ਚੁਣ ਕੇ ਚੜ੍ਹਾਈ ਦਾ ਅਰਦਾਸਾ ਸੋਧਿਆ ਜਾਏ। ਹੁਣ

ਇਸ ਤਰ੍ਹਾਂ ਹੱਥ 'ਤੇ ਹੱਥ ਰੱਖ ਕੇ ਨਹੀਂ ਬੈਠਿਆ ਜਾਏਗਾ।"

"ਚਲੋ ਫਿਰ, ਹੁਣੇ ਹੀ ਚੱਲੀਏ।"

"ਸਤ ਬਚਨ ਜੀ।"

ਗੱਲਾਂ-ਬਾਤਾਂ ਕਰਦੇ ਹੋਏ ਬਾਬਾ ਬਿਨੋਦ ਸਿੰਘ ਤੇ ਭਾਈ ਬਾਜ ਸਿੰਘ ਦੋਵੇਂ ਬੰਦਾ ਸਿੰਘ ਦੇ ਡੇਰੇ ਪੁੱਜ ਗਏ। ਸਬੱਬ ਨਾਲ ਬੰਦਾ ਸਿੰਘ ਆਪਣੇ ਕਮਰੇ ਵਿਚੋਂ ਨਿਕਲ ਕੇ ਬਾਹਰ ਟਹਿਲ ਰਿਹਾ ਸੀ। ਦੋਹਾਂ ਸਿੰਘਾਂ ਨੂੰ ਆਪਣੇ ਵੱਲ ਆਉਂਦਿਆਂ ਦੇਖ ਕੇ ਉਹ ਛੇਤੀ ਕਦਮ ਪੁੱਟ ਕੇ ਅੱਗੇ ਅੱਗੇ ਹੋਇਆ ਤੇ 'ਵਾਹਿਗੁਰੂ ਜੀ ਕੀ ਫ਼ਤਹਿ' ਬੁਲਾ ਕੇ ਮਿਲਿਆ।

"ਸੁਣਾਓ ਬਾਬਾ ਜੀ! ਕਿਵੇਂ ਦਰਸ਼ਨ ਦੇਣ ਦੀ ਕਿਰਪਾਲਤਾ ਕੀਤੀ ਜੇ?" ਬੰਦਾ ਸਿੰਘ ਨੇ ਪੁੱਛਿਆ।

"ਇਕ ਬੇਨਤੀ ਕਰਨ ਆਏ ਹਾਂ, ਜੇ ਹੁਕਮ ਹੋਏ ਤਾਂ ਪ੍ਰਾਰਥਨਾ ਕਰੀਏ!" ਬਾਬਾ ਬਿਨੋਦ ਸਿੰਘ ਜੀ ਨੇ ਉੱਤਰ ਦਿੱਤਾ।

"ਬਾਬਾ ਜੀ, ਬੇਨਤੀ ਨਹੀਂ ਸਗੋਂ ਹੁਕਮ ਕਰੋ!" ਬੰਦਾ ਸਿੰਘ ਨੇ ਦੋਵੇਂ ਹੱਥ ਜੋੜ ਕੇ ਆਖਿਆ।

"ਸਿੰਘ-ਦਲ ਹੁਣ ਚੁੱਪ ਕਰ ਕੇ ਏਥੇ ਨਹੀਂ ਬਹਿ ਸਕਦਾ। ਨਾਲ ਹੀ ਤੁਰਕ ਦੇਸ਼ ਵਿਚ ਆਮ ਜਨਤਾ ਉਤੇ ਅਤਿਆਚਾਰ ਕਰ ਰਹੇ ਹਨ। ਸਾਰੇ ਸਿੰਘਾਂ ਨੇ ਪੱਕੀ ਸਲਾਹ ਬਣਾ ਲਈ ਹੈ ਕਿ ਹੁਣ ਪਹਾੜ ਨੂੰ ਛੱਡ ਕੇ ਰਿਆੜਕੀ ਤੇ ਮਾਝੇ ਵਿਚ ਤੰਬੂ ਗੱਡੀਏ। ਉਹ ਮੱਲਾਂ-ਮਾਰਾਂ ਕਰਨਾ ਚਾਹੁੰਦੇ ਹਨ, ਕਈਆਂ ਸਿੰਘਾਂ ਨੂੰ ਤਾਂ ਯੁੱਧ ਕਰਨ ਦੀ ਜਾਚ ਹੀ ਭੁੱਲ ਰਹੀ ਹੈ।"

ਉੱਤਰ ਦੇਣ ਵਿਚ ਬੰਦਾ ਸਿੰਘ ਨੇ ਕੋਈ ਕਾਹਲ ਨਾ ਕੀਤੀ। ਕੁਝ ਕੁ ਮਿੰਟ ਚੁੱਪ-ਚਾਪ ਸੋਚ ਕੇ ਬੋਲਿਆ, "ਬਾਬਾ ਜੀ! ਆਪ ਦੀ ਕੀ ਸਲਾਹ ਹੈ?"

"ਮੇਰੀ ਵੀ ਇਹੋ ਸਲਾਹ ਹੈ ਕਿ ਰਿਆੜਕੀ ਦੇ ਤਪੇ ਉਤੇ ਕਬਜ਼ਾ ਕਰ ਲਿਆ ਜਾਏ। ਇਥੇ ਬੈਠਣਾ ਚੰਗਾ ਨਹੀਂ, ਇਸ ਤਰ੍ਹਾਂ ਸਿੰਘ-ਦਲ ਦਾ ਬਲ ਖੇਰੂੰ ਖੇਰੂੰ ਹੋ ਜਾਏਗਾ।"

"ਹੱਛਾ! ਮੈਂ ਕੱਲ੍ਹ ਸਵੇਰੇ ਪਤਾ ਦੇਵਾਂਗਾ! ਮੈਨੂੰ ਸੋਚਣ ਦਾ ਸਮਾਂ ਦਿੱਤਾ ਜਾਏ।"

"ਇਕ ਦਿਨ ਦਾ ਨਹੀਂ, ਸਗੋਂ ਦੋ ਦਿਨ ਦਾ ਸਮਾਂ ਦਿੱਤਾ ਜਾਂਦਾ ਹੈ। ਬਸ

ਇਹੋ ਸੋਚੋ ਕਿ ਸਾਡਾ ਜੀਵਨ-ਮਨੋਰਥ ਕੀ ਹੈ! ਅਸੀਂ ਪਹਾੜਾਂ ਦੀਆਂ ਸੁੰਦਰ ਘਾਟੀਆਂ ਵਿਚ ਸੁੱਖ ਮਾਣਨ ਵਾਸਤੇ ਨਹੀਂ ਬਣਾਏ ਗਏ, ਸਗੋਂ ਭਾਰਤ ਮਾਤਾ ਦੇ ਦੁਖ ਨਵਿਰਤ ਕਰਨ ਲਈ। ਸਾਹਿਬ ਸ੍ਰੀ ਕਲਗੀਧਰ ਪਿਤਾ ਜੀ ਨੇ ਅਕਾਲ ਪੁਰਖ ਦੇ ਹੁਕਮ ਨਾਲ ਸਾਨੂੰ ਖੰਡੇ ਦਾ ਅੰਮ੍ਰਿਤ ਪਿਲਾ ਕੇ ਇਸੇ ਲਈ ਨਵਾਂ ਜੀਵਨ ਬਖ਼ਸ਼ਿਆ ਹੈ।" ਇਹ ਆਖਦਿਆਂ ਹੋਇਆਂ ਬਾਬਾ ਬਿਨੋਦ ਸਿੰਘ ਜੀ ਦਾ ਚਿਹਰਾ ਲਾਲ ਹੋ ਗਿਆ। ਅੱਖਾਂ ਦੀ ਹਾਲਤ ਅਜੀਬ ਸੀ। ਉਨ੍ਹਾਂ ਵੱਲ ਬੰਦਾ ਸਿੰਘ ਦੇਖ ਨਾ ਸਕਿਆ। ਪਰਉਪਕਾਰ ਖ਼ਾਤਰ ਗ਼ੁੱਸੇ ਤੇ ਅਣਖ ਦੇ ਚੰਗਿਆੜੇ ਨਿਕਲਣੇ ਸ਼ੁਰੂ ਹੋ ਗਏ।

"ਅਸਾਂ ਤਾਂ ਭਾਰਤ ਨੂੰ ਅਜ਼ਾਦ ਕਰ ਕੇ ਇਕ ਐਸੀ ਧਰਤੀ ਬਣਾਉਣੀ ਹੈ ਜਿਥੇ 'ਸਾਧ ਸਮੂਹ ਪ੍ਰਸੰਨ ਫਿਰੈਂ ਜਗ, ਸਤ੍ਰ ਸਭੈ ਅਵਿਲੋਕ ਚਪੈਂਗੇ'। ਦਸਮੇਸ਼ ਜੀ ਨੇ ਸਾਨੂੰ ਇਹ ਸੇਵਾ ਬਖ਼ਸ਼ੀ ਸੀ ਕਿ ਓਨਾ ਚਿਰ ਅਸਾਂ ਚੈਨ ਨਾਲ ਨਹੀਂ ਬਹਿਣਾ ਜਦ ਤਕ ਕਿ ਜ਼ਾਲਮ-ਰਾਜ ਨੂੰ ਜੜ੍ਹੋਂ ਪੁੱਟ ਕੇ ਨਹੀਂ ਰੱਖ ਦੇਂਦੇ। ਪਹਿਲਾਂ ਤਾਂ ਆਪ ਨੇ ਪੰਥ ਦੀ ਸਲਾਹ ਬਿਨਾਂ ਅਨੰਦ ਕਰਾ ਲਿਆ, ਪਰ ਪੰਥ ਨੇ ਆਪ ਨੂੰ ਮਾਫ਼ ਕਰ ਦਿੱਤਾ, ਤੇ ਫਿਰ ਤੁਸੀਂ ਆਪਣੇ ਫ਼ਰਜ਼ਾਂ ਤੋਂ ਲਾਂਭੇ ਜਾ ਕੇ, ਸੁਖ ਅਰਾਮ ਵਿਚ ਸਭ ਕੌਲ-ਕਰਾਰ ਭੁਲੀ ਜਾ ਰਹੇ ਹੋ। ਕਦੀ ਸੋਚਿਆ ਜੇ ਕਿ ਤੁਸੀਂ ਪੰਥ ਦੇ ਜੱਥੇਦਾਰ ਹੋ ? ਜੇ ਜੱਥੇਦਾਰ ਹੀ ਜੀਵਨ-ਮਨੋਰਥ ਤੋਂ ਡਿੱਗਣ ਲੱਗ ਜਾਏ ਤਾਂ ਸਧਾਰਨ ਸਿੰਘਾਂ ਦਾ ਕੀ ਬਣੇਗਾ ?" ਸਿਰ ਤੋਂ ਪੈਰਾਂ ਤਕ ਕੰਬਦੇ ਹੋਏ ਬਾਬਾ ਬਿਨੋਦ ਸਿੰਘ ਜੀ ਸੱਚੀਆਂ ਸੱਚੀਆਂ ਬੰਦਾ ਸਿੰਘ ਨੂੰ ਸੁਣਾਈ ਗਏ।

ਬੰਦਾ ਸਿੰਘ ਨੀਵੀਂ ਪਾਈ ਸੁਣਦਾ ਰਿਹਾ।

"ਜੱਥੇਦਾਰ ਜੀ! ਸੋਚੋ! ਪੰਥ ਆਪ ਨੂੰ ਆਗਿਆ ਕਰਦਾ ਹੈ ਕਿ ਸੋਚੋ! ਜੇ ਕੋਈ ਯੋਗ ਫ਼ੈਸਲਾ ਨਾ ਕਰੋਗੇ ਤਾਂ ਖ਼ਾਲਸਾ ਪੰਥ ਆਪਣੇ ਆਪ ਜੀਵਨ ਦਾ ਫ਼ੈਸਲਾ ਕਰੇਗਾ।"

"ਬਾਬਾ ਜੀ!" ਬੰਦਾ ਸਿੰਘ ਸਿਰ ਤੋਂ ਪੈਰਾਂ ਤਕ ਕੰਬ ਕੇ ਬੋਲਿਆ ਜਿਵੇਂ ਕਿ ਉਸਨੂੰ ਆਪਣੀ ਭੁੱਲ ਦਾ ਗਿਆਨ ਹੋ ਗਿਆ ਹੋਵੇ, "ਹੁਣ ਮੈਨੂੰ ਮਾਫ਼ ਕਰਨਾ, ਮੈਂ ਕੱਲ੍ਹ ਸਵੇਰੇ ਆਪ ਦੀ ਕੁਟੀਆ ਵਿਚ ਹਾਜ਼ਰ ਹੋਵਾਂਗਾ। ਹੁਣ ਮੈਨੂੰ ਮਾਫ਼ ਕਰ ਦਿੱਤਾ ਜਾਏ। ਮੈਂ ਗੁਰੂ ਪੰਥ ਦਾ ਦਾਸ ਹਾਂ! ਬੰਦਾ ਹਾਂ! ਮੈਂ ਪੰਥ ਵਾਸਤੇ ਆਪਣੇ ਤਨ ਦਾ ਕੀਮਾ ਕਰਾਉਣ ਨੂੰ ਤਿਆਰ ਹਾਂ। ਮੈਨੂੰ ਹੁਣ ਮਾਫ਼ ਕਰੋ! ਬਾਬਾ ਜੀ!"

"ਚੰਗਾ, ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ," ਆਖ ਕੇ ਬਾਬਾ ਬਿਨੋਦ ਸਿੰਘ ਤੇ ਭਾਈ ਬਾਜ ਸਿੰਘ ਜੀ ਵਾਪਸ ਮੁੜ ਪਏ। ਬੰਦਾ ਸਿੰਘ ਫ਼ਤਹਿ ਦਾ ਉੱਤਰ ਦੇ ਕੇ ਵਾਹੋ ਦਾਹੀ ਆਪਣੇ ਆਰਾਮ-ਕਮਰੇ ਵੱਲ ਚਲਾ ਗਿਆ। ਉਸ ਦੇ ਦਿਲ-ਸਾਗਰ ਵਿਚ ਖ਼ਿਆਲਾਂ ਦਾ ਤੂਫ਼ਾਨ ਉਠਿਆ, ਜਿਸ ਦਾ ਮੁਕਾਬਲਾ ਕਰਨ ਤੋਂ ਉਹ ਅਸਮਰਥ ਸੀ।

## ੨੦

# ਫਿਰ ਖ਼ੂਨ ਉਬਲਣਾ

ਆਰਾਮ-ਕਮਰੇ ਵਿਚ ਪਲੰਘ 'ਤੇ ਗੁੱਛਾ ਮੁੱਛਾ ਹੋਇਆ ਬੰਦਾ ਸਿੰਘ ਬੈਠਾ ਹੈ। ਉਸ ਦਾ ਦਿਲ ਬੜਾ ਭਾਰਾ ਭਾਰਾ ਹੋਇਆ ਪਿਆ ਹੈ। ਖ਼ਿਆਲਾਂ ਦਾ ਇਕ ਝੱਖੜ ਉਸ ਦੇ ਅੰਦਰ ਝੁਲ ਰਿਹਾ ਹੈ। ਉਸ ਨੂੰ ਇੰਜ ਪਰਤੀਤ ਹੋਇਆ ਜਿਵੇਂ ਕਿ ਉਹ ਗੂਹੜੀ ਨੀਂਦੇ ਸੁੱਤਾ ਹੋਇਆ ਸੀ ਤੇ ਬਾਬਾ ਬਿਨੋਦ ਸਿੰਘ ਜੀ ਨੇ ਉਸ ਨੂੰ ਟੁੰਬ ਕੇ ਜਗਾ ਦਿੱਤਾ ਹੈ। ਭੁੱਲੇ ਫ਼ਰਜ਼ ਉਸ ਨੂੰ ਚੇਤੇ ਆ ਗਏ ਹਨ। ਤ੍ਰਿਆ-ਪਿਆਰ ਅਤੇ ਮੋਹ ਨੇ ਜੋ ਉਸ ਨੂੰ ਖ਼ੁਦਗ਼ਰਜ਼ ਤੇ ਆਲਸੀ ਬਣਾ ਦਿੱਤਾ ਸੀ, ਉਸ ਦਾ ਵੀ ਬੰਦਾ ਸਿੰਘ ਜੀ ਨੂੰ ਅਹਿਸਾਸ ਹੋ ਗਿਆ। "ਮੈਂ, ਕੂੜ ਪਦਾਰਥ ਵਿਚ ਰੁੱਝ ਗਿਆ। ਮਾਯਾ ਨੇ ਇਸਤ੍ਰੀ, ਪੁੱਤਰ, ਘਰ, ਵਡਿਆਈ ਅਤੇ ਆਰਾਮ ਦਾ ਰੂਪ ਧਾਰ ਕੇ ਮੈਨੂੰ ਠੱਗ ਲਿਆ। ਹੁਣ ਮੈਂ ਇਸ ਦੇ ਸਾਰੇ ਬੰਧਨ ਤੋੜ ਕੇ ਅਜ਼ਾਦ ਹੋ ਜਾਂਵਾਗਾ ਅਤੇ ਦੇਸ਼ ਦੀ ਅਜ਼ਾਦੀ ਵਾਸਤੇ ਲੜਾਂਗਾ।" ਬੰਦਾ ਸਿੰਘ ਦੇ ਮਨ ਦੀ ਇਹ ਇਕ ਅਵਾਜ਼ ਸੀ।

ਉਸ ਦੇ ਚਿਹਰੇ 'ਤੇ ਮੁੜ੍ਹਕਾ ਆ ਗਿਆ। ਉਸ ਦੀਆਂ ਅੱਖਾਂ ਦਾ ਰੰਗ ਬਦਲਿਆ ਤੇ ਬਾਹਵਾਂ ਦਾ ਲਹੂ ਖੌਲਿਆ। 'ਤੁਰਕ-ਰਾਜ ਦੀ ਜੜ੍ਹ ਪੁੱਟਣੀ ਹੈ' ਉਸ ਨੂੰ ਗੁਰੂ ਜੀ ਦਾ ਬਚਨ ਚੇਤੇ ਆਇਆ। "ਹੇ ਅਕਾਲ ਪੁਰਖ! ਮੇਰੀ ਭੁੱਲ ਮੈਨੂੰ ਬਖ਼ਸ਼ ਦੇਣੀ, ਮੈਂ ਆਪਣੇ ਜੀਵਨ-ਮਨੋਰਥ ਨੂੰ ਭੁੱਲ ਕੇ ਦੁਨਿਆਵੀ ਸੁੱਖਾਂ ਵਿਚ ਖਚਤ ਹੋ ਗਿਆ ਸਾਂ।"

ਉਹ ਕਦੀ ਪਲੰਘ 'ਤੇ ਬੈਠਦਾ, ਕਦੀ ਲੇਟਦਾ ਅਤੇ ਕਦੀ ਕਮਰੇ ਵਿਚ

ਫਿਰਨ ਲੱਗ ਜਾਂਦਾ। ਬੇਚੈਨੀ ਵਧ ਰਹੀ ਸੀ। ਸਾਗਰ ਵਿਚ ਤੂਫ਼ਾਨ ਆਉਣ ਤੋਂ ਪਹਿਲਾਂ ਜਿਵੇਂ ਸਾਗਰ ਸ਼ਾਂਤ ਹੋ ਜਾਂਦਾ ਹੈ, ਤਿਵੇਂ ਜੀਵਨ ਦੀ ਅੰਤਮ ਤੇ ਭਿਆਨਕ ਮੰਜ਼ਲ ਆਉਣ ਤੋਂ ਪਹਿਲਾਂ ਬੰਦਾ ਸਿੰਘ ਦੇ ਜੀਵਨ ਵਿਚ ਚਾਰ ਸਾਲ ਆਰਾਮ ਤੇ ਸੁਖ ਦੇ ਆਏ। ਅੱਜ ਉਨ੍ਹਾਂ ਬਨਾਵਟੀ ਸੁੱਖਾਂ ਦਾ ਸ਼ੀਰਾਜ਼ਾ ਬਿਖਰਨ ਲੱਗਾ। ਉਸੇ ਵੇਲੇ ਹੀ ਉਸ ਨੇ ਪਹਾੜੀ ਡੇਰੇ ਨੂੰ ਛੱਡ ਦੇਣ ਦਾ ਫ਼ੈਸਲਾ ਕਰ ਲਿਆ।

"ਤੁਰਕ ਰਾਜ ਦੀ ਜੜ੍ਹ ਪੁੱਟ ਕੇ ਹੀ ਦਮ ਲਵਾਂਗਾ! ਹੁਣੇ ਹੀ ਉੱਠਦਾ ਹਾਂ!" ਇਹ ਪ੍ਰਣ ਕਰ ਕੇ ਕੰਧ ਵਿਚ ਠੁਕੀ ਕਿੱਲੀ ਨਾਲ ਟੰਗੇ ਖੰਡੇ ਅਤੇ ਢਾਲ ਵੱਲ ਤੱਕਿਆ ਹੀ ਸੀ ਕਿ ਉਸ ਦਾ ਸਵਾ ਕੁ ਤਿੰਨ ਸਾਲ ਦਾ ਲੜਕਾ ਠੁਮਕ ਠੁਮਕ ਚੱਲਦਾ ਹੋਇਆ ਉਹਦੇ ਕਮਰੇ ਵਿਚ ਆ ਗਿਆ ਤੇ ਤੋਤਲੀ ਜ਼ਬਾਨ ਨਾਲ ਬੋਲਿਆ, "ਪਿਤਾ ਜੀ ਤੀਲ ਕਮਾਨ ਲੈ ਦੋ! ਮਾਤਾ ਜੀ ਆਖਦੇ, ਪਿਤਾ ਜੀ ਤੋਲੋਂ ਲੈ!"

ਆਪਣੇ ਪੁੱਤਰ ਨੂੰ ਬੰਦਾ ਸਿੰਘ ਨੇ ਚੁੱਕਿਆ ਨਹੀਂ। ਉਹਦੇ ਵਲ ਵੇਖਦਾ ਰਿਹਾ। ਮਸੂਮ ਬੱਚੇ ਦੇ ਸੁਆਲ ਦਾ ਕੋਈ ਜਵਾਬ ਨਾ ਦਿੱਤਾ। ਇਹ ਵਤੀਰਾ ਪਹਿਲਾਂ ਨਾਲੋਂ ਉਲਟ ਸੀ। ਅੱਗੇ ਉਹ ਪੁੱਤਰ ਨੂੰ ਵੇਖਦੇ ਸਾਰ ਖ਼ੁਸ਼ੀ ਨਾਲ ਖਿੜ ਜਾਂਦਾ, ਬੜੀ ਕਾਹਲੀ ਨਾਲ ਚੁੱਕ ਕੇ ਹਿੱਕ ਨਾਲ ਲਾਉਂਦਾ ਤੇ ਪਿਆਰ ਕਰਦਾ ਸੀ। ਅੱਜ ਚੁੱਪ ਰਿਹਾ। "ਬੱਚੇ ਦੇ ਰੂਪ ਵਿਚ ਮਾਯਾ ਤੈਨੂੰ ਜੀਵਨ-ਮਨੋਰਥ ਤੋਂ ਪਰੇਡਾ ਰੱਖਣ ਵਾਸਤੇ ਆਈ ਹੈ। ਵਤਸਲ-ਪ੍ਰੀਤ ਦਾ ਤਿਆਗ ਕਰ," ਉਹਦੀ ਆਤਮਾ ਬੋਲੀ, "ਇਸ ਦੀਆਂ ਤੋਤਲੀਆਂ ਗੱਲਾਂ ਨੂੰ ਨਾ ਸੁਣ।"

ਪਿਤਾ ਨੂੰ ਚੁੱਪ ਵੇਖ ਕੇ ਬੱਚਾ ਨਿਰਾਸ ਹੋ ਗਿਆ। ਉਹ ਲਾਜਵੰਤੀ ਵਾਂਗ ਕੁਮਲਾ ਗਿਆ। ਉਸ ਨੂੰ ਭੈ ਲੱਗਾ। ਮੁੜ ਕੇ ਬੋਲਣ ਦਾ ਉਸ ਨੂੰ ਹੌਸਲਾ ਨਾ ਪਿਆ ਤੇ ਚੁੱਪ-ਚਾਪ ਉਹ ਪਿੱਛੇ ਮੁੜ ਗਿਆ। ਬੰਦਾ ਸਿੰਘ ਨੇ ਉਸ ਨੂੰ ਨਾ ਅਵਾਜ਼ ਦੇ ਕੇ ਰੋਕਿਆ ਤੇ ਨਾ ਹੀ ਨੱਸ ਕੇ ਬਾਹੋਂ ਫੜਿਆ। ਉਸ ਦੇ ਹਿਰਦੇ ਵਿਚੋਂ ਮਾਨੋ ਵਤਸਲ-ਪ੍ਰੀਤ ਬਿਲਕੁਲ ਸੁੱਕ ਗਈ।

ਬੰਦਾ ਸਿੰਘ ਨੇ ਕੰਧ ਨਾਲੋਂ ਟੰਗੇ ਖੰਡੇ ਨੂੰ ਚੁੱਕਿਆ। ਬੜੇ ਜ਼ੋਰ ਨਾਲ ਖਿੱਚ ਕੇ ਮਿਆਨ ਵਿਚੋਂ ਕੱਢਿਆ। ਖੰਡਾ ਬਿਜਲੀ ਵਾਂਗ ਲਿਸ਼ਕਿਆ। ਉਸ ਦੀ ਲਿਸ਼ਕ ਦੇ ਨਾਲ ਹੀ ਬੰਦਾ ਸਿੰਘ ਉੱਚੀ ਉੱਚੀ ਇਹ ਪੜ੍ਹਨ ਲੱਗ ਪਿਆ:

**"ਖਗ ਖੰਡ ਬਿਹੰਡੰ ਖਲ ਦਲ ਖੰਡੰ ਅਤਿ ਰਣ ਮੰਡੰ ਬਰਬੰਡੰ।**
**ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤਿ ਅਮੰਡੰ ਭਾਨ ਪ੍ਰਭੰ।**
**ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲਵਿਖ ਹਰਣੰ ਅਸਿ ਸਰਣੰ।**
**ਜੈ ਜੈ ਜਗ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਿਪਾਰਣ ਜੈ ਤੇਗੰ।**
**ਜੈ ਤੇਗੰ......।"**

"ਜੈ ਤੇਗੰ......" ਸ਼ਬਦ ਐਨੇ ਜ਼ੋਰ ਨਾਲ ਆਖੇ ਕਿ ਕਮਰਾ ਗੂੰਜ ਉਠਿਆ। ਖੰਡੇ ਨੂੰ ਸੀਸ ਨਿਵਾ ਕੇ ਅਜੇ ਮਿਆਨ ਵਿਚ ਰੱਖਣ ਹੀ ਲੱਗੇ ਸਨ ਕਿ ਉਨ੍ਹਾਂ ਦੀ ਪਤਨੀ ਉਧਰ ਆ ਗਈ। ਅੱਧ-ਨੰਗੇ ਖੰਡੇ ਨੂੰ ਵੇਖ ਕੇ ਉਹ ਕਮਰੇ ਦੀਆਂ ਬ੍ਰੂਹਾਂ ਵਿਚ ਹੀ ਖਲੋ ਗਈ। ਉਸ ਨੇ ਆਪਣੇ ਪਤੀ ਵੱਲ ਸਿਰ ਤੋਂ ਪੈਰਾਂ ਵੱਲ ਤੱਕਿਆ। ਉਨ੍ਹਾਂ ਦੀ ਬਦਲੀ ਹਾਲਤ ਨੂੰ ਵੇਖ ਕੇ ਘਬਰਾ ਗਈ। ਉਹ ਜਿਸ ਕੰਮ ਆਈ ਸੀ, ਉਹ ਉਸ ਨੂੰ ਭੁੱਲ ਗਿਆ।

ਬੰਦਾ ਸਿੰਘ ਨੇ ਖੰਡੇ ਨੂੰ ਮਿਆਨ ਵਿਚ ਰੱਖ ਕੇ ਉਸ ਨੂੰ ਮੱਥਾ ਟੇਕਿਆ ਤੇ ਜ਼ਬਾਨੋਂ ਕਿਹਾ, "ਜੈ ਚੰਡੀ...ਹੁਣ ਉਨਾ ਚਿਰ ਤੈਨੂੰ ਕਿੱਲੀ ਨਾਲ ਨਹੀਂ ਟੰਗਿਆ ਜਾਏਗਾ, ਜਿੰਨਾ ਚਿਰ ਤੁਰਕ-ਰਾਜ ਭਾਰਤ ਵਿਚ ਕਾਇਮ ਹੈ।" ਇਹ ਪ੍ਰਣ ਉਸ ਦੀ ਪਤਨੀ ਨੇ ਵੀ ਸੁਣਿਆ ਤੇ ਉਹ ਸਿਰ ਤੋਂ ਪੈਰਾਂ ਤਕ ਕੰਬ ਗਈ। ਉਸ ਨੇ ਪਿਆਰ ਦੇ ਜਿਨ੍ਹਾਂ ਸੁਨਹਿਰੀ ਸੰਗਲਾਂ ਨਾਲ ਬਹਾਦਰ ਜੋਧੇ ਨੂੰ ਜਕੜ ਕੇ ਮੈਦਾਨਿ-ਜੰਗ ਤੋਂ ਦੂਰ ਰਖਿਆ ਹੋਇਆ ਸੀ, ਉਹ ਸੰਗਲ ਉਸ ਨੂੰ ਟੁੱਟਦੇ ਜਾਪੇ। ਉਸ ਦਾ ਨਰਮ ਕਾਲਜਾ ਡੋਲ ਗਿਆ। ਉਹ ਨੱਸ ਕੇ ਅੱਗੇ ਹੋਈ ਤੇ ਉਸ ਨੇ ਪਾਗਲਾਂ ਵਾਂਗ ਬੰਦਾ ਸਿੰਘ ਨੂੰ ਘੁੱਟ ਕੇ ਜੱਫੀ ਪਾ ਲਈ ਤੇ ਬੋਲੀ, "ਇਹ ਕੀ ਪਏ ਆਖਦੇ ਹੋ?"

"ਤੂੰ ਮਾਯਾ ਹੈਂ, ਮੈਨੂੰ ਛੱਡ ਦੇ, ਮੇਰੇ ਕੋਲੋਂ ਦੂਰ ਹੋ ਜਾ! ਮਾਯਾ....ਮੈਂ ਬੰਦਾ ਹਾਂ...ਗੁਰੂ ਜੀ ਦਾ ਬੰਦਾ...ਮੈਂ ਗੁਰੂ ਜੀ ਨਾਲ ਬਚਨ ਕਰ ਕੇ ਆਇਆ ਸਾਂ ਕਿ ਉਨਾ ਚਿਰ ਮਿਆਨ ਵਿਚ ਖੰਡਾ ਨਹੀਂ ਰੱਖਾਂਗਾ, ਜਿੰਨਾ ਚਿਰ ਤੁਰਕ-ਰਾਜ ਨੂੰ ਖ਼ਤਮ ਨਾ ਕਰ ਸਕਾਂ, ਜਾਂ ਸ਼ਹੀਦ ਨਾ ਹੋ ਜਾਵਾਂ। ਮੈਂ ਭੁੱਲ ਕੀਤੀ...ਤੇਰੀ ਸੁੰਦਰਤਾ 'ਤੇ ਭੁੱਲ ਗਿਆ।" ਜ਼ਬਾਨੋਂ ਇਉਂ ਆਖਦਿਆਂ ਹੋਇਆਂ ਬੰਦਾ ਸਿੰਘ ਨੇ ਆਪਣੀ ਪਤਨੀ ਦੇ ਹੱਥਾਂ ਦੀ ਕਰੰਗੜੀ ਨੂੰ ਤੋੜਿਆ। ਉਸ ਨੂੰ ਆਪਣੇ ਕੋਲੋਂ ਪਰੇ ਕੀਤਾ। ਉਸ ਦੀਆਂ ਅੱਖਾਂ ਵਿਚੋਂ ਜੁਆਲਾ ਭੜਕਣ ਲੱਗੀ। ਦੋਹਾਂ ਪ੍ਰੇਮੀਆਂ ਦੀ ਹਾਲਤ

ਨਿਰਾਲੀ ਸੀ। ਇਕ ਦੀਆਂ ਅੱਖਾਂ ਵਿਚ ਅੱਗ ਸੀ, ਦੂਸਰੇ ਦੀਆਂ ਅੱਖਾਂ ਵਿਚ ਅੱਥਰੂ।

ਪਤਨੀ ਦੀਆਂ ਅੱਖਾਂ ਵੱਲ ਤੱਕ ਕੇ ਬੰਦਾ ਸਿੰਘ ਬੋਲਿਆ, "ਇਨ੍ਹਾਂ ਅੱਥਰੂਆਂ ਨੂੰ ਡੁੱਲ੍ਹਣ ਨਾ ਦੇਵੀਂ, ਅੱਖਾਂ ਵਿਚ ਹੀ ਪੀ ਜਾ। ਜੇ ਇਹ ਡੁੱਲ੍ਹੇ ਤਾਂ ਤੇਰਾ ਸਿਰ ਧੜ ਨਾਲੋਂ ਵੱਖ ਹੋਵੇਗਾ। ਤੂੰ ਇਕ ਰਾਜਪੂਤ ਲੜਕੀ ਅਤੇ ਬੰਦਾ ਸਿੰਘ ਬਹਾਦਰ ਦੀ ਧਰਮ-ਪਤਨੀ ਹੈਂ। ਇਸ ਵਾਸਤੇ ਚੰਡੀ ਦਾ ਰੂਪ ਧਾਰ ਕੇ ਖੰਡਾ ਹੱਥ ਫੜ। ਜਾਂ ਤਾਂ ਮੇਰੇ ਨਾਲ ਰਣ-ਤੱਤੇ ਵਿਚ ਚੱਲ, ਨਹੀਂ ਤੇ ਆਪਣੇ ਬਾਪ ਦੇ ਘਰ ਜਾ ਕੇ ਜੀਵਨ ਦੇ ਦਿਨ ਕੱਟ।......ਮੇਰੇ ਨਾਲ ਅੱਜ ਉਹੋ ਹੀ ਜਾ ਸਕਦਾ ਹੈ ਜੋ ਮਰਨੋਂ ਨਾ ਡਰੇ ਤੇ ਜੋ ਦੁਸ਼ਮਨ ਦੇ ਲਹੂ ਨਾਲ ਤੇਗ਼ ਨੂੰ ਰੰਗੇ।"

ਉਸ ਨੇ ਪਤੀ ਦਾ ਹੁਕਮ ਮੰਨਿਆ। ਮਾਯਾ ਵਾਂਗ ਪੈਂਤੜਾ ਬਦਲ ਕੇ ਮੁਸਕਰਾਈ, "ਮੈਂ ਕਦ ਤੁਹਾਨੂੰ ਰਣ-ਤੱਤੇ 'ਚੋਂ ਰੋਕਦੀ ਹਾਂ। ਮੈਂ ਆਪ ਦੇ ਨਾਲ ਰਣ-ਤੱਤੇ ਵਿਚ ਚੱਲਾਂਗੀ। ਮੁਕਾਬਲੇ 'ਤੇ ਖੰਡਾ ਹੱਥ ਫੜ ਕੇ ਤੁਸਾਂ ਦੀ ਰਾਖੀ ਕਰਾਂਗੀ ਤੇ ਦੁਸ਼ਮਨ ਦਾ ਲਹੂ ਡੋਲ੍ਹਾਂਗੀ।........ਜਦੋਂ ਹੁਕਮ ਕਰੋ, ਤਿਆਰ ਹਾਂ।"

ਇਹ ਸੁਣ ਕੇ ਬੰਦਾ ਸਿੰਘ ਬਹੁਤ ਖ਼ੁਸ਼ ਹੋਇਆ। ਜਿਸ ਨੂੰ ਮਾਯਾ ਸਮਝ ਕੇ ਪਰੇ ਧੱਕਿਆ ਸੀ, ਮੁੜ ਉਸ ਨੂੰ ਇਕ ਚੰਗਾ ਜੀਵਨ-ਸਾਥੀ ਸਮਝ ਕੇ ਆਪਣੇ ਨੇੜੇ ਕਰ ਲਿਆ।

"ਮੈਂ ਹੁਣ ਜਾ ਕੇ ਬਾਬਾ ਬਿਨੋਦ ਸਿੰਘ ਜੀ ਨੂੰ ਮਨ ਦਾ ਫ਼ੈਸਲਾ ਸੁਣਾ ਕੇ ਆਖਦਾ ਹਾਂ ਕਿ ਨਗਾਰੇ 'ਤੇ ਚੋਟ ਲਾਓ। ਤਿਆਰੀ ਦਾ ਹੁਕਮ ਕਰੋ। ਤੂੰ ਵੀ ਜਾ ਕੇ ਚਲਣ ਦੀ ਤਿਆਰੀ ਕਰ। ਕੱਲ੍ਹ ਹੀ ਏਥੋਂ ਕੂਚ ਕੀਤਾ ਜਾਏਗਾ। ਤੁਰਕਾਂ ਨੇ ਜੋ ਕੁਕਰਮ ਕਰਨ 'ਤੇ ਲੱਕ ਬੱਧਾ ਹੋਇਆ ਹੈ, ਉਨ੍ਹਾਂ ਨੂੰ ਮਤ ਦਿੱਤੀ ਜਾਏਗੀ।" ਖੰਡਾ ਹੱਥ ਵਿਚ ਹੀ ਲੈ ਕੇ ਬੰਦਾ ਸਿੰਘ ਬੜੇ ਰੋਹ ਨਾਲ ਬਾਬਾ ਬਿਨੋਦ ਸਿੰਘ ਨੂੰ ਆਪਣਾ ਫ਼ੈਸਲਾ ਸੁਣਾਉਣ ਵਾਸਤੇ ਤੁਰ ਪਿਆ। ਉਸ ਵੇਲੇ ਉਸ ਨੂੰ ਜਾਂਦਿਆਂ ਹੋਇਆਂ ਜਿਹੜਾ ਵੀ ਤੱਕਦਾ, ਉਸ ਦਾ ਹਿਰਦਾ ਦਹਿਲ ਜਾਂਦਾ ਤੇ ਫ਼ਿਕਰ ਪੈ ਜਾਂਦਾ ਕਿ ਕੌਣ ਜਾਣੇ, ਅੱਜ ਕੀ ਹੋਵੇਗਾ।

੨੧

# ਟਿੱਡੀ-ਦਲ ਵੈਰੀ

ਗੁਰਦਾਸਪੁਰ ਤੋਂ ਚਾਰ ਮੀਲ ਪੱਛਮ ਵੱਲ ਇਕ ਛੋਟਾ ਜਿਹਾ ਨਗਰ ਗੁਰਦਾਸ ਨੰਗਲ ਹੈ। ਉਸ ਦੇ ਨਾਲ ਇਕ ਥੇਹ ਹੈ, ਜਿਸ ਨੂੰ 'ਬੰਦੇ ਵਾਲਾ ਥੇਹ' ਆਖਿਆ ਜਾਂਦਾ ਹੈ। ਇਸ ਥੇਹ ਦੇ ਚੌਗਿਰਦੇ ਨਵਾਂ ਪਿੰਡ, ਪੂਰੋਵਾਲ ਜੱਟਾਂ, ਪੂਰੋਵਾਲ ਰਾਜਪੂਤਾਂ ਅਤੇ ਕਾਲੀਆਂ ਪੁਰ ਪਿੰਡ ਹਨ। ਇਨ੍ਹਾਂ ਪਿੰਡਾਂ ਦੇ ਅਯਾਲੀ ਅਜੇ ਵੀ ਬਰਸਾਤ ਦੇ ਦਿਨਾਂ ਵਿਚ ਜਦੋਂ ਮਿੱਟੀ ਖੁਰ ਜਾਂਦੀ ਹੈ ਤਾਂ ਕਈ ਚੀਜ਼ਾਂ ਲੱਭਦੇ ਹਨ; ਜਿਵੇਂ ਪੁਰਾਣੇ ਪੈਸੇ, ਬਰਛੇ ਜਾਂ ਕਿਸੇ ਟੁੱਟੀ ਹੋਈ ਤਲਵਾਰ ਦਾ ਕੋਈ ਹਿੱਸਾ। ਮਨੁੱਖੀ ਸਿਰਾਂ ਦੇ ਖੋਪਰ ਅਤੇ ਹੱਡੀਆਂ ਤਾਂ ਆਮ ਮਿਲਦੀਆਂ ਹਨ। ਇਸ ਥੇਹ ਦੇ ਪੰਜ ਪੰਜ ਮੀਲ ਚੌਗਿਰਦੇ ਕਈਆਂ ਖੇਤਾਂ ਅਤੇ ਖੂਹਾਂ ਵਿਚੋਂ ਅਗਿਣਤ ਮਨੁੱਖ-ਹੱਡੀਆਂ ਪ੍ਰਾਪਤ ਹੁੰਦੀਆਂ ਹਨ।

ਇਸ ਗੁਰਦਾਸ ਨੰਗਲ ਦੇ ਥੇਹ ਉਤੋਂ-ਦੀ ਜਦੋਂ ਕੋਈ ਸਿਖ ਇਤਿਹਾਸ ਤੋਂ ਜਾਣੂ ਸਿੰਘ ਲੰਘਦਾ ਹੈ, ਤਾਂ ਉਹ ਦੋ ਮਿੰਟ ਖਲੋ ਕੇ ਥੇਹ ਦਾ ਸਤਿਕਾਰ ਕਰਦਾ ਹੈ। ਅੱਜ ਤੋਂ ੨੩੦ ਸਾਲ ਦੀ ਪੁਰਾਣੀ ਇਤਿਹਾਸਕ ਝਾਕੀ ਉਸ ਦੀਆਂ ਅੱਖਾਂ ਅੱਗੇ ਆ ਜਾਂਦੀ ਹੈ। ਉਸ ਝਾਕੀ ਨੂੰ ਦੇਖ ਕੇ ਉਸ ਦਾ ਸਰੀਰ ਲੂੰ-ਕੰਢੇ ਹੋ ਉੱਠਦਾ ਹੈ।

੧੭੧੫ ਈਸਵੀ ਵਿਚ ਇਸ ਥਾਂ 'ਤੇ ਥੇਹ ਨਹੀਂ ਸੀ, ਸਗੋਂ ਘੁੱਗ ਵੱਸਦਾ 'ਗੁਰਦਾਸ ਨੰਗਲ' ਨਾਂ ਦਾ ਨਗਰ ਸੀ। ਇਸ ਨਗਰ ਦੇ ਇਕ ਪਾਸੇ ਬੜੀ ਵੱਡੀ ਕੱਚੀ ਗੜ੍ਹੀ ਸੀ। ਉਸ ਗੜ੍ਹੀ ਦੀਆਂ ਕੱਚੀਆਂ ਕੰਧਾਂ ਕਈ ਕਈ ਗਜ਼ ਚੌੜੀਆਂ ਤੇ ਉੱਚੀਆਂ ਸਨ। ਚੌਗਿਰਦੇ ਕਈ ਕਈ ਹੱਥ ਡੂੰਘੀਆਂ ਖਾਈਆਂ ਪੁੱਟੀਆਂ ਹੋਈਆਂ ਸਨ, ਜਿਨ੍ਹਾਂ ਵਿਚ ਪਾਣੀ ਭਰਿਆ ਹੋਇਆ ਸੀ। ਉਹ ਗੜ੍ਹੀ ਇਕ ਸ਼ਾਹੀ ਕਿਲ੍ਹੇ ਦਾ ਨਮੂਨਾ ਸੀ।

ਵਿਸਾਖ ਦੇ ਦਿਨ ਸਨ, ਕਣਕਾਂ ਦੇ ਖੇਤ ਪੱਕੇ ਖਲੋਤੇ ਸਨ। ਪੱਕੀਆਂ ਫ਼ਸਲਾਂ ਨੂੰ ਦੇਖ ਕੇ ਜ਼ਿਮੀਂਦਾਰ ਖ਼ੁਸ਼ ਹੋ ਰਹੇ ਸਨ। ਹਰ ਕੋਈ ਆਪਣੇ ਅਨਾਜ ਦੇ ਘਰ ਆਉਣ ਦੀ ਬਹੁਲਤਾ ਦਾ ਕਿਆਸ ਕਰ ਰਿਹਾ ਸੀ। ਪੱਕੀ ਖੇਤੀ ਨੂੰ ਦੇਖ ਕੇ ਕਿਸਾਨ ਹੰਕਾਰ ਕਰਦਾ ਹੈ, ਪਰ ਸਿਆਣੇ ਆਖਦੇ ਹਨ ਕਿ ਜੱਟ ਦੀਆਂ ਤੇਰਾਂ ਹੀ ਕੱਚੀਆਂ ਹੁੰਦੀਆਂ ਹਨ, ਜੇ ਝੱਖੜ, ਝੋਲੇ, ਗੜੇ ਅਤੇ ਅੱਗ ਆਦਿਕ

ਤੋਂ ਬੱਚ ਕੇ ਘਰ ਆ ਜਾਏ ਤਾਂ। ਕੁਦਰਤ ਦੇ ਰੰਗ, ਕਈ ਵਾਰ ਉਸ ਨੂੰ ਤੂੜੀ ਦੇ ਚਾਰ ਟੋਕਰੇ ਵੀ ਨਸੀਬ ਨਹੀਂ ਹੁੰਦੇ।

ਗੁਰਦਾਸ ਨੰਗਲ ਦੇ ਦਸ ਦਸ ਮੀਲ ਚੌਗਿਰਦੇ ਵੱਸਣ ਵਾਲੇ ਜ਼ਿਮੀਂਦਾਰਾਂ ਦੀਆਂ ਪੱਕੀਆਂ ਫ਼ਸਲਾਂ ਤੇ ਗੜੇ-ਮਾਰ ਹੋ ਗਈ। ਅਸਮਾਨੋਂ ਗੜੇ ਨਹੀਂ ਪਏ, ਸਗੋਂ ਮੁਗ਼ਲ-ਰਾਜ ਦੀਆਂ ਸ਼ਾਹੀ ਫ਼ੌਜਾਂ ਦੇ ਸਿਪਾਹੀ ਗੜਿਆਂ ਦਾ ਰੂਪ ਧਾਰ ਕੇ ਆ ਪਏ। ਨਗਰ ਦੇ ਚੌਗਿਰਦੇ ਹੀ ਸ਼ਾਹੀ ਸੈਨਾ ਉਤਰੀ ਹੋਈ ਸੀ। ਉਸ ਦੀ ਗਿਣਤੀ ਦਾ ਕਿਆਸ ਕਰਨਾ ਔਖਾ ਸੀ। ਖੁੱਲ੍ਹੀਆਂ ਥਾਵਾਂ 'ਤੇ ਅੱਡੋ-ਅੱਡ ਤੰਬੂ ਲੱਗੇ ਹੋਏ ਸਨ। ਪੱਕੀਆਂ ਫ਼ਸਲਾਂ ਦੇ ਖੇਤਾਂ ਨੂੰ ਮਲ ਦਲ ਕੇ ਉਨ੍ਹਾਂ ਨੇ ਤੰਬੂ ਗੱਡ ਲਏ। ਕਿਸਾਨ ਆਪਣੇ ਪਰਵਾਰਾਂ ਨੂੰ ਨਾਲ ਲੈ ਕੇ ਕਿਤੇ ਦੂਰ ਨੱਸ ਗਏ। ਸਾਰੇ ਤਪੇ ਵਿਚ ਕੋਈ ਬੱਕਰਾ, ਛਤਰਾ, ਗਊ, ਸੁੰਦਰ ਕੁੜੀ, ਦਾਣੇ ਤੇ ਘਿਓ ਆਦਿਕ ਨਹੀਂ ਰਹਿਣ ਦਿੱਤਾ ਗਿਆ। ਗ਼ਰੀਬ ਜਨਤਾ ਕੋਲੋਂ ਸਭ ਕੁਝ ਮੱਲੋ-ਮੱਲੀ ਖੋਹ ਲਿਆ ਗਿਆ ਸੀ।

ਸ਼ਾਹੀ ਫ਼ੌਜਾਂ ਵਿਚ ਉੱਤਰੀ ਭਾਰਤ ਦੇ ਚੋਣਵੇਂ ਹਿੰਦੂ ਤੇ ਮੁਗ਼ਲ ਜਰਨੈਲ ਸਨ, ਜੋ ਆਪਣੇ ਸਮੇਂ ਦੇ ਮੰਨੇ-ਪ੍ਰਮੰਨੇ, ਫੁਰਤੀਲੇ, ਲੜਾਕੇ ਤੇ ਲੜਾਈ ਦੇ ਦਾਅ-ਪੇਚ ਜਾਣਨ ਵਾਲੇ ਸਨ; ਜਿਵੇਂ ਮੁਹੰਮਦ ਅਮੀਨ ਖ਼ਾਂ ਦਾ ਪੁੱਤਰ ਕਮਰ ਦੀਨ ਖ਼ਾਨ, ਅਫ਼ਰਾਸੀਯਾਬ ਖ਼ਾਂ ਬਖ਼ਸ਼ੀ, ਰਾਜਾ ਉਦੈਤ ਸਿਹੁੰ ਬੰਧੇਲਾ, ਰਾਜਾ ਗੋਪਾਲ ਸਿਹੁੰ ਭਦੌੜੀਆ, ਮਿਰਜ਼ਾ ਅਹਿਮਦ ਖ਼ਾਂ ਗੁਜਰਾਤ ਵਾਲਾ, ਜਿਸ ਦੇ ਅਧੀਨ ਸੈਂਕੜੇ ਸੱਯਦਾਂ ਦੀ ਹਥਿਆਰਬੰਦ ਫ਼ੌਜ ਸੀ, ਇਰਾਦਤਮੰਦ ਖ਼ਾਂ ਫ਼ੌਜਦਾਰ ਐਮਨਾਬਾਦ, ਨੂਰ ਮੁਹੰਮਦ ਖ਼ਾਂ ਪਸਰੂਰ ਵਾਲਾ, ਸ਼ੇਖ ਮੁਹੰਮਦ ਧਿਆਮ ਬਟਾਲਵੀ, ਸੱਯਦ ਹਫ਼ੀਜ਼ ਅਲੀ ਖ਼ਾਂ ਹੈਬਤਪੁਰ ਪੱਟੀ ਵਾਲਾ, ਸੁਹਰਾਬ ਖ਼ਾਂ ਕਲਾਨੌਰ ਵਾਲਾ, ਰਾਜਾ ਭੀਮ ਸਿਹੁੰ ਕਟੌਚ ਅਤੇ ਜਸਰੌਤੇ ਦਾ ਰਾਜਾ ਧ੍ਰੂਬ ਦੇਵ ਦਾ ਪੁੱਤਰ ਹਰ ਦੇਵ ਆਦਿਕ। ਇਨ੍ਹਾਂ ਸਾਰਿਆਂ ਦੇ ਉਪਰ ਆਰਫ਼ ਬੇਗ ਖ਼ਾਂ ਨਾਇਬ ਸੂਬਾ ਲਾਹੌਰ ਸੀ। ਇਹ ਸਾਰੇ ਉਸ ਦੇ ਹੁਕਮ ਦੀ ਉਡੀਕ ਵਿਚ ਸਨ। ਉਨ੍ਹੀਂ ਦਿਨੀਂ ਅਬਦਸ ਸਮੱਦ ਖ਼ਾਂ ਦੱਖਣ ਵੱਲ ਗਿਆ ਹੋਇਆ ਸੀ। ਉਸ ਦੀ ਉਡੀਕ ਵੀ ਕੀਤੀ ਜਾ ਰਹੀ ਸੀ। ਉਹ ਵੀ ਤਕੜੀ ਫ਼ੌਜ ਲੈ ਕੇ ਆ ਗਿਆ ਤੇ ਗੁਰਦਾਸ ਨੰਗਲ ਦੇ ਇਕ ਪਾਸੇ ਡੇਰਾ ਲਾ ਕੇ ਬੈਠ ਗਿਆ।

ਐਨੀ ਭਾਰੀ ਤਿਆਰੀ ਨਾਲ ਇਹ ਸ਼ਾਹੀ ਲਸ਼ਕਰ ਕਿਉਂ ਬੈਠਾ ਹੈ ? ਇਹ

ਪਿੰਡ ਹੈ, ਕੋਈ ਕਸਬਾ ਜਾਂ ਸ਼ਹਿਰ ਨਹੀਂ, ਕੋਈ ਰਾਜਧਾਨੀ ਨਹੀਂ, ਕੱਚਾ ਜਿਹਾ ਪਿੰਡ ਹੈ ਅਤੇ ਕੱਚੀ ਜਿਹੀ ਹੀ ਉਸ ਦੀ ਗੜ੍ਹੀ, ਜੋ ਕਿਸੇ ਸਰਦਾਰ ਨੇ ਆਪਣੇ ਪਰਵਾਰ ਦੀ ਰਾਖੀ ਵਾਸਤੇ ਤਿਆਰ ਕੀਤੀ ਸੀ।

ਗੁਰਦਾਸ ਨੰਗਲ ਨੂੰ ਚੌਗਿਰਦਿਓਂ ਘੇਰਨ ਦਾ ਕਾਰਨ ਇਹ ਹੈ ਕਿ ਖ਼ਾਲਸਾ ਪੰਥ ਦਾ ਜੱਥੇਦਾਰ ਬੰਦਾ ਸਿੰਘ ਬਹਾਦਰ ਸਿੰਘ-ਦਲ ਸਮੇਤ ਇਸ ਨਗਰ ਦੀ ਕੱਚੀ ਗੜ੍ਹੀ ਵਿਚ ਬੈਠਾ ਹੈ। ਉਸ ਨੂੰ ਮਾਰਨ ਜਾਂ ਜਿਊਂਦਾ ਫੜਨ ਵਾਸਤੇ ਇਹ ਅਗਿਣਤ ਸੈਨਾ ਇਕੱਠੀ ਹੋਈ ਹੋਈ ਸੀ। ਉਸ ਸਮੇਂ ਦੀ ਹਕੂਮਤ ਦੀਆਂ ਨਜ਼ਰਾਂ ਵਿਚ ਉਹ ਬਾਗ਼ੀ ਸੀ।

ਬਾਬਾ ਬਿਨੋਦ ਸਿੰਘ ਦੇ ਕਹਿਣ 'ਤੇ ਬਾਬਾ ਬੰਦਾ ਸਿੰਘ ਨੇ ਜੰਮੂ ਦੀਆਂ ਪਹਾੜੀਆਂ ਛੱਡ ਕੇ ਮੈਦਾਨੀ ਇਲਾਕੇ ਵਿਚ ਮੱਲਾਂ-ਮਾਰਾਂ ਕਰਨ ਦਾ ਫ਼ੈਸਲਾ ਕਰ ਲਿਆ। ਚੰਬੇ ਦੀ ਰਾਜ-ਕੁਮਾਰੀ ਆਪਣਾ ਇਕਲੌਤਾ ਪੁੱਤਰ ਅਜੈ ਸਿੰਘ ਗੋਦੀ ਲੈ ਕੇ ਬੰਦਾ ਸਿੰਘ ਦੇ ਨਾਲ ਹੀ ਆ ਗਈ। ਨਾ ਉਹ ਬੰਦਾ ਸਿੰਘ ਬਿਨਾਂ ਰਹਿ ਸਕਦੀ ਸੀ ਤੇ ਨਾ ਹੀ ਬੰਦਾ ਸਿੰਘ ਉਸ ਤੋਂ ਬਿਨਾਂ। ਦੋਹਾਂ ਵਿਚ ਗੂੜ੍ਹਾ ਪਿਆਰ ਸੀ। 'ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ' ਦਾ ਮਹਾਂ ਵਾਕ ਉਨ੍ਹਾਂ ਦੇ ਜੀਵਨ ਨਾਲ ਢੁੱਕਦਾ ਸੀ।

ਜਿੰਨਾ ਕੁ ਸਿੰਘ-ਦਲ ਉਸ ਵੇਲੇ ਹਾਜ਼ਰ ਸੀ, ਕੁਝ ਉਹ ਨਾਲ ਆਇਆ। ਬਾਕੀ ਹੋਰ ਥਾਂ ਹੁਕਮਨਾਮੇ ਭੇਜ ਦਿੱਤੇ, ਤਾਕਿ ਸਿੰਘ ਇਕੱਠੇ ਹੋ ਜਾਣ। ਹੁਕਮਨਾਮਿਆਂ ਨੂੰ ਪੜ੍ਹਦੇ ਤੇ ਸੁਣਦੇ ਹੋਏ ਸਿੰਘ ਦੂਰੋਂ ਨੇੜਿਓਂ ਵਹੀਰਾਂ ਘੱਤ ਕੇ ਬੰਦਾ ਸਿੰਘ ਨੂੰ ਆ ਮਿਲੇ।

ਪਹਾੜ ਨੂੰ ਛੱਡ ਕੇ ਪਹਿਲਾਂ ਕਲਾਨੌਰ ਉਤੇ ਬੰਦਾ ਸਿੰਘ ਨੇ ਹੱਲਾ ਬੋਲ ਦਿੱਤਾ। ਉਥੋਂ ਦੇ ਹਿੰਦੂ ਹਾਕਮਾਂ ਨੂੰ ਮਾਰ ਕੁੱਟ ਕੇ ਨਸਾ ਦਿੱਤਾ ਤੇ ਉਨ੍ਹਾਂ ਦੀ ਥਾਂ ਸਿੰਘਾਂ ਨੂੰ ਉਥੇ ਛੱਡਿਆ, ਤਾਕਿ ਉਹ ਇਲਾਕੇ ਦਾ ਪਰਬੰਧ ਕਰਨ। ਕਲਾਨੌਰ ਨੂੰ ਫ਼ਤਹਿ ਕਰਨ ਪਿੱਛੋਂ ਅੱਚਲ ਤੇ ਬਟਾਲੇ ਵੱਲ ਧਿਆਨ ਦਿੱਤਾ। ਬਟਾਲੇ ਵਿਚ ਬੜੀ ਲਹੂ-ਡੋਲ੍ਹਵੀਂ ਲੜਾਈ ਹੋਈ। ਬਟਾਲੇ ਦਾ ਫ਼ੌਜਦਾਰ ਸ਼ੇਖ ਮੁਹੰਮਦ ਧਿਆਮ ਆਪਣੇ ਟੱਬਰ ਨੂੰ ਲੈ ਕੇ ਭਰੋਵਾਲ ਨੂੰ ਨੱਸ ਗਿਆ, ਅਤੇ ਬਟਾਲਾ ਤੇ ਉਸ ਦੇ ਚੌਗਿਰਦੇ ਨੂੰ ਸਿੰਘਾਂ ਨੇ ਮੱਲ ਲਿਆ। ਸਾਰੇ ਤਪੇ ਦੇ ਮੁਸਲਮਾਨ ਅਮੀਰ ਨੱਸ ਗਏ। ਕਈ ਗ਼ਰੀਬ ਲੜਾਈਆਂ ਦੀਆਂ ਔਕੜਾਂ ਤੋਂ ਡਰਦੇ ਹੋਏ ਰਿਆਸਤ ਚੰਬਾ

ਅਤੇ ਬਿਆਸਾ ਪਾਰ ਦੇ ਇਲਾਕਿਆਂ ਵੱਲ ਤੁਰ ਗਏ। ਖ਼ਾਲਸਾ ਪੰਥ ਇਸ ਸਾਰੇ ਤਪੇ ਦਾ ਮਾਲਕ ਬਣ ਗਿਆ।

ਸ਼ੇਖ ਮੁਹੰਮਦ ਧਿਆਮ ਬਟਾਲਵੀ ਲਾਹੌਰ ਜਾ ਕੇ ਸੂਬੇ ਕੋਲ ਪਿਟਿਆ ਕਿ ਸਿੰਘ-ਦਲ ਰਿਆੜਕੀ ਵਿਚ ਆ ਗਿਆ ਹੈ। ਲਾਹੌਰੋਂ ਦਿੱਲੀ ਖ਼ਬਰਾਂ ਪੁੱਜੀਆਂ। ਦਿੱਲੀ ਤਖ਼ਤ ਉਤੇ ਉਸ ਵੇਲੇ ਫ਼ਰਖਸੀਅਰ ਸੀ, ਜਿਸ ਦੇ ਰਾਜ ਵਿਚ ਬਦ-ਅਮਨੀ ਅਤੇ ਕਤਲਾਂ ਦੀ ਹਨੇਰੀ ਝੁੱਲ ਰਹੀ ਸੀ। ਸਾਰੇ ਮੁਗ਼ਲ ਬਾਦਸ਼ਾਹਾਂ ਨਾਲੋਂ ਇਹ ਵਧੇਰੇ ਪੱਥਰ-ਦਿਲ ਬਾਦਸ਼ਾਹ ਹੋਇਆ ਹੈ, ਜਿਸ ਨੇ ਸਿੰਘ-ਦਲ ਨੂੰ ਕੁਚਲਣ ਵਾਸਤੇ ਉੱਤਰੀ ਭਾਰਤ ਦੇ ਸਾਰੇ ਉਪਰੋਹਤ ਲੜਾਕੇ ਜਰਨੈਲ, ਮਾਂਗਵੀਆਂ ਧਾੜਾਂ ਸਮੇਤ ਗੁਰਦਾਸ ਨੰਗਲ ਭੇਜੇ ਸਨ।

ਇਸ ਭਾਰੀ ਲਾਓ-ਲਸ਼ਕਰ ਦੇ ਆਉਣ ਦੀ ਸੂਹ ਬੰਦਾ ਸਿੰਘ ਨੂੰ ਵੀ ਮਿਲ ਗਈ। ਉਸ ਨੇ ਮੁਕਾਬਲਾ ਕਰਨ ਵਾਸਤੇ ਪੂਰਾ ਜਤਨ ਕੀਤਾ। ਪਹਿਲਾਂ ਉਹਦੀ ਸਲਾਹ ਹੋਈ ਕਿ ਕਲਾਨੌਰ ਅਤੇ ਬਟਾਲੇ ਦੇ ਵਿਚਕਾਰ ਕੋਟ ਮਿਰਜ਼ਾ ਜਾਨ ਦੇ ਮੁਕਾਮ ਉਤੇ ਕਿਲ੍ਹੇ-ਬੰਦੀ ਕਰੇ, ਪਰ ਉਪਰੋਕਤ ਧਾੜ ਕਿਲ੍ਹੇ-ਬੰਦੀ ਕਰਨ ਤੋਂ ਪਹਿਲਾਂ ਅੱਗੇ ਵਧ ਆਈ। ਮਿੱਟੀ ਦੀ ਕਿਲ੍ਹੇ-ਬੰਦੀ ਨਾ ਬਣ ਸਕੀ। ਪਰ ਇਸ ਧਾੜ ਨਾਲ ਬੰਦਾ ਸਿੰਘ ਅਤੇ ਉਸ ਦੇ ਸਿੰਘ-ਦਲ ਦਾ ਟਾਕਰਾ ਜ਼ਰੂਰ ਹੋਇਆ। ਬੜੀ ਭਿਆਨਕ ਲੜਾਈ ਸ਼ੁਰੂ ਹੋਈ। ਅਜ਼ਾਦੀ ਦੇ ਆਸ਼ਕ ਸਿੰਘ ਅੱਗੇ ਵਧ ਵਧ ਕੇ ਅੰਨ੍ਹੀ ਤਲਵਾਰ ਚਲਾਉਣ ਲੱਗੇ। ਆਰਫ਼ ਬੇਗ ਮੁਗ਼ਲ ਫ਼ੌਜਾਂ ਦਾ ਕਮਾਂਡਰ ਸੀ ਅਤੇ ਬੰਦਾ ਸਿੰਘ ਖ਼ਾਲਸਾ-ਦਲ ਦਾ ਜੱਥੇਦਾਰ। ਕਟਾ-ਵੱਢ, ਮਾਰ ਲਓ, ਫੜ ਲਓ, ਅੱਲਾ ਹੂ ਅਕਬਰ, ਵਾਹਿਗੁਰੂ ਜੀ ਕੀ ਫ਼ਤਹਿ ਤੇ ਸਤਿ ਸ੍ਰੀ ਅਕਾਲ ਦੇ ਨਾਹਰਿਆਂ ਅਤੇ ਤਲਵਾਰਾਂ ਦੇ ਖੜਕਾਰ ਨਾਲ ਸਾਰਾ ਵਾਯੂ-ਮੰਡਲ ਗੂੰਜ ਰਿਹਾ ਸੀ। ਪਲਾਂ ਵਿਚ-ਦੀ ਲੋਥ ਉਤੇ ਲੋਥ ਚੜ੍ਹ ਗਈ। ਸਿਰ ਕਚਰਿਆਂ ਵਾਂਗ ਰਿੜ੍ਹਦੇ ਫਿਰਦੇ ਸਨ। ਲਹੂ ਤੇ ਮਿਝ ਵਿਚ ਜੁਆਨਾਂ ਦੇ ਪੈਰ ਤਿਲ੍ਹਕ ਰਹੇ ਸਨ। ਕਿਸੇ ਦੀ ਬਾਂਹ ਵੱਢੀ ਗਈ, ਕੋਈ ਲੱਤ ਕਟਾ ਬੈਠਾ ਅਤੇ ਕਿਸੇ ਦਾ ਅੱਧਾ ਧੜ ਚੀਰਿਆ ਗਿਆ। ਇਹੋ ਜਿਹੇ ਨਿਰਬਲ ਅਤੇ ਲੜਨ ਤੋਂ ਅਸਮਰਥ ਹੋਏ ਹੋਏ ਜ਼ਖ਼ਮੀ ਧਰਤੀ ਉਤੇ ਡਿੱਗ ਕੇ ਕਰਾਹ ਰਹੇ ਸਨ। ਲੜ ਰਹੇ ਬਹਾਦਰਾਂ ਤੇ ਘੋੜਿਆਂ ਦੇ ਪੈਰਾਂ ਹੇਠ ਆ ਆ ਉਹ ਸਗੋਂ ਬਹੁਤਾ ਦੁਖ ਉਠਾ ਰਹੇ ਸਨ। ਭਿਆਨਕ ਰੂਪਾਂ ਵਿਚ ਮੌਤ ਇਕ ਨਾਟਕ ਖੇਲ੍ਹ ਰਹੀ ਸੀ।

ਬੰਦਾ ਸਿੰਘ, ਬਾਜ ਸਿੰਘ, ਫ਼ਤਿਹ ਸਿੰਘ ਅਤੇ ਬਾਬਾ ਬਿਨੋਦ ਸਿੰਘ ਐਨੀ ਬਹਾਦਰੀ ਤੇ ਸਿਆਣਪ ਨਾਲ ਲੜੇ ਕਿ ਮੁਗ਼ਲ ਸੈਨਾ ਵਿਚ ਭਾਜੜ ਪੈ ਗਈ। ਆਰਫ਼ ਬੇਗ ਵਰਗਿਆਂ ਦਾ ਦਿਲ ਟੁੱਟ ਗਿਆ। ਉਹ ਸਮਝ ਬੈਠੇ ਕਿ ਫ਼ਤਹਿ ਸਿੰਘਾਂ ਦੀ ਹੋਵੇਗੀ, ਪਰ ਅਕਾਲ ਪੁਰਖ ਕੋਈ ਹੋਰ ਹੀ ਭਾਣਾ ਵਰਤਾਉਣ ਵਾਲਾ ਸੀ। ਸਿੰਘਾਂ ਦੀ ਮੋਰਚੇ-ਬੰਦੀ ਨਾ ਹੋਣ ਕਰਕੇ ਮੁਗ਼ਲਾਂ ਦੀ ਮਾਂਗਵੀਂ ਧਾੜ ਦੇ ਮੁਕਾਬਲੇ 'ਤੇ ਉਨ੍ਹਾਂ ਨੂੰ ਪਿੱਛੇ ਹਟਣਾ ਪੈ ਗਿਆ। ਜਾਨ ਮਾਲ ਦਾ ਨੁਕਸਾਨ ਕਰਦੇ ਹੋਏ ਸਿੰਘ ਹੌਲੀ ਹੌਲੀ ਪਿੱਛੇ ਹਟੇ ਅਤੇ ਗੁਰਦਾਸ ਨੰਗਲ ਦੀ ਕੱਚੀ ਗੜ੍ਹੀ ਵਿਚ ਆ ਟਿਕੇ। ਇਸ ਕੱਚੀ ਗੜ੍ਹੀ ਨੂੰ ਲੜਨ ਖ਼ਾਤਰ ਪਹਿਲਾਂ ਹੀ ਮਜ਼ਬੂਤ ਕੀਤਾ ਹੋਇਆ ਸੀ।

ਲੜਾਈ ਪਿੱਛੋਂ ਮੁਗ਼ਲ ਫ਼ੌਜ ਹੰਭ ਹੁੱਟ ਕੇ ਤੇ ਥੱਕ ਟੁੱਟ ਕੇ ਆਰਾਮ ਕਰਨ ਵਾਸਤੇ ਬੈਠ ਗਈ। ਜਿੱਤ ਦੀ ਖ਼ੁਸ਼ੀ ਵਿਚ ਉਸ ਨੇ ਜਸ਼ਨ ਕੀਤੇ। ਆਰਫ਼ ਬੇਗ ਨੇ ਕਈਆਂ ਸਿਪਾਹੀਆਂ ਨੂੰ ਇਨਾਮ ਦੇ ਕੇ ਉਨ੍ਹਾਂ ਦੇ ਹੌਸਲੇ ਵਧਾਏ। ਗ਼ਦਾਰ ਰਾਜਪੂਤ ਰਾਜਿਆਂ ਨੇ ਆਪਣੇ ਭਰਾਵਾਂ ਦੀ ਹਾਰ ਉੱਤੇ ਅਨੰਦ ਮੰਗਲ ਕੀਤੇ, ਅਤੇ ਇਹ ਨਾ ਮਹਿਸੂਸ ਕੀਤਾ ਕਿ ਜਿਨ੍ਹਾਂ ਵਤਨ ਦੇ ਪਰਵਾਨਿਆਂ ਨੂੰ ਖ਼ਤਮ ਕਰਨ ਵਾਸਤੇ ਅਸੀਂ ਇਹ ਕੁਝ ਕਰ ਰਹੇ ਹਾਂ ਉਹੀ ਅਸਲ ਵਿਚ ਸਾਡੇ ਰਾਖੇ ਤੇ ਸਹਾਇਕ ਹਨ।

ਦੂਸਰੇ ਪਾਸੇ ਬੰਦਾ ਸਿੰਘ ਅਤੇ ਖ਼ਾਲਸਾ ਦਲ ਨੇ ਚੈਨ ਨਹੀਂ ਲਿਆ। ਉਨ੍ਹਾਂ ਨੇ ਥਕਾਵਟ ਪਰਤੀਤ ਨਹੀਂ ਕੀਤੀ। ਉਹ ਤਨ ਦੇ ਜ਼ਖ਼ਮਾਂ ਨੂੰ ਵੀ ਭੁੱਲ ਗਏ ਅਤੇ ਆਪਣੇ ਬਚਾਉ ਦੇ ਸਾਧਨਾਂ ਵਿਚ ਰੁੱਝ ਗਏ। ਕੁਝ ਸਿੰਘ ਤਾਂ ਕੱਚੀ ਗੜ੍ਹੀ ਦੀ ਪਕਿਆਈ ਵਿਚ ਲੱਗ ਗਏ, ਕਈਆਂ ਨੇ ਕਹੀਆਂ ਫੜੀਆਂ ਤੇ ਬੰਦਾ ਸਿੰਘ ਦੀ ਆਗਿਆ ਅਨੁਸਾਰ ਸ਼ਾਹੀ ਨਹਿਰ ਨੂੰ ਵੱਢਣ ਵਾਸਤੇ ਚਲੇ ਗਏ ਤਾਕਿ ਗੁਰਦਾਸ ਨੰਗਲ ਦੇ ਚੌਗਿਰਦੇ ਪਾਣੀ ਫਿਰ ਜਾਏ ਅਤੇ ਮੁਗ਼ਲ ਧਾੜ ਨਾ ਅੱਗੇ ਵਧ ਸਕੇ ਅਤੇ ਨਾ ਹੀ ਕਿਸੇ ਥਾਂ ਤੰਬੂ ਗੱਡ ਸਕੇ। ਨਹਿਰ ਕੱਟੀ ਗਈ। ਮਣਾਂ-ਮੂੰਹੀਂ ਪਾਣੀ ਕੁਝ ਘੰਟਿਆਂ ਵਿਚ ਹੀ ਗੜ੍ਹੀ ਦੀਆਂ ਖਾਈਆਂ ਵਿਚ ਆ ਗਿਆ। ਭਾਈ ਬਾਜ ਸਿੰਘ ਦੀ ਜੱਥੇਦਾਰੀ ਹੇਠ ਕਈ ਸਿੰਘ ਨੇੜੇ ਦੇ ਪਿੰਡਾਂ ਵਿਚ ਖ਼ੁਰਾਕ ਇਕੱਠੀ ਕਰਨ ਵਾਸਤੇ ਤੁਰ ਗਏ। ਅਨਾਜ, ਬਾਲਣ, ਪੱਠਾ, ਮਾਲ-ਡੰਗਰ ਅਤੇ ਘੋੜੇ, ਜੋ ਵੀ ਚੀਜ਼ ਮਿਲੀ ਜਾਂ ਹੱਥ ਲੱਗੀ, ਉਸ ਨੂੰ ਲੈ ਕੇ ਗੜ੍ਹੀ ਵਿਚ ਆ ਵੜੇ।

ਇਕ ਜੱਥੇ ਨੇ ਸੁੱਤੇ ਹੋਏ ਮੁਗ਼ਲ ਸਿਪਾਹੀਆਂ ਦੇ ਹਥਿਆਰ ਚੁੱਕ ਲਿਆਂਦੇ।

ਬੰਦਾ ਸਿੰਘ ਜੀ ਦੀ ਧਰਮ-ਪਤਨੀ ਨੇ ਵੀ ਸ਼ੇਰਨੀ ਦਾ ਰੂਪ ਧਾਰਿਆ। ਉਹ ਅਬਲਾ ਜਾਂ ਆਟੇ ਦੀ ਤੌਣ ਨਾ ਰਹੀ। ਉਸ ਨੇ ਖੰਡੇ ਨੂੰ ਹੱਥ ਲਿਆ, ਕਮਰ-ਕੱਸਾ ਕਰ ਕੇ ਬਹਾਦਰ ਪਤੀ ਅਤੇ ਖ਼ਾਲਸਾ ਪੰਥ ਦੀ ਸ਼ਾਨ ਨੂੰ ਉੱਚਾ ਕਰਨ ਖ਼ਾਤਰ ਮਾਈ ਭਾਗੋ ਵਾਂਗ ਸ਼ਹੀਦ ਹੋਣ ਵਾਸਤੇ ਤਿਆਰ ਹੋਈ। ਡਰ ਉਸ ਦੇ ਦਿਲ ਦਿਮਾਗ਼ ਵਿਚ ਨਾ ਰਿਹਾ। ਅਜ਼ਾਦੀ ਦੇ ਵਲਵਲੇ ਨੇ ਐਨਾ ਅਸਰ ਕੀਤਾ ਕਿ ਉਹ ਭਾਰਤ ਦੀ ਇਸਤ੍ਰੀ ਜਾਤੀ ਦਾ ਨਵਾਂ ਇਤਿਹਾਸ ਬਣਾਉਣ 'ਤੇ ਤੁੱਲ ਪਈ। ਚਾਰ ਸਾਲ ਦੇ ਮਸੂਮ ਬੱਚੇ ਨੂੰ ਦਾਸੀਆਂ ਦੇ ਸਪੁਰਦ ਕਰ ਦਿੱਤਾ।

ਖ਼ਾਲਸਾ ਪੰਥ ਨਾਲ ਕੁਝ ਹੋਰ ਵੀ ਇਸਤ੍ਰੀਆਂ ਸਨ। ਗੁਰੂ ਕਾ ਲੰਗਰ ਉਨ੍ਹਾਂ ਦੇ ਸਪੁਰਦ ਕੀਤਾ ਗਿਆ। ਦੋਵੇਂ ਵੇਲੇ ਉਹ ਪ੍ਰਸ਼ਾਦ ਤਿਆਰ ਕਰਕੇ ਸਿੰਘਾਂ ਨੂੰ ਛਕਾਉਂਦੀਆਂ ਸਨ। ਪ੍ਰਸ਼ਾਦਾ ਪਕਾਉਣ ਅਤੇ ਵਰਤਾਉਣ ਵਾਲੀਆਂ ਬੀਬੀਆਂ ਦਿਆਂ ਗਾਤਰਿਆਂ ਵਿਚ ਕਿਰਪਾਨਾਂ, ਖ਼ੰਜਰ ਅਤੇ ਖੰਡੇ ਸਨ। ਲੱਕਾਂ ਨਾਲ ਕਮਰ-ਕੱਸੇ, ਸਿਰਾਂ 'ਤੇ ਜੂੜੇ ਤੇ ਛੋਟੇ ਛੋਟੇ ਦਸਤਾਰੇ ਸਨ, ਜਿਵੇਂ ਅੱਜ ਭਸੌੜ-ਖ਼ਾਲਸਾ ਦੀਵਾਨ ਦੀਆਂ ਬੀਬੀਆਂ ਰੱਖਦੀਆਂ ਹਨ। ਲੋੜ ਪੈਣ 'ਤੇ ਉਹ ਚੰਡੀ ਦਾ ਰੂਪ ਧਾਰ ਕੇ ਮੈਦਾਨਿ-ਜੰਗ ਵਿਚ ਵੀ ਆਉਣ ਨੂੰ ਹਰ ਘੜੀ ਤਿਆਰ ਰਹਿੰਦੀਆਂ ਸਨ।

ਇਉਂ ਸਿੰਘਾਂ ਨੇ ਪੰਜਾਬ ਵਿਚੋਂ ਮੁਗ਼ਲ ਰਾਜ ਨੂੰ ਖ਼ਤਮ ਕਰਨ ਵਾਸਤੇ ਬੇਚੈਨੀ ਦੀਆਂ ਰਾਤਾਂ ਕੱਟਣੀਆਂ ਸ਼ੁਰੂ ਕੀਤੀਆਂ। ਉਨ੍ਹਾਂ ਦੀ ਕੱਚੀ ਗੜ੍ਹੀ ਦੇ ਚੌਗਿਰਦੇ ਲੱਖਾਂ ਦੀ ਗਿਣਤੀ ਵਿਚ ਭਾਰਤ ਨੂੰ ਗ਼ੁਲਾਮ ਰੱਖਣ ਵਾਲੇ ਬੈਠੇ ਸਨ।

## ੨੨

# ਹਿੰਮਤ ਸਿੰਘ ਤੇ ਪ੍ਰਭਾਤੀ

ਸ਼ਮ੍ਹਾ ਬਲੀ, ਪਤੰਗੇ ਆਉਣੇ ਸ਼ੁਰੂ ਹੋ ਗਏ। ਆਏ ਤੇ ਸੜ ਕੇ ਮਰ ਗਏ। ਇਹੋ ਉਨ੍ਹਾਂ ਦੀ ਜੀਵਨ-ਚਾਹ ਸੀ। ਵਤਨ ਦੀ ਅਜ਼ਾਦੀ ਦਾ ਮਾਰੂ ਵੱਜਿਆਂ ਤਾਂ ਅਜ਼ਾਦੀ ਦੇ ਆਸ਼ਕ ਪਤੰਗੇ ਦੀ ਤਰ੍ਹਾਂ ਅਜ਼ਾਦੀ ਦੇ ਹਵਨ-ਕੁੰਡ ਵਿਚ ਭਸਮ

ਹੋਣ ਵਾਸਤੇ ਆਪ-ਮੁਹਾਰੇ ਘਰਾਂ ਤੋਂ ਖੰਡੇ ਲੈ ਕੇ ਨਿਕਲ ਤੁਰੇ। ਕਿਉਂਕਿ ਉਨ੍ਹਾਂ ਦਾ ਵਿਸ਼ਵਾਸ ਸੀ ਕਿ ਜੋ ਮਰਨਾ ਨਹੀਂ ਜਾਣਦੇ, ਉਹ ਜੀਣਾ ਨਹੀਂ ਸਮਝਦੇ। ਜੋ ਵਤਨ ਖ਼ਾਤਰ ਮਰਦੇ ਹਨ, ਉਹੋ ਹੀ ਵਤਨ ਨੂੰ ਅਜ਼ਾਦ ਦੇਖਦੇ ਹਨ।

ਨਾਹਨ ਰਾਜ ਵਿਚ ਵੀ ਇਹ ਖ਼ਬਰਾਂ ਪੁੱਜ ਗਈਆਂ ਕਿ ਪੰਥ ਖ਼ਾਲਸੇ ਨੂੰ ਨਾਲ ਲੈ ਕੇ ਬੰਦਾ ਸਿੰਘ ਪਹਾੜ ਤੋਂ ਹੇਠਾਂ ਉਤਰ ਆਇਆ ਹੈ। ਉਸ ਨੇ ਰਿਆੜਕੀ ਦਾ ਸਾਰਾ ਤਪਾ ਮੱਲ ਲਿਆ ਹੈ। ਹੋ ਸਕਦਾ ਹੈ ਕਿ ਲੋਹਗੜ੍ਹ ਤੇ ਸਰਹੰਦ ਵਾਂਗ ਮੁੜ ਸਿੰਘ-ਰਾਜ ਕਾਇਮ ਹੋ ਜਾਏ।

ਰਾਜਾ ਭੂਪ ਪ੍ਰਕਾਸ਼ ਨੂੰ ਜਦੋਂ ਇਹ ਖ਼ਬਰ ਮਿਲੀ ਤਾਂ ਉਹ ਬੜਾ ਖ਼ੁਸ਼ ਹੋਇਆ। ਉਸ ਨੇ ਉਸੇ ਵੇਲੇ ਆਪਣੀ ਸੈਨਾ ਦੇ ਚੋਣਵੇਂ ਵੀਰ-ਜੁਆਨ ਚੁਣੇ। ਉਨ੍ਹਾਂ ਨੂੰ ਲੜਾਈ ਦਾ ਸਾਮਾਨ ਦੇ ਕੇ ਕਿਹਾ, "ਇਹ ਬੰਦਾ ਸਿੰਘ ਨੂੰ ਦੇ ਆਓ। ਮੈਂ ਇਹੋ ਮਦਦ ਕਰ ਸਕਦਾ ਹਾਂ। ਜੇ ਤੁਸਾਂ ਨੂੰ ਜਾਨ ਵਾਰਨ ਦਾ ਸਮਾਂ ਪ੍ਰਾਪਤ ਹੋਵੇ ਤਾਂ ਮਰਨੋਂ ਨਾ ਡਰਿਓ, ਬਹਾਦਰ ਸਿਪਾਹੀ ਬਣ ਕੇ ਦੁਸ਼ਮਨ ਨੂੰ ਮਾਰਦੇ ਹੋਏ ਸ਼ਹੀਦੀਆਂ ਪ੍ਰਾਪਤ ਕਰਿਓ।" ਇਹ ਹੁਕਮ ਲੈ ਕੇ ਉਹ ਰਾਜਪੂਤ ਸੈਨਿਕ ਸਿਰ ਤਲੀ 'ਤੇ ਰੱਖ ਕੇ ਰਿਆੜਕੀ ਨੂੰ ਤੁਰੇ ਤੇ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਬਹੁਤ ਸਾਰੀਆਂ ਔਖੀਆਂ ਮੰਜ਼ਲਾਂ ਤੈਅ ਕਰਨ ਪਿੱਛੋਂ ਅੱਪੜ ਪਏ।

ਭੂਪ ਪ੍ਰਕਾਸ਼ ਨੂੰ ਮੁਗ਼ਲਾਂ ਦੀ ਕੈਦ ਤੋਂ ਅਜ਼ਾਦ ਕਰ ਕੇ ਹਿੰਮਤ ਸਿੰਘ ਨੇ ਉਸ ਨੂੰ ਨਾਹਨ-ਰਾਜ ਮਹੱਲ ਵਿਚ ਪਹੁੰਚਾ ਦਿੱਤਾ। ਬਖ਼ਸ਼ੀ ਗੁਲਾਬ ਸਿੰਘ ਭੇਸ ਬਦਲ ਕੇ ਸਿੱਖੀ ਦੇ ਪਰਚਾਰ ਹਿੱਤ ਮੈਦਾਨੀ ਇਲਾਕੇ ਵਿਚ ਰਿਹਾ। ਉਸ ਨੇ ਜਲੰਧਰ ਅਤੇ ਗੁਰਦਾਸਪੁਰ ਦੇ ਇਲਾਕਿਆਂ ਵਿਚ ਸਿੱਖੀ ਨੂੰ ਗੁਪਤ ਢੰਗਾਂ ਨਾਲ ਸੁਰਜੀਤ ਰੱਖਿਆ ਤੇ ਅਨੇਕਾਂ ਹਿੰਦੂ ਨੌਜੁਆਨਾਂ ਨੂੰ ਵਤਨ ਖ਼ਾਤਰ ਕੁਰਬਾਨ ਹੋਣ ਦੀ ਸਿੱਖਿਆ ਦਿੱਤੀ। ਇੱਥੋਂ ਤਕ ਪ੍ਰਣ ਲਏ ਕਿ ਜਦੋਂ ਵੀ ਅਜ਼ਾਦੀ ਦਾ ਬਿਗਲ ਵੱਜੇ, ਤਦੋਂ ਹੀ ਉਹ ਘਰਾਂ ਦੇ ਧੰਦੇ ਛੱਡ ਕੇ ਬਿਜਲੀਆਂ ਵਰਗੀਆਂ ਚਮਕਦੀਆਂ ਸ਼ਮਸ਼ੀਰਾਂ ਫੜ ਕੇ ਰਣ-ਤੱਤੇ ਵਿਚ ਪੁੱਜ ਜਾਣਗੇ।

ਭਾਈ ਹਿੰਮਤ ਸਿੰਘ ਨੂੰ ਉੱਚੇ ਤੇ ਡੂੰਘੇ ਪਿਆਰ ਦੀਆਂ ਫਾਹੀਆਂ ਵਿਚ ਪ੍ਰਭਾਤੀ ਨੇ ਜਕੜ ਲਿਆ। ਉਹ ਪ੍ਰਭਾਤੀ ਦੀ ਕੁਟੀਆ ਵਿਚ ਗਿਆ, ਗੰਗਾ ਰਾਮ ਦਾ ਧੰਨਵਾਦ ਕਰਨ ਅਤੇ ਉਸ ਬਜ਼ੁਰਗ ਕੋਲੋਂ ਅਸੀਸ ਲੈ ਕੇ ਅੱਗੇ ਜਾਣ ਵਾਸਤੇ, ਪਰ ਪ੍ਰਭਾਤੀ ਨੇ ਉਸ ਦੇ ਚਰਨ ਫੜ ਲਏ। ਅੱਥਰੂਆਂ ਦੇ ਰੂਪ ਵਿਚ

ਆਪਣੇ ਦਿਲ ਨੂੰ ਚਰਨਾਂ 'ਤੇ ਰੱਖ ਦਿੱਤਾ। ਮਾਂ ਅਤੇ ਪਿਤਾ ਕੋਲੋਂ ਵਰ ਦੀ ਭਿਖਸ਼ਾ ਮੰਗੀ। ਉਹ ਵੀ ਰਜ਼ਾਮੰਦ ਹੋ ਗਏ। ਅਜ਼ਾਦ ਪੰਛੀ ਹਿੰਮਤ ਸਿੰਘ ਵੀ ਗ੍ਰਹਿਸਤ ਵਿਚ ਕੈਦ ਹੋਣ ਲਈ ਤਿਆਰ ਹੋ ਗਿਆ। ਅਉਸਰ ਬਣਾ ਕੇ ਪ੍ਰਭਾਤੀ ਨੂੰ ਪੰਜਾਂ ਤੋਂ ਅੰਮ੍ਰਿਤ ਛਕਾਇਆ ਗਿਆ ਅਤੇ ਮਰਯਾਦਾ ਅਨੁਸਾਰ ਦੋਹਾਂ ਦਾ ਅਨੰਦ ਹੋ ਗਿਆ। ਉਹ ਦੋਵੇਂ ਅਝੱਕ ਤੇ ਨਿਡਰ ਇਕ ਦੂਜੇ ਨਾਲ ਸਾਂਝਾ ਜੀਵਨ ਬਤੀਤ ਕਰਨ ਲੱਗੇ।

ਹਿੰਮਤ ਸਿੰਘ ਨੇ ਤਲਵਾਰ ਤੇ ਢਾਲ ਘਰ ਰੱਖ ਦਿੱਤੀ। ਹਲ ਦੀ ਜੰਘੀ ਫੜੀ। ਧਰਤੀ ਫਰੋਲ ਕੇ ਅਨਾਜ ਪੈਦਾ ਕਰਨਾ ਸ਼ੁਰੂ ਕੀਤਾ। ਪ੍ਰਭਾਤੀ ਦੇ ਮਾਂ ਬਾਪ ਬਿਰਧ ਸਨ। ਉਨ੍ਹਾਂ ਨੂੰ ਕਿਹਾ, "ਘਰ ਬੈਠ ਕੇ ਸੁਖ ਦੇ ਦਿਨ ਕੱਟੋ। ਮੈਂ ਤੁਹਾਨੂੰ ਕਮਾਈ ਕਰ ਕੇ ਉਸੇ ਤਰ੍ਹਾਂ ਖੁਆਵਾਂਗਾ, ਜਿਸ ਤਰ੍ਹਾਂ ਨੇਕ ਪੁੱਤਰ ਆਪਣੇ ਮਾਂ ਬਾਪ ਦੇ ਬੁਢੇਪੇ ਵੇਲੇ ਕਰਦੇ ਹਨ।" ਹੱਥੀਂ ਕਿਰਤ ਕਰਨੀ ਅਤੇ ਅਕਾਲ ਪੁਰਖ ਦੀ ਯਾਦ ਵਿਚ ਦਿਨ ਬੀਤਦੇ ਗਏ।

ਪਿਆਰ ਨੂੰ ਫਲ ਲੱਗਾ। ਪ੍ਰਭਾਤੀ ਦੀ ਗੋਦੀ ਇਕ ਸੁੰਦਰ ਬਾਲ ਖੇਡਣ ਲੱਗ ਪਿਆ। ਉਸ ਨਵੇਂ ਰੱਬੀ ਖਿਡੌਣੇ ਨਾਲ ਮਨ ਪਰਚ ਗਿਆ ਤੇ ਜੀਵਨ ਵੱਧ ਤੋਂ ਵੱਧ ਸੁਖੀ ਹੁੰਦਾ ਗਿਆ। ਦੋਵੇਂ ਬੱਚੇ ਨੂੰ ਪਿਆਰ ਕਰਦੇ ਤੇ ਆਪ ਵੀ ਇਕ ਦੂਜੇ ਤੋਂ ਜਾਨ ਵਾਰਦੇ। ਦੋਹਾਂ ਜੀਆਂ ਦੇ ਪਿਆਰ ਵਿਚ ਦਿਨ-ਬਦਿਨ ਵਾਧਾ ਹੁੰਦਾ ਗਿਆ, ਕਿਉਂਕਿ ਉਹ ਇਕ ਆਦਰਸ਼ਕ ਗ੍ਰਹਿਸਤ ਜੀਵਨ ਬਿਤਾ ਰਹੇ ਸਨ।

੧੭੧੫ ਦੇ ਸ਼ੁਰੂ ਵਿਚ ਬੱਚਾ ਢਾਈ ਸਾਲ ਦਾ ਹੋ ਗਿਆ। ਉਸ ਦਾ ਨਾਂ ਉਨ੍ਹਾਂ ਨੇ ਨਿਸ਼ਾਨ ਸਿੰਘ ਰੱਖਿਆ। ਨਿੱਕੀ ਜਿਹੀ ਜ਼ਬਾਨ ਨਾਲ ਉਹ ਤੋਤਲੀਆਂ ਤੋਤਲੀਆਂ ਗੱਲਾਂ ਨਾਲ ਮਨ ਮੋਂਹਦਾ ਸੀ। ਉਹਦੀਆਂ ਗੱਲਾਂ ਸੁਣ ਕੇ ਉਹਦੇ ਭਵਿੱਖਤ ਜੀਵਨ ਬਾਰੇ ਕਈ ਤਰ੍ਹਾਂ ਦੇ ਕਿਆਸ ਕੀਤੇ ਜਾਂਦੇ ਸਨ।

ਅਕਾਲ ਪੁਰਖ ਦੇ ਹੁਕਮ ਵਿਚ ਪ੍ਰਭਾਤੀ ਦੇ ਮਾਂ ਪਿਓ ਚਲਾਣਾ ਕਰ ਗਏ। ਉਨ੍ਹਾਂ ਦੇ ਵਿਛੋੜੇ ਦਾ ਦੁਖ ਅਜੇ ਦੂਰ ਨਹੀਂ ਸੀ ਹੋਇਆ ਕਿ ਨਾਹਨ ਦੀਆਂ ਪਹਾੜੀਆਂ ਵਿਚ ਇਹ ਖ਼ਬਰ ਬਿਜਲੀ ਦੀ ਤਰ੍ਹਾਂ ਫਿਰ ਗਈ ਕਿ ਬੰਦਾ ਸਿੰਘ ਅਤੇ ਪੰਥ ਖ਼ਾਲਸੇ ਨੇ ਰਿਆੜਕੀ ਦਾ ਤਪਾ ਮੱਲ ਲਿਆ ਹੈ। ਖ਼ਤਰਾ ਹੈ ਕਿ ਸ਼ਾਇਦ ਦਿੱਲੀ ਦਾ ਜ਼ਾਲਮ ਬਾਦਸ਼ਾਹ ਫ਼ਰਖ਼ਸੀਅਰ ਸਿੰਘਾਂ ਨਾਲ ਲੜਨ ਵਾਸਤੇ ਆਪ

ਚੜ੍ਹਾਈ ਕਰ ਕੇ ਆਵੇਗਾ। ਇਸ ਵਾਸਤੇ ਗੁਰੂ ਜੀ ਦੇ ਨਾਂ ਉੱਤੇ ਬੰਦਾ ਸਿੰਘ ਨੇ ਸਰਬ ਖ਼ਾਲਸੇ ਅਤੇ ਹਰ ਇਕ ਦੇਸ਼-ਭਗਤ ਅੱਗੇ ਬਿਨੈ ਕੀਤੀ ਕਿ ਸਭ ਘਰ ਦੇ ਕੰਮ ਧੰਦੇ ਛੱਡ ਕੇ ਰਿਆੜਕੀ ਨੂੰ ਵਹੀਰਾਂ ਘੱਤ ਦੇਣ। ਇਹੋ ਚੰਗਾ ਸਮਾਂ ਹੈ, ਜਦੋਂ ਮੁਗ਼ਲ ਰਾਜ ਨੂੰ ਸਦਾ ਵਾਸਤੇ ਖ਼ਤਮ ਕੀਤਾ ਜਾ ਸਕਦਾ ਹੈ।

ਇਹ ਬਿਨੈ ਸੁਣ ਕੇ ਗੁਰੂ ਜੀ ਦਾ ਸਿੰਘ ਭਲਾ ਕਿਵੇਂ ਰੁੱਕ ਸਕੇ ! ਉਸੇ ਵੇਲੇ ਘਰ ਆਇਆ ਤੇ ਪ੍ਰਭਾਤੀ ਨੂੰ ਆਖਿਆ, "ਮੈਂ ਦੇਸ਼ ਦਾ ਪ੍ਰੇਮੀ ਹਾਂ। ਮੇਰੀ ਕੌਮ, ਮੇਰਾ ਧਰਮ ਅਤੇ ਮੇਰਾ ਦੇਸ਼ ਮੇਰੇ ਲਹੂ ਦੀ ਮੰਗ ਕਰਦਾ ਹੈ, ਮੈਂ ਚੱਲਿਆ ਹਾਂ।"

"ਜੇ ਤੁਸੀਂ ਚੱਲੇ ਓ ਤਾਂ ਮੈਂ ਪਿੱਛੇ ਕੀ ਕਰਨਾ ਹੈ ?" ਪ੍ਰਭਾਤੀ ਨੇ ਉੱਤਰ ਦਿੱਤਾ, "ਤੁਸਾਂ ਤੋਂ ਬਿਨਾਂ ਮੇਰਾ ਜੀਵਨ ਕਿਸ ਲੇਖੇ ? ਸਾਡਾ ਮਰਨ-ਜੀਵਨ ਸਾਂਝਾ ਹੈ। ਜੇ ਤੁਸਾਂ ਦੀ ਕੌਮ ਹੈ, ਧਰਮ ਤੇ ਦੇਸ਼ ਹੈ ਤਾਂ ਕੀ ਉਹ ਮੇਰੇ ਨਹੀਂ ? ਕੀ ਮੇਰਾ ਧਰਮ ਨਹੀਂ ਕਿ ਮੈਂ ਵੀ ਧਰਮ ਤੇ ਦੇਸ਼ ਬਦਲੇ ਕੁਝ ਕਰਾਂ ?"

ਪ੍ਰਭਾਤੀ ਦੀ ਜ਼ਬਾਨੋਂ ਇਹ ਵਾਕ ਸੁਣ ਕੇ ਹਿੰਮਤ ਸਿੰਘ ਦਾ ਲੂੰ ਲੂੰ ਖ਼ੁਸ਼ ਹੋ ਗਿਆ। ਉਸ ਨੇ ਦਾਤਾਰ ਪ੍ਰੀਤਮ ਦਾ ਧੰਨਵਾਦ ਕੀਤਾ ਕਿ ਉਸ ਨੂੰ ਪੰਥ ਤੇ ਦੇਸ਼-ਸੇਵਾ ਦੇ ਪਿਆਰ ਵਾਲੀ ਅਰਧੰਗੀ ਮਿਲੀ ਹੈ। ਤੇ ਫਿਰ ਡਾਢੇ ਪਿਆਰ ਵਿਚ ਆ ਕੇ ਆਖਿਆ, "ਪ੍ਰਭਾਤੀ, ਹਰ ਇਕ ਸਿੰਘਣੀ ਤੇਰੇ ਵਰਗੀ ਹੋਣੀ ਚਾਹੀਦੀ ਹੈ। ਜੇ ਉਹ ਪਤੀ, ਬਾਲ ਬੱਚੇ, ਘਰ ਨਾਲ ਪਿਆਰ ਕਰਦੀ ਤੇ ਇਨ੍ਹਾਂ ਤੋਂ ਕੁਰਬਾਨ ਹੋਣਾ ਲੋਚਦੀ ਹੈ, ਤਾਂ ਨਾਲ ਹੀ ਦੇਸ਼ ਤੇ ਧਰਮ ਤੋਂ ਵੀ ਸ਼ਹੀਦ ਹੋਣ ਦਾ ਉਤਸ਼ਾਹ ਉਸ ਦੇ ਦਿਲ ਵਿਚ ਹੋਣਾ ਚਾਹੀਦਾ ਹੈ। ਭਾਰਤ-ਮਾਤਾ ਦੀਆਂ ਸਭ ਬੱਚੀਆਂ ਜਦੋਂ ਇਉਂ ਭਾਰਤ-ਮਾਤਾ ਦੇ ਸਤਿਕਾਰ ਵਾਸਤੇ ਮੈਦਾਨਿ-ਜੰਗ ਵਿਚ ਨਿੱਤਰਨਗੀਆਂ, ਤਦੋਂ ਇਸ ਨੂੰ ਕੋਈ ਗ਼ੁਲਾਮ ਨਹੀਂ ਰੱਖ ਸਕੇਗਾ।"

ਉਸੇ ਦਿਨ ਹੀ ਵਤਨ ਦੇ ਸ਼ਹੀਦਾਂ ਨੇ ਰਣ-ਤੱਤੇ ਵੱਲ ਚਾਲੇ ਪਾ ਦਿੱਤੇ। ਘਰ ਦੀਆਂ ਸਾਰੀਆਂ ਲੁੜੀਂਦੀਆਂ ਵਸਤੂਆਂ ਬੰਨ੍ਹ ਕੇ ਇਕ ਗਊ ਤੇ ਦੋਂਹ ਬੈਲਾਂ ਉੱਤੇ ਲੱਦ ਲਈਆਂ, ਨਿਸ਼ਾਨ ਸਿੰਘ ਨੂੰ ਕੁੱਛੜ ਚੁੱਕ ਲਿਆ ਤੇ ਦੋਵੇਂ ਜੀਅ ਕਮਰ-ਕੱਸੇ ਕਰ ਕੇ ਘਰੋਂ ਨਿਕਲ ਤੁਰੇ। ਤੁਰਨ ਵੇਲੇ ਅਕਾਲ ਪੁਰਖ ਅੱਗੇ ਅਰਦਾਸ ਕੀਤੀ, "ਸਾਡੀਆਂ ਜਿੰਦੜੀਆਂ ਗੁਰੂ ਪੰਥ ਦੇ ਲੇਖੇ ਲੱਗਣ, ਕਿਤੇ ਐਵੇਂ ਵਿਅਰਥ ਨਾ ਚਲੀਆਂ ਜਾਣ, ਅਤੇ ਅਸੀਂ ਇਸ ਪੰਥਕ ਇਕੱਠ ਵਿਚ ਜ਼ਰੂਰ ਪੁੱਜ ਜਾਈਏ।"

ਜਿਵੇਂ ਗ਼ੁਲਾਮ ਫ਼ਰਾਂਸ ਨੂੰ ਅਜ਼ਾਦ ਕਰਾਉਣ ਬਦਲੇ ਫ਼ਰਾਂਸ ਦੀ ਪੇਂਡੂ ਕੁੜੀ 'ਜੌਨ ਆਫ਼ ਆਰਕ' ਭੇਡਾਂ ਨੂੰ ਚਾਰਨਾ ਛੱਡ ਕੇ ਚੰਡੀ ਦਾ ਰੂਪ ਧਾਰ, ਭਗੌਤੀ ਹੱਥ ਲੈ ਰਣ-ਤੱਤੇ ਵਿਚ ਆਈ ਸੀ, ਆਪਣੀ ਦਲੇਰੀ ਅਤੇ ਕੁਰਬਾਨੀ ਨਾਲ ਫ਼ਰਾਂਸ ਦੀ ਸੁੱਤੀ ਜਨਤਾ ਨੂੰ ਇਕ ਹਲੂਣੇ ਨਾਲ ਹੀ ਜਗਾ ਗਈ, ਤਿਵੇਂ ਮੁਗ਼ਲ ਰਾਜ ਦੇ ਅਨਿਆਂ, ਧੱਕੇ ਅਤੇ ਜ਼ੁਲਮ ਨਾਲ ਦਲੇ ਜਾ ਰਹੇ ਭਾਰਤ ਨੂੰ ਬਚਾਉਣ ਹਿੱਤ ਪ੍ਰਭਾਤੀ ਨੇ ਖੰਡਾ ਫੜਿਆ। ਹਿੰਮਤ ਸਿੰਘ ਦੇ ਬਰਾਬਰ ਕਦਮ ਪੁੱਟਦੀ ਹੋਈ ਬੜੇ ਚਾਅ ਨਾਲ ਰਿਆੜਕੀ ਨੂੰ ਜਾਣ ਲੱਗੀ।

ਵਾਹੋ-ਦਾਹੀ ਤੇ ਮੰਜ਼ਲੋ-ਮੰਜ਼ਲੀ ਇਹ ਛੋਟਾ ਜਿਹਾ ਕਾਫ਼ਲਾ ਬਿਆਸ ਦੇ ਕੰਢੇ ਅੱਪੜ ਪਿਆ। ਉਥੋਂ ਪਤਾ ਲੱਗਾ ਕਿ ਬੰਦਾ ਸਿੰਘ ਤੇ ਗੁਰੂ ਖ਼ਾਲਸੇ ਦਾ ਡੇਰਾ ਗੁਰਦਾਸ ਨੰਗਲ ਦੀ ਗੜ੍ਹੀ ਵਿਚ ਹੈ। ਪਰ ਇਹ ਵੀ ਖ਼ਬਰਾਂ ਆ ਰਹੀਆਂ ਹਨ ਕਿ ਗੁਰੂ ਖ਼ਾਲਸੇ ਨੂੰ ਅੱਗੇ ਵਧਣੋਂ ਰੋਕਣ ਵਾਸਤੇ ਮੁਗ਼ਲ ਸੈਨਾ ਇਕ ਤੂਫ਼ਾਨ ਦੀ ਤਰ੍ਹਾਂ ਆ ਰਹੀ ਹੈ। ਪਰ ਹੈ ਉਹ ਅਜੇ ਦੂਰ।

ਬਿਆਸਾ ਨੂੰ ਪਾਰ ਕੀਤਾ। ਦੋ ਮੰਜ਼ਲਾਂ ਕਰਨ ਦੀ ਥਾਂ ਇਕੋ ਮੰਜ਼ਲ ਕੀਤੀ। ਰਾਤ ਦੇ ਦਸ ਕੁ ਵਜੇ ਦੇ ਕਰੀਬ ਬੰਦਾ ਸਿੰਘ ਤੇ ਬਾਬਾ ਬਿਨੋਦ ਸਿੰਘ ਜੀ ਦੇ ਜਾ ਦਰਸ਼ਨ ਕੀਤੇ। ਉਨ੍ਹਾਂ ਉੱਚ ਹਸਤੀਆਂ ਤੇ ਸਾਰੇ ਪੰਥ ਨੂੰ ਬੜੀਆਂ ਖ਼ੁਸ਼ੀਆਂ ਵਿਚ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾਈ।

ਅਗਲੇ ਦਿਨ ਹਿੰਮਤ ਸਿੰਘ ਤਾਂ ਕੱਚੀ ਗੜ੍ਹੀ ਦੀ ਮੋਰਚੇ-ਬੰਦੀ ਵਿੱਚ ਰੁੱਝ ਗਿਆ ਤੇ ਪ੍ਰਭਾਤੀ ਲੰਗਰ ਦੀ ਸੇਵਾ ਵਿੱਚ ਜੁੱਟ ਪਈ।

## ੨੩

# ਅੱਠ ਮਹੀਨੇ ਘੇਰੇ ਵਿਚ

ਵਿਸਾਖ ਬੀਤ ਗਿਆ। ਕਣਕਾਂ ਦੀਆਂ ਕੁਝ ਫ਼ਸਲਾਂ ਲੋਕਾਂ ਨੇ ਵੱਢ ਕੇ ਸੰਭਾਲੀਆਂ ਤੇ ਕੁਝ ਸ਼ਾਹੀ ਲਸ਼ਕਰਾਂ ਦੇ ਪਿਆਦਿਆਂ ਅਤੇ ਘੋੜਿਆਂ ਨੇ ਲਿਤਾੜ ਕੇ ਖ਼ਰਾਬ ਕਰ ਦਿੱਤੀਆਂ। ਜੇਠ ਦੀ ਧੁੱਪ ਨਾਲ ਰੁੱਖ ਸੁੱਕਣ ਲੱਗੇ, ਪਰ ਗੁਰਦਾਸ ਨੰਗਲ ਦੀ ਗੜ੍ਹੀ ਨੂੰ ਕੋਈ ਨਾ ਜਿੱਤ ਸਕਿਆ। ਇਸ ਦੇ ਘੇਰੇ ਦੀਆਂ ਵਾਰਾਂ

ਤੁਰ ਪਈਆਂ। ਭਾਰਤ ਦੀ ਹਰ ਨੁੱਕਰ ਵਿਚ ਹੌਲੀ ਹੌਲੀ ਇਸ ਦੀ ਚਰਚਾ ਪੁੱਜ ਗਈ। ਸਿੰਘ ਜੀਵਨ ਤੇ ਮੌਤ ਦੀ ਬਾਜ਼ੀ ਲਾ ਕੇ ਗੜ੍ਹੀ ਦੇ ਅੰਦਰ ਡਟੇ ਰਹੇ ਤੇ ਸ਼ਾਹੀ ਲਸ਼ਕਰ ਬਾਹਰ ਡੇਰੇ ਜਮਾਈ ਬੈਠਾ ਰਿਹਾ।

ਅਬਦਸ ਸਮੱਦ ਖ਼ਾਂ ਆਪਣੇ ਸਮੇਂ ਦਾ ਸਿਆਣਾ ਫ਼ੌਜਦਾਰ ਸੀ। ਤੀਹ ਹਜ਼ਾਰ ਲੜਾਕੇ ਨੌਜੁਆਨ ਲੈ ਕੇ ਉਹ ਗੁਰਦਾਸ ਨੰਗਲ ਪੁੱਜਾ। ਉਸ ਨੇ ਆਉਂਦਿਆਂ ਹੀ ਆਪਣੀ ਅਕਲ ਵਰਤੀ ਤੇ ਗੜ੍ਹੀ ਨੂੰ ਇਸ ਤਰੀਕੇ ਨਾਲ ਘੇਰਾ ਪਾਇਆ : ਇਕ ਪਾਸਾ ਗੜ੍ਹੀ ਦਾ ਉਸ ਨੇ ਆਪ ਮੱਲ ਲਿਆ, ਦੂਜੇ ਤੇ ਤੀਜੇ ਪਾਸੇ ਕਮਰਦੀਨ ਅਤੇ ਜ਼ਕਰੀਆ ਖ਼ਾਨ ਨੂੰ ਬਿਠਾ ਦਿੱਤਾ। ਚੌਥੇ ਪਾਸੇ ਦੀ ਰਾਖੀ ਵਾਸਤੇ ਬਾਕੀ ਦੇ ਅਮੀਰਾਂ, ਫ਼ੌਜਦਾਰਾਂ, ਜ਼ਿਮੀਂਦਾਰਾਂ ਅਤੇ ਹਿੰਦੂ ਰਾਜਿਆਂ ਦੇ ਤੰਬੂ ਲਵਾ ਦਿੱਤੇ। ਚੌਗਿਰਦੇ ਘੇਰਾ ਘੱਤ ਕੇ ਸਾਰੇ ਏਨੀ ਦੂਰੀ 'ਤੇ ਜਾ ਬੈਠੇ ਸਨ, ਜਿੰਨੀ ਤੋਂ ਤੋਪ ਦਾ ਗੋਲਾ ਮਾਰ ਕਰ ਸਕੇ। ਹਰ ਇਕ ਤੰਬੂ ਦਾ ਰੱਸਾ ਦੂਸਰੇ ਤੰਬੂ ਦੇ ਕਿੱਲੇ ਨਾਲ ਬੰਨ੍ਹਿਆ ਸੀ। ਖੁੱਲ੍ਹੇ ਸ਼ਬਦਾਂ ਵਿਚ ਗੜ੍ਹੀ ਦੇ ਚੌਫੇਰੇ ਹੀ ਤੰਬੂਆਂ ਦੇ ਰੱਸਿਆਂ ਦੀ ਉਹ ਵਾੜ ਕਰੀ ਬੈਠੇ ਸਨ। ਸਿਪਾਹੀਆਂ ਦੇ ਲੰਘਣ ਵਾਸਤੇ ਸੜਕਾਂ ਸਨ। ਉਨ੍ਹਾਂ ਸੜਕਾਂ 'ਤੇ ਫ਼ੌਜਾਂ ਦੀ ਖ਼ੁਰਾਕ ਦਾ ਪਰਬੰਧ ਸੀ, ਜੋ ਸਰਕਾਰੀ ਠੇਕੇਦਾਰਾਂ ਦੇ ਹੱਥ ਸੀ। ਇਸ ਘੇਰੇ ਦਾ ਭਾਵ ਸੀ ਕਿ ਗੜ੍ਹੀ ਦੇ ਅੰਦਰ ਖ਼ੁਰਾਕ, ਦਾਣਾ-ਪੱਠਾ, ਅਤੇ ਮਨੁੱਖੀ ਮਦਦ ਨਾ ਜਾ ਸਕੇ ਤੇ ਨਾ ਹੀ ਅੰਦਰੋਂ ਕੋਈ ਬਾਹਰ ਨਿਕਲੇ।

ਉਧਰ ਬੰਦਾ ਸਿੰਘ ਅਤੇ ਸਿੰਘ-ਦਲ ਦੇ ਸਿਰ ਉੱਤੇ ਅਕਾਲ ਪੁਰਖ ਤੇ ਗੁਰੂ ਜੀ ਦੀ ਮਿਹਰ ਦਾ ਹੱਥ ਸੀ। ਉਹ ਕੋਈ ਨੌਕਰੀਆਂ ਲੈਣ ਵਾਸਤੇ ਨਹੀਂ ਸਨ ਲੜ ਰਹੇ, ਉਹ ਤਾਂ ਅਜ਼ਾਦੀ ਦੇ ਆਸ਼ਕ, ਅਜ਼ਾਦੀ ਤੇ ਧਰਮ ਵਾਸਤੇ ਕੁਰਬਾਨ ਹੋਣ ਲਈ ਆਏ ਸਨ। ਉਨ੍ਹਾਂ ਨੂੰ ਮੌਤ ਦਾ ਭੈ ਨਹੀਂ ਸੀ।

ਗੜ੍ਹੀ ਦੇ ਅੰਦਰ ਰਾਸ਼ਨ ਤੇ ਹਥਿਆਰ ਬਹੁਤ ਇਕੱਠੇ ਕਰ ਲਏ ਸਨ, ਖ਼ਿਆਲ ਸੀ ਦੋ ਢਾਈ ਮਹੀਨੇ ਤੋਂ ਵੱਧ ਘੇਰਾ ਨਹੀਂ ਰਹੇਗਾ। ਰਾਸ਼ਨ ਦਾ ਪ੍ਰਬੰਧ ਤਿੰਨਾਂ ਮਹੀਨਿਆਂ ਦਾ ਸੀ। ਉਨ੍ਹੀਂ ਦਿਨੀਂ ਫ਼ੌਜਾਂ ਦਾ ਰਾਸ਼ਨ ਪਿੱਛੋਂ ਕਿਸੇ ਕੇਂਦਰ ਵਿਚੋਂ ਨਹੀਂ ਸੀ ਜਾਂਦਾ, ਸਗੋਂ ਜਿਸ ਥਾਂ 'ਤੇ ਫ਼ੌਜ ਹਮਲਾ ਕਰਦੀ, ਉਸ ਦੇ ਚੌਗਿਰਦੇ ਦੀ ਪਰਜਾ ਤੋਂ ਖੋਹ ਕੇ ਫ਼ੌਜ ਰਾਸ਼ਨ ਇਕੱਠਾ ਕਰਦੀ ਹੁੰਦੀ ਸੀ। ਇਸ ਅਸੂਲ ਅਨੁਸਾਰ ਗੁਰਦਾਸ ਨੰਗਲ ਦੇ ਪੰਦਰਾਂ ਪੰਦਰਾਂ ਮੀਲ ਉਦਾਲੇ-ਪੁਦਾਲੇ ਹਾਹਾਕਾਰ

ਮੱਚ ਗਈ। ਗ਼ਰੀਬ ਪਰਜਾ ਕੋਲ ਅੰਨ, ਪੱਠਾ ਤੇ ਬੱਕਰਾ-ਛਤਰਾ ਕੁਝ ਨਾ ਛੱਡਿਆ। ਹਿੰਦੂ ਤਾਂ ਪਿੰਡ ਛੱਡ ਕੇ ਹੀ ਨੱਠ ਗਏ।

ਜਿਵੇਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਚਮਕੌਰ ਦੀ ਕੱਚੀ ਗੜ੍ਹੀ ਵਿਚ ਘੇਰੇ ਗਏ ਸਨ, ਤਿਵੇਂ ਬੰਦਾ ਸਿੰਘ ਤੇ ਉਸ ਦੇ ਸਾਥੀ ਇਸ ਗੜ੍ਹੀ ਵਿਚ ਘਿਰੇ ਹੋਏ ਹਨ। ਸਿੰਘਾਂ ਦੀ ਬਹਾਦਰੀ ਦੇ ਕਾਰਨ ਮੁਗ਼ਲ ਸੈਨਾ ਨੂੰ ਹੌਸਲਾ ਨਹੀਂ ਸੀ ਪੈਂਦਾ ਕਿ ਉਹ ਅੱਗੇ ਵਧ ਕੇ ਗੜ੍ਹੀ ਦੀਆਂ ਕੰਧਾਂ ਨੂੰ ਕੋਈ ਨੁਕਸਾਨ ਪਹੁੰਚਾ ਸਕਣ। ਸਾਰੀ ਮੁਗ਼ਲ ਸੈਨਾ ਦੇ ਹਿਰਦਿਆਂ ਤੇ ਦਿਮਾਗ਼ਾਂ ਵਿਚ ਉੱਕਰਿਆ ਹੋਇਆ ਸੀ ਕਿ ਬੰਦਾ ਸਿੰਘ ਬੜਾ ਭਾਰੀ ਜਾਦੂਗਰ ਤੇ ਕਰਾਮਾਤੀ ਹੈ। ਕਈ ਮੁਸਲਮਾਨ ਆਖਦੇ ਸਨ—"ਬੰਦਾ ਮੂਸੇ ਵਾਂਗ ਜਾਦੂਗਰ ਜੇ, ਇਹ ਸੋਟੇ ਦਾ ਸੱਪ ਬਣਾ ਸਕਦਾ ਹੈ। ਮਰਦ ਨੂੰ ਬਿੱਲੀ ਦਾ ਰੂਪ ਦੇ ਸਕਦਾ ਹੈ। ਜੇ ਉਸ ਦੇ ਕੋਲ ਗਏ ਤਾਂ ਉਹ ਸਾਰਿਆਂ ਨੂੰ ਬਿੱਲੀਆਂ ਕੁੱਤੇ ਬਣਾ ਕੇ ਮਾਰ ਦੇਵੇਗਾ।" ਇਹੋ ਕਾਰਨ ਸੀ ਕਿ ਜੇ ਕੋਈ ਬਿੱਲੀ ਜਾਂ ਹੋਰ ਕੋਈ ਪਸ਼ੂ-ਪੰਛੀ ਵੀ ਗੜ੍ਹੀ ਵਲੋਂ ਮੁਗ਼ਲ ਸੈਨਾ ਵੱਲ ਆਉਂਦਾ, ਤਾਂ ਨੇੜੇ ਆਉਣ ਤੋਂ ਪਹਿਲਾਂ ਹੀ ਉਸ ਨੂੰ ਗੋਲੀ ਦਾ ਨਿਸ਼ਾਨਾ ਬਣਾ ਦਿੱਤਾ ਜਾਂਦਾ।

ਇਸ ਅਸਥਾਨ 'ਤੇ ਜੋ ਦਲੇਰੀ ਤੇ ਅਣਖ ਸਿੰਘਾਂ ਨੇ ਦਿਖਾਈ, ਉਸ ਦੀ ਮਿਸਾਲ ਸੰਸਾਰ-ਇਤਿਹਾਸ ਵਿਚੋਂ ਘੱਟ ਹੀ ਮਿਲਦੀ ਹੈ। ਅਬਦਸ ਸਮੱਦ ਖ਼ਾਂ ਨੇ ਕੁਝ ਦਸਤੇ ਨੇੜੇ ਕੀਤੇ, ਪਰ ਅੱਗੋਂ ਸਿੰਘਾਂ ਨੇ ਆਪਣੀਆਂ ਤਲਵਾਰਾਂ ਦੇ ਬਲ ਨਾਲ ਉਨ੍ਹਾਂ ਨੂੰ ਪਿੱਛੇ ਧਕੇਲ ਦਿੱਤਾ। ਨਾ ਉਹ ਝਕਦੇ ਸਨ, ਨਾ ਘਬਰਾਂਦੇ ਸਨ ਤੇ ਨਾ ਥੱਕਦੇ ਸਨ। ਵੈਰੀ ਦੇ ਸੱਥਰ ਵਿਛਾ ਕੇ ਮੁੜ ਗੜ੍ਹੀ ਵਿਚ ਜਾ ਬੈਠਦੇ।

ਭਾਈ ਬਾਜ ਸਿੰਘ ਦੀ ਜੱਥੇਦਾਰੀ ਹੇਠ ਸਿੰਘਾਂ ਦਾ ਛੋਟਾ ਜਿਹਾ ਜੱਥਾ ਰਾਤ ਨੂੰ ਗੜ੍ਹੀ ਵਿਚੋਂ ਬਾਹਰ ਨਿਕਲਦਾ, ਵੈਰੀ ਦੇ ਤੰਬੂਆਂ ਤੇ ਬਜ਼ਾਰਾਂ ਵਿਚ ਜਾ ਕੇ ਲੁੱਟ ਮਾਰ ਕਰਦਾ। ਹਨੇਰੇ ਵਿਚ ਘਬਰਾਏ ਤੇ ਅੱਧ-ਸੁੱਤੇ ਤੁਰਕਾਂ ਨੂੰ ਵੱਢਦਾ ਫੱਟਦਾ ਤੇ ਤੰਬੂਆਂ ਨੂੰ ਅੱਗ ਲਾਂਦਾ ਹੋਇਆ ਇਹ ਜੱਥਾ ਬੱਚ ਕੇ ਗੜ੍ਹੀ ਵਿਚ ਆ ਜਾਂਦਾ। ਦੂਸਰੇ ਤੀਸਰੇ ਦਿਨ ਇਹ ਹੱਲਾ ਜ਼ਰੂਰ ਹੋ ਜਾਂਦਾ। ਇਨ੍ਹਾਂ ਹੱਲਿਆਂ ਤੋਂ ਤੰਗ ਆ ਕੇ ਅਬਦਸ ਸਮੱਦ ਖ਼ਾਂ ਨੇ ਹੁਕਮ ਦਿੱਤਾ ਕਿ ਸਾਰਿਆਂ ਤੰਬੂਆਂ ਅੱਗੇ ਦਸ ਤੋਂ ਵੀਹ ਗਜ਼ ਤਕ ਤਕੜੀਆਂ ਉਚੀਆਂ ਵੱਟਾਂ ਮਾਰੋ। ਉਨ੍ਹਾਂ ਵੱਟਾਂ

ਦੇ ਪਿੱਛੇ ਲੁਕ ਕੇ ਬੈਠੋ, ਜਦੋਂ ਸਿੰਘ ਆਉਣ ਤਾਂ ਉਨ੍ਹਾਂ ਉੱਪਰ ਟੁੱਟ ਕੇ ਪੈ ਜਾਓ। ਸਿਪਾਹੀਆਂ ਨੂੰ ਇਹ ਨਵੀਂ ਬਿਪਤਾ ਪਈ, ਜੋ ਉਨ੍ਹਾਂ ਨੇ ਕਹੀਆਂ ਤੇ ਟੋਕਰੀਆਂ ਫੜ ਕੇ ਆਪੋ ਆਪਣੇ ਤੰਬੂਆਂ ਅੱਗੇ ਵੱਟਾਂ ਮਾਰਨੀਆਂ ਸ਼ੁਰੂ ਕੀਤੀਆਂ।

ਕਈ ਮਹੀਨੇ ਬੀਤ ਗਏ। ਗੜ੍ਹੀ ਅਜਿੱਤ ਰਹੀ। ਜੇਠ-ਹਾੜ ਦੀਆਂ ਗਰਮੀਆਂ ਤੁਰ ਗਈਆਂ ਤੇ ਬਰਸਾਤ ਦੇ ਦਿਨ ਆ ਗਏ। ਕਾਲੀਆਂ ਘਟਾਂ ਪਹਾੜ ਵਿਚੋਂ ਉੱਠਦੀਆਂ ਤੇ ਗੜ-ਗੜ ਕਰ ਕੇ ਗੁਰਦਾਸ ਨੰਗਲ ਉੱਪਰ ਵਰ੍ਹ ਜਾਂਦੀਆਂ। ਹਰ ਪਾਸੇ ਪਾਣੀ ਹੀ ਪਾਣੀ ਫਿਰ ਜਾਂਦਾ। ਹੁਣ ਨਹਿਰਾਂ ਤੋੜਨ ਦੀ ਲੋੜ ਨਾ ਪਈ। ਸ਼ਾਹੀ ਫ਼ੌਜਾਂ ਦੇ ਤੰਬੂਆਂ ਹੇਠ ਪਾਣੀ ਆਪੇ ਹੀ ਫਿਰਨ ਲੱਗ ਪਿਆ। ਮੁਗ਼ਲ ਸੈਨਿਕ ਬਹੁਤ ਘਾਬਰੇ। ਉਨ੍ਹਾਂ ਨੇ ਦੋ ਹਜ਼ਾਰ ਤਰਖਾਣ ਤੇ ਲੱਕੜਹਾਰੇ ਇਕੱਠੇ ਕਰ ਕੇ ਵੱਡੀਆਂ ਵੱਡੀਆਂ ਟਾਹਲੀਆਂ ਤੇ ਕਿੱਕਰਾਂ ਵੱਢਣੀਆਂ ਸ਼ੁਰੂ ਕੀਤੀਆਂ। ਉਨ੍ਹਾਂ ਨੇ ਵੱਢੀਆਂ ਹੋਈਆਂ ਭਾਰੀਆਂ ਲੱਕੜਾਂ ਨੂੰ ਗੜ੍ਹੀ ਦੇ ਚੌਗਿਰਦੇ ਦੇ ਮੋਰਚਿਆਂ ਵਿਚ ਸੁੱਟਣ ਵਾਸਤੇ ਦੋ ਹਜ਼ਾਰ ਊਠਾਂ ਤੋਂ ਕੰਮ ਲਿਆ। ਲੱਕੜਾਂ ਨਾਲ ਕਿਤੇ ਪੁਲ ਬੰਨ੍ਹੇ, ਕਿਤੇ ਖਾਈਆਂ ਪੂਰੀਆਂ ਅਤੇ ਕਿਤੇ ਸਿੰਘਾਂ ਦੇ ਰਾਹ ਵਿਚ ਰੁਕਾਵਟਾਂ ਪਾਉਣ ਵਾਸਤੇ ਰੱਖ ਦਿੱਤੀਆਂ। ਪਾਣੀ ਨੂੰ ਰੋਕਣ ਵਾਸਤੇ ਮੋਟੀਆਂ ਗੋਲੀਆਂ ਤੇ ਛਾਂਗ ਸੁੱਟ ਕੇ ਬੰਨ੍ਹ ਮਾਰੇ। ਏਨਾ ਕੁਝ ਹੋਣ 'ਤੇ ਵੀ ਸਿੰਘ ਨਾ ਰੁਕੇ। ਉਹ ਹਰਨਾਂ ਵਾਂਗ ਚੁੰਗੀਆਂ ਭਰਦੇ ਹੋਏ ਦੁਸ਼ਮਨ ਦੇ ਸੱਥਰ ਵਿਛਾਉਂਦੇ ਰਹੇ, ਪਰ ਵੈਰੀ ਨੂੰ ਗੜ੍ਹੀ ਦੀ ਕੰਧ ਦੇ ਨੇੜੇ ਨਾ ਆਉਣ ਦਿੱਤਾ। ਸਿੰਘਾਂ ਦੀ ਜਾਨ ਮਾਲ ਦਾ ਕਾਫ਼ੀ ਨੁਕਸਾਨ ਹੋਇਆ। ਅਬਦਸ ਸਮੱਦ ਖ਼ਾਂ ਹੌਸਲਾ ਹਾਰ ਬੈਠਾ। ਉਸ ਨੂੰ ਪੱਕਾ ਵਿਸ਼ਵਾਸ ਹੋ ਗਿਆ ਕਿ ਇਹ ਗੜ੍ਹੀ ਫ਼ਤਹਿ ਨਹੀਂ ਹੋਵੇਗੀ। ਬਰਸਾਤਾਂ ਵਿਚ ਸੈਨਾ ਏਥੇ ਰੱਖਣੀ ਅਸੰਭਵ ਸੀ। ਕਈ ਮਹੀਨੇ ਲੰਘ ਗਏ। ਚੌਗਿਰਦੇ ਦੇ ਤੱਪੇ ਵਿਚੋਂ ਖਾਣ ਦੀਆਂ ਚੀਜ਼ਾਂ ਵੀ ਮੁੱਕ ਗਈਆਂ। ਮਲੇਰੀਆ ਤੇ ਹੈਜ਼ਾ ਆਮ ਖਿਲਰ ਗਿਆ। ਉਸ ਨੇ ਵਿਚਾਰ ਕੀਤਾ ਕਿ ਘੇਰਾ ਉਠਾ ਲਿਆ ਜਾਏ, ਪਰ ਉਸ ਦਾ ਪੁੱਤਰ ਜ਼ਕਰੀਆ ਖ਼ਾਂ ਨਾ ਮੰਨਿਆ। ਉਸ ਨੇ ਦਲੀਲ ਦਿੱਤੀ ਕਿ ਜੇ ਉਹ ਘੇਰਾ ਉਠਾ ਕੇ ਤੁਰ ਗਏ ਤਾਂ ਬਾਦਸ਼ਾਹ ਫ਼ਰਖਸੀਅਰ ਆਪਣੇ ਗ਼ੁੱਸੇ ਦੀ ਅੱਗ ਨਾਲ ਉਨ੍ਹਾਂ ਨੂੰ ਭਸਮ ਕਰ ਦੇਵੇਗਾ। ਉਨ੍ਹਾਂ ਵਾਸਤੇ ਗੜ੍ਹੀ ਦੇ ਚੌਗਿਰਦੇ ਹੀ ਮਰਨਾ ਚੰਗਾ ਹੈ। ਕਮਰਦੀਨ ਨੇ ਇਸ ਦਲੀਲ ਦੀ ਪ੍ਰੋੜ੍ਹਤਾ ਕੀਤੀ।

ਜ਼ਕਰੀਆ ਖ਼ਾਂ ਤੇ ਕਮਰਦੀਨ ਖ਼ਾਂ ਨੇ ਅੰਤਮ ਫ਼ੈਸਲਾ ਕੀਤਾ ਕਿ ਉਹ ਗੜ੍ਹੀ ਦੇ ਦਰਵਾਜ਼ਿਆਂ ਤਕ ਜ਼ਰੂਰ ਪੁੱਜਣਗੇ, ਭਾਵੇਂ ਉਨ੍ਹਾਂ ਨੂੰ ਮਰਨਾ ਕਿਉਂ ਨਾ ਪਵੇ। ਆਖ਼ਰ ਦੋਹਾਂ ਨੇ ਅੱਡੋ ਅੱਡ ਦਰਵਾਜ਼ਿਆਂ ਵੱਲ ਹੱਲਾ ਬੋਲ ਦਿੱਤਾ। 'ਅੱਲਾ ਹੂ ਅਕਬਰ' ਦੇ ਨਾਹਰਿਆਂ ਵਿਚ ਉਹ ਹੱਲਾ ਐਨਾ ਜ਼ਬਰਦਸਤ ਸੀ ਕਿ ਸਿੰਘ ਰੋਕ ਨਾ ਸਕੇ। ਦੋਵੇਂ ਮੁਗ਼ਲ ਦੋਹਾਂ ਦਰਵਾਜ਼ਿਆਂ ਦੇ ਸਾਹਮਣੇ ਅੱਪੜ ਗਏ। ਦੂਸਰੇ ਦੋਹਾਂ ਪਾਸਿਆਂ ਵਲੋਂ ਹਿੰਦੂ ਰਾਜੇ ਤੇ ਫ਼ੌਜਦਾਰ ਵਧੇ। ਘੇਰਾ ਸੁੰਗੜ ਕੇ ਬਹੁਤ ਛੋਟਾ ਹੋ ਗਿਆ। ਗੜ੍ਹੀ ਦੀਆਂ ਕੰਧਾਂ ਢੀਮ ਦੀ ਮਾਰ 'ਤੇ ਰਹਿ ਗਈਆਂ। ਅਬਦਸ ਸਮੱਦ ਖ਼ਾਂ ਦਾ ਦਿਲ ਖਲੋ ਗਿਆ। ਉਸ ਨੂੰ ਜਿੱਤਣ ਦਾ ਕੁਝ ਹੌਸਲਾ ਤੇ ਭਰੋਸਾ ਹੋ ਆਇਆ। ਅਧਮੋਈ ਤੇ ਘਬਰਾਈ ਮੁਗ਼ਲ ਸੈਨਾ ਦੇ ਚਿਹਰਿਆਂ 'ਤੇ ਰੌਣਕ ਆਈ।

ਹੁੰਦਾ ਉਹ ਕੁਝ ਹੈ, ਜੋ ਅਕਾਲ ਪੁਰਖ ਨੂੰ ਭਾਉਂਦਾ ਹੈ। ਪਰ ਮਨੁੱਖ ਦਾ ਫ਼ਰਜ਼ ਹੈ ਕਿ ਉਹ ਆਪਣੇ ਬਚਾਅ ਦਾ ਤੇ ਅੱਗੇ ਵਧਣ ਦਾ ਜਤਨ ਕਰੀ ਜਾਏ। ਜੋ ਹੌਸਲੇ ਨਹੀਂ ਹਾਰਦੇ, ਉਹ ਹਾਰਨ ਪਿੱਛੋਂ ਵੀ ਜੇਤੂ ਰਹਿੰਦੇ ਹਨ। ਚਮਕੌਰ ਸਾਹਿਬ ਦੀ ਗੜ੍ਹੀ ਦੀ ਲੜਾਈ ਵੇਲੇ ਮੁਗ਼ਲ ਅਤੇ ਭਾਰਤਵਾਸੀ ਪੱਕਾ ਯਕੀਨ ਕਰ ਬੈਠੇ ਸਨ ਕਿ ਹਾਰੇ ਹੋਏ ਸਿੰਘ ਮੁੜ ਕੇ ਨਹੀਂ ਉੱਠਣਗੇ। ਪਰ ਗੜ੍ਹੀ ਵਿਚੋਂ ਬਚੇ ਪੰਜਾਂ ਸਿੰਘਾਂ ਅਤੇ ਗੁਰੂ ਜੀ ਨੇ ਥੋੜ੍ਹੇ ਸਮੇਂ ਵਿਚ ਹੀ ਮੁੜ ਖਾਲਸਾ ਦਲ ਨੂੰ ਮਜ਼ਬੂਤ ਕਰ ਲਿਆ। ਪੂਰੇ ਛੇ ਸਾਲ ਪਿੱਛੋਂ ਸਰਹੰਦ ਅਤੇ ਚਮਕੌਰ 'ਤੇ ਸਿੰਘਾਂ ਦਾ ਕਬਜ਼ਾ ਹੋ ਗਿਆ। ਅੱਜ ਇਸ ਗੜ੍ਹੀ ਦੇ ਚੌਗਿਰਦੇ ਬੈਠੀ ਮੁਗ਼ਲ ਸੈਨਾ ਵੀ ਇਹੋ ਕਿਆਸ ਕਰ ਰਹੀ ਹੈ ਕਿ ਹੁਣ ਸਿੰਘ ਤਮਾਮ ਮੁਕ ਜਾਣਗੇ, ਤੇ ਮੁਗ਼ਲ ਪੰਜਾਬ ਵਿੱਚ ਸੁਖ ਦਾ ਸਾਹ ਲੈ ਸਕਣਗੇ। ਫਿਰ ਮੁਗ਼ਲ, ਤੁਰਕ ਤੇ ਪਠਾਣ ਮਨ-ਆਈਆਂ ਕਰਨਗੇ ਤੇ ਕੋਈ ਉਨ੍ਹਾਂ ਨੂੰ ਰੋਕਣ ਵਾਲਾ ਨਹੀਂ ਰਹੇਗਾ। ਹਿੰਦੂ ਸਾਰੇ ਇਸਲਾਮ ਨੂੰ ਧਾਰਨ ਕਰ ਲੈਣਗੇ। ਫਿਰ ਕੇਵਲ ਅਸੀਂ ਹੀ ਅਸੀਂ ਹੋਵਾਂਗੇ ਤੇ ਮਜ਼ੇ ਲੁੱਟਾਂਗੇ।

## ੨੪
# ਮੱਤ-ਭੇਦ

"....ਚਿੰਤਾ ਇਸ ਗੱਲ ਦੀ ਹੈ ਕਿ ਖ਼ੁਰਾਕ ਦਾ ਸਭ ਸਾਮਾਨ ਚਾਲੇ ਪਾ ਗਿਆ ਹੈ। ਸਾਰੀਆਂ ਸੰਗਤਾਂ ਦੋ ਦਿਨ ਤੋਂ ਕੜਾਕੇ ਹਨ। ਲੰਗਰ ਮਸਤ ਪਿਆ ਹੈ। ਵੈਰੀ ਗੜ੍ਹੀ ਦੀਆਂ ਬਰੂਹਾਂ ਅੱਗੇ ਆ ਬੈਠਾ ਹੈ। ਕਿਸੇ ਪਾਸਿਓਂ ਵੀ ਬਾਹਰ ਕੋਈ ਸਿੰਘ ਨਹੀਂ ਜਾ ਸਕਦਾ। ਘੇਰਾ ਪਏ ਨੂੰ ਅੱਜ ਅੱਠ ਮਹੀਨੇ ਹੋ ਗਏ ਹਨ। ਹਜ਼ਾਰਾਂ ਸਿੰਘ ਸ਼ਹੀਦੀਆਂ ਪ੍ਰਾਪਤ ਕਰ ਚੁੱਕੇ ਹਨ।" ਬਾਬਾ ਬਿਨੋਦ ਸਿੰਘ ਨੇ ਜੱਥੇਦਾਰ ਬੰਦਾ ਸਿੰਘ ਨੂੰ ਆਖਿਆ।

ਬਾਬਾ ਬਿਨੋਦ ਸਿੰਘ ਤੇ ਜੱਥੇਦਾਰ ਬੰਦਾ ਸਿੰਘ ਦੋਵੇਂ ਗੜ੍ਹੀ ਦੇ ਉੱਤਰੀ ਚਬੂਤਰੇ ਉਤੇ ਖਲੋਤੇ ਦੁਸ਼ਮਨ ਵੱਲ ਦੇਖ ਰਹੇ ਸਨ। ਜਿਥੋਂ ਤਕ ਉਨ੍ਹਾਂ ਦੀ ਨਿਗਾਹ ਜਾਂਦੀ ਸੀ, ਉਥੋਂ ਤਕ ਦੁਸ਼ਮਨ ਦੀ ਸੈਨਾ ਹੀ ਸੈਨਾ ਦਿੱਸਦੀ ਸੀ। ਗਰਮੀਆਂ ਤੇ ਬਰਸਾਤ ਲੰਘ ਗਈ, ਸਿਆਲ ਆ ਗਿਆ, ਪਰ ਦੁਸ਼ਮਨ ਦਾ ਘੇਰਾ ਨਾ ਉੱਠਿਆ। ਉੱਤਰੀ ਭਾਰਤ ਦੀ ਸਾਰੀ ਸੈਨਾ ਅਤੇ ਮਾਂਗਵੀਂ ਧਾੜ ਇਕੱਠੀ ਕਰਕੇ ਬਿਠਾ ਦਿੱਤੀ ਗਈ। ਬਰਸਾਤ ਦੇ ਦਿਨਾਂ ਵਿਚ ਹੈਜ਼ਾ ਫੈਲਿਆ, ਉਸ ਨਾਲ ਚੋਖੇ ਸਿੰਘ ਚਲਾਣਾ ਕਰ ਗਏ। ਉਹ ਭੈੜੀ ਬੀਮਾਰੀ ਹਟੀ ਤਾਂ ਖ਼ੁਰਾਕ ਦਾ ਤੋਟਾ ਪੈ ਗਿਆ। ਬਾਹਰੋਂ ਉੱਕੀ ਕੋਈ ਚੀਜ਼ ਅੰਦਰ ਆ ਜਾ ਨਹੀਂ ਸੀ ਸਕਦੀ। ਹੁਣ ਖ਼ੁਰਾਕ ਦੇ ਮੁਕਣ ਪਿੱਛੋਂ ਜਾਂ ਭੁੱਖੇ ਰਹਿਣਾ ਪਿਆ ਜਾਂ ਕੋਈ ਕੱਚੀ ਤੇ ਸੜੀ ਸੁੱਕੀ ਚੀਜ਼ ਖਾਣੀ ਪਈ। ਇਸ ਨਾਲ ਦਸਤ ਤੇ ਮਰੋੜ ਸ਼ੁਰੂ ਹੋ ਗਏ। ਇਕ ਇਕ ਦਿਨ ਵਿਚ ਕਈ ਕਈ ਸਿੰਘ ਇਸ ਬੀਮਾਰੀ ਦੀ ਭੇਟ ਹੋਣ ਲੱਗੇ। ਉਨ੍ਹਾਂ ਦੀਆਂ ਦੇਹਾਂ ਦਾ ਸੰਸਕਾਰ ਕਰਨਾ ਔਖਾ ਸੀ, ਕਿਉਂਕਿ ਬਾਲਣ ਲੰਗਰ ਵਾਸਤੇ ਵੀ ਨਹੀਂ ਸੀ ਰਿਹਾ। ਲੋਥਾਂ ਸੜਨ ਲੱਗੀਆਂ। ਉਨ੍ਹਾਂ ਦੀ ਸੜਿਆਂਦ ਅਤੇ ਬਦਬੂ ਨਾਲ ਗੜ੍ਹੀ ਦਾ ਵਾਯੂ-ਮੰਡਲ ਡਾਢਾ ਖ਼ਰਾਬ ਹੋ ਗਿਆ। ਸਿੰਘਾਂ ਦੀ ਵਿਆਕੁਲਤਾ ਤੱਕ ਕੇ ਬਾਬਾ ਬਿਨੋਦ ਸਿੰਘ ਜੱਥੇਦਾਰ ਬੰਦਾ ਸਿੰਘ ਕੋਲ ਪੁੱਜਿਆ, ਤਾਕਿ ਗੜ੍ਹੀ ਨੂੰ ਛੱਡ ਜਾਣ ਦਾ ਜਤਨ ਕੀਤਾ ਜਾਏ।

"ਮੈਂ ਤਾਂ ਪ੍ਰਣ ਕੀਤਾ ਹੈ ਕਿ ਇਸ ਗੜ੍ਹੀ ਵਿਚ ਸ਼ਹੀਦੀ ਪ੍ਰਾਪਤ ਕੀਤੀ

ਜਾਏ। ਇਸ ਵੇਲੇ ਨੱਸ ਕੇ ਜਾਣਾ ਔਖਾ ਹੈ। ਵੈਰੀ ਟਿੱਡੀ ਦਲ ਵਾਂਗ ਚੌਗਿਰਦੇ ਵਿਛਿਆ ਪਿਆ ਹੈ। ਮੋਰਚੇ-ਬੰਦੀ ਬਹੁਤ ਮਜ਼ਬੂਤ ਕੀਤੀ ਗਈ ਹੈ।" ਬੰਦਾ ਸਿੰਘ ਨੇ ਉੱਤਰ ਦਿੱਤਾ।

ਬਾਬਾ ਬਿਨੋਦ ਸਿੰਘ—"ਸਿੰਘ ਜੀ, ਸਿੰਘਾਂ ਤੇ ਸਿੰਘਣੀਆਂ ਦਾ ਤੜਪ ਤੜਪ 'ਤੇ ਜਾਨ ਤੋੜ ਤੋੜ ਕੇ ਸ਼ਹੀਦੀਆਂ ਪਾਉਣ ਦੀਆਂ ਝਾਕੀਆਂ ਮੈਥੋਂ ਤਾਂ ਦੇਖੀਆਂ ਨਹੀਂ ਜਾਂਦੀਆਂ। ਸਬਰ ਤੇ ਸਿਦਕ ਦੀ ਵੀ ਕੋਈ ਹੱਦ ਹੁੰਦੀ ਹੈ। ਰੁੱਖਾਂ ਦੇ ਪੱਤੇ ਵੀ ਚੱਬੇ ਗਏ। ਗੇਲੀਆਂ ਵਰਗੇ ਗੱਭਰੂ ਭੁੱਖ ਕਾਰਨ ਸੁੱਕ ਕੇ ਤੀਲਾ ਹੋ ਰਹੇ ਹਨ। ਹਰਨਾਂ ਵਾਂਗ ਚੁੰਗੀਆਂ ਭਰਨ ਵਾਲੇ ਜੁਆਨ ਗੋਡਿਆਂ ਉਤੇ ਹੱਥ ਰੱਖ ਕੇ ਉੱਠਣ ਲੱਗ ਪਏ ਹਨ। ਮੈਂ ਤਾਂ ਇਹ ਫ਼ੈਸਲਾ ਕੀਤਾ ਹੈ ਕਿ ਵੈਰੀ ਦੀਆਂ ਸਫ਼ਾਂ ਚੀਰ ਕੇ ਨਿਕਲ ਜਾਈਏ। ਜੇ ਸ਼ਹੀਦ ਹੋਈਏ ਤਾਂ ਵੈਰੀ ਦੇ ਸੱਥਰ ਵਿਛਾ ਕੇ। ਜੇ ਬੱਚ ਨਿਕਲੀਏ ਤਾਂ ਸਿੰਘਾਂ ਦੀ ਜੱਥੇਬੰਦੀ ਨਵੇਂ ਸਿਰੇ ਕਰ ਕੇ ਸਮਾਂ ਆਉਣ 'ਤੇ ਵੈਰੀ ਨਾਲ ਟੱਕਰ ਲਈ ਜਾਏ। ਮੈਂ ਆਪ ਨੂੰ ਸਲਾਹ ਦੇਵਾਂਗਾ ਕਿ ਕਿਲ੍ਹਾ ਛੱਡ ਚੱਲੀਏ। ਲੋਹਗੜ੍ਹ ਨੂੰ ਦੋ ਵਾਰ ਛੱਡਿਆ; ਚੰਗੇ ਰਹਿ ਗਏ। ਨੀਤੀ ਆਖਦੀ ਹੈ, ਦੁਸ਼ਮਣ ਨੂੰ ਉਸੇ ਵੇਲੇ ਮਾਰੋ ਜਦੋਂ ਮਾਰਨ ਦਾ ਸਮਾਂ ਹੋਵੇ। ਜੇ ਬੇ-ਅਰਥ ਮਰਨ ਦਾ ਸਮਾਂ ਆਵੇ ਤਾਂ ਜਾਨ ਬਚਾ ਕੇ ਨਿਕਲ ਜਾਓ।"

"ਬਾਬਾ ਜੀ! ਅਸੀਂ ਦੋ ਚਾਰ ਤਾਂ ਨੱਸ ਕੇ ਨਿਕਲ ਜਾਵਾਂਗੇ, ਪਰ ਸਿੰਘਣੀਆਂ, ਬੱਚੇ ਅਤੇ ਨਿਰਬਲ ਸਿੰਘ ਨਹੀਂ ਨੱਸ ਸਕਣਗੇ ਤੇ ਨਾ ਉਨ੍ਹਾਂ ਕੋਲੋਂ ਲੜਿਆ ਜਾਣਾ ਹੈ। ਵੈਰੀ ਉਨ੍ਹਾਂ ਨੂੰ ਕੋਹ ਕੋਹ ਕੇ ਸ਼ਹੀਦ ਕਰੇਗਾ। ਨਿਰਾਦਰ ਹੋਵੇਗਾ। ਅਣਖ ਤੇ ਸ੍ਵੈ-ਸਤਿਕਾਰ ਨੂੰ ਸੱਟ ਵੱਜੇਗੀ। ਮੈਂ ਕਿਸੇ ਹਾਲਤ ਵਿਚ ਵੀ ਗੜ੍ਹੀ ਛੱਡਣ ਨੂੰ ਤਿਆਰ ਨਹੀਂ। ਜੋ ਅਕਾਲ ਪੁਰਖ ਦਾ ਹੁਕਮ ਹੈ, ਉਸ ਨੂੰ ਖਿੜੇ ਮੱਥੇ ਮੰਨਾਂਗਾ। ਮੌਤ ਨਾਚ ਕਰ ਰਹੀ ਹੈ। ਜੀਵਨ ਪਰੇਡਾ ਜਾ ਬੈਠਾ ਹੈ, ਪਰ ਮੈਂ ਗੁਰੂ ਜੀ ਦਾ ਸਿੰਘ ਹਾਂ। ਮੈਂ ਸ਼ਹੀਦ ਹੋਵਾਂਗਾ। ਆਪਣੇ ਬੱਚੇ ਤੇ ਪਤਨੀ ਨੂੰ ਸ਼ਹੀਦ ਕਰਾ ਕੇ ਖ਼ਾਲਸਾ ਪੰਥ ਦੇ ਬੂਟੇ ਨੂੰ ਆਪਣੇ ਪ੍ਰਵਾਰ-ਲਹੂ ਨਾਲ ਸੁਰਜੀਤ ਰੱਖਣ ਦਾ ਜਤਨ ਕਰਾਂਗਾ।"

"ਹੱਠ ਕਰਨਾ ਚੰਗਾ ਨਹੀਂ।"

"ਇਸ ਸਮੇਂ ਨੱਸਣਾ ਹੱਠ ਨਾਲੋਂ ਵੀ ਬੁਰਾ ਹੈ।"

"ਚੰਗਾ ਜਿਊਂਦੇ ਰਹੇ ਤਾਂ ਫਿਰ ਮਿਲਾਂਗੇ। ਮੈਂ ਆਪਣੇ ਸਾਥੀਆਂ ਸਮੇਤ

ਅੱਜ ਰਾਤ ਨੂੰ ਗੜ੍ਹੀ ਛੱਡ ਜਾਵਾਂਗਾ। ਕਹਿਰ ਦੀ ਠੰਢ ਹੈ, ਤਿੰਨ ਦਿਨ ਤੋਂ ਮੀਂਹ ਨਹੀਂ ਹਟਿਆ। ਵੈਰੀ ਤੰਬੂਆਂ ਵਿਚ ਇਕੱਠਾ ਹੋਇਆ ਬੈਠਾ ਹੈ। ਇਹੋ ਜਿਹਾ ਸੁਨਹਿਰੀ ਸਮਾਂ ਹਰਨ ਹੋ ਜਾਣ ਲਈ ਮੁੜ ਹੱਥ ਨਹੀਂ ਆਉਣਾ।"

"ਬਾਬਾ ਜੀ ਭੁੱਲ ਕਰ ਰਹੇ ਓ।"

"ਮੈਂ ਸਮਝਦਾ ਹਾਂ, ਮੈਂ ਭੁੱਲ ਨਹੀਂ ਕਰ ਰਿਹਾ।"

"ਜਿਵੇਂ ਆਪ ਨੂੰ ਭਾਵੇ।"

"ਜਿਵੇਂ ਅਕਾਲ ਪੁਰਖ ਨੂੰ ਭਾਵੇ।"

ਇਸ ਗੱਲ-ਬਾਤ ਪਿੱਛੋਂ ਦੋਵੇਂ ਸੂਰਮੇ ਪੂਰੇ ਸੱਤਾਂ ਸਾਲਾਂ ਪਿੱਛੋਂ ਇਕ ਦੂਜੇ ਤੋਂ ਅੱਡ ਹੋਣ ਵਾਸਤੇ ਤਿਆਰ ਹੋਏ, ਉਹ ਵੀ ਉਸ ਵੇਲੇ ਜਦੋਂ ਪੰਥ ਦੇ ਜੀਵਨ ਤੇ ਮੌਤ ਦਾ ਸੁਆਲ ਸੀ।

ਬਾਬਾ ਬਿਨੋਦ ਸਿੰਘ 'ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹਿ' ਬੁਲਾ ਕੇ ਬੰਦਾ ਸਿੰਘ ਕੋਲੋਂ ਤੁਰ ਗਿਆ। ਬੰਦਾ ਸਿੰਘ ਉਥੇ ਖਲੋਤਾ ਹੀ ਸੋਚਾਂ ਵਿਚ ਮਗਨ ਰਿਹਾ। ਅਚਾਨਕ ਉਸ ਦਾ ਚਿਹਰਾ ਲਾਲ ਹੋਇਆ, ਸਿਰ ਤੋਂ ਪੈਰ ਤਕ ਸਰੀਰ ਕੰਬਿਆ ਤੇ ਅੱਖਾਂ ਵਿਚ ਭਿਆਨਕ ਰੋਹ ਆਇਆ। ਉਹ ਸ਼ੇਰ ਵਾਂਗ ਭਬਕ ਕੇ ਬੋਲਿਆ, "ਕੀ ਹੋ ਗਿਆ ਜੇ ਸਾਥੀ ਛੱਡ ਰਹੇ ਹਨ। ਬਿਪਤਾ ਵੇਲੇ ਕਦੀ ਗੁਰੂ ਜੀ ਨੂੰ ਵੀ ਸਿੰਘਾਂ ਨੇ ਛੱਡਿਆ ਸੀ। ਮੈਂ ਹਰ ਔਕੜ ਦਾ ਸਾਹਮਣਾ ਕਰ ਕੇ ਸ਼ਹੀਦੀ ਪ੍ਰਾਪਤ ਕਰਾਂਗਾ। ਆਪਣੇ ਖੰਡੇ ਨਾਲ ਵੈਰੀ ਦੇ ਸਿਰਾਂ ਦੀ ਹੋਲੀ ਖੇਡਾਂਗਾ।" ਦੁਸ਼ਮਨਾਂ ਦੇ ਤੰਬੂਆਂ ਵੱਲ ਦੇਖ ਕੇ, "ਮੁਠੀ ਭਰ ਸਿੰਘਾਂ ਨਾਲ ਲੜਨ ਵਾਸਤੇ ਇਤਨੀ ਤੁਰਕ ਸੈਨਾ ਪੁੱਜੀ ਹੈ। ਦੇਸ਼ ਦੇ ਅਕ੍ਰਿਤਘਣ ਹਿੰਦੂ ਤੇ ਗ਼ਦਾਰ ਰਾਜੇ ਸਾਡੇ ਲਹੂ ਨਾਲ ਆਪਣੀਆਂ ਤਲਵਾਰਾਂ ਰੰਗਣ ਵਾਸਤੇ ਕਾਹਲੇ ਪਏ ਹੋਏ ਹਨ। ਦੇਸ਼ ਦੇ ਮੰਦੇ ਭਾਗ!"

ਬੰਦਾ ਸਿੰਘ ਨੇ ਹੌਲੀ ਹੌਲੀ ਚਬੂਤਰੇ ਨੂੰ ਛੱਡਿਆ। ਆਪਣੀ ਅਰਾਮ ਗਾਹ ਵੱਲ ਆਇਆ। ਅੱਗੇ ਉਨ੍ਹਾਂ ਦੀ ਧਰਮ ਪਤਨੀ ਆਪਣੇ ਦਿਲ ਦੇ ਟੁੱਕੜੇ ਅਜੈ ਸਿੰਘ ਨੂੰ ਕਾਲਜੇ ਨਾਲ ਘੁੱਟੀ ਬੈਠੀ ਸੀ। ਮਸੂਮ ਬੱਚਾ ਰੋ ਰਿਹਾ ਸੀ। ਦਾਸੀਆਂ ਅਤੇ ਬੱਚੇ ਦੀ ਮਾਂ ਨੇ ਆਪਣੇ ਪੇਟਾਂ ਤੇ ਪੱਟੀਆਂ ਬੰਨ੍ਹ ਕੇ ਆਪਣੇ ਹਿੱਸੇ ਦੀ ਖ਼ੁਰਾਕ ਅਜੈ ਸਿੰਘ ਵਾਸਤੇ ਰੱਖੀ ਸੀ। ਉਨ੍ਹਾਂ ਨੇ ਫ਼ੈਸਲਾ ਕੀਤਾ ਹੋਇਆ ਸੀ ਕਿ ਉਹ ਭਾਵੇਂ ਭੁੱਖੀਆਂ ਮਰ ਜਾਣ, ਪਰ ਬੱਚਾ ਭੁੱਖ ਨਾਲ ਨਾ ਤੜਪੇ। ਉਸ ਦੀ

ਜਿੰਦੜੀ ਬਹੁ-ਮੁੱਲੀ ਸੀ। ਉਸ ਨੂੰ ਉਹ ਖ਼ਾਲਸਾ ਪੰਥ ਦਾ ਸੇਵਾਦਾਰ ਬਣਾਉਣਾ ਚਾਹੁੰਦੀਆਂ ਸਨ। ਅਨਾਜ ਮੁੱਕ ਗਿਆ। ਕਣਕ, ਮੱਕੀ, ਜੌਂ ਆਦਿਕ ਦਾ ਇਕ ਦਾਣਾ ਵੀ ਸਾਰੀ ਗੜ੍ਹੀ ਵਿਚੋਂ ਢੂੰਡਿਆਂ ਨਹੀਂ ਸੀ ਮਿਲਦਾ। ਸਾਰੇ ਸਿੰਘ ਰੁੱਖਾਂ ਦੇ ਪੱਤੇ ਅਤੇ ਜਾਨਵਰਾਂ ਨੂੰ ਛਕਣ ਉਤੇ ਤੁਲੇ ਹੋਏ ਸਨ। ਮਸੂਮ ਬੱਚਾ ਕੱਚੀ ਤੇ ਭਾਰੀ ਖ਼ੁਰਾਕ ਨਾ ਹਜ਼ਮ ਕਰ ਸਕਦਾ ਸੀ ਤੇ ਨਾ ਹੀ ਖਾਂਦਾ ਸੀ। ਉਸ ਵੇਲੇ ਉਹ ਭੁੱਖਾ ਰੋ ਰਿਹਾ ਸੀ ਤੇ ਮਾਂ ਉਸ ਨੂੰ ਗੱਲਾਂ-ਬਾਤਾਂ ਨਾਲ ਚੁੱਪ ਕਰਾਉਣ ਦਾ ਜਤਨ ਕਰ ਰਹੀ ਸੀ। ਉਸ ਦਾ ਵੀ ਦਿਲ ਡੋਲ ਚੁੱਕਾ ਸੀ। ਅੱਠ ਮਹੀਨੇ ਦੇ ਘੇਰੇ ਤੋਂ ਉਹ ਤੰਗ ਆ ਗਈ ਸੀ। ਮਾਂ ਸਾਰੇ ਦੁਖ ਸਹਿ ਸਕਦੀ ਹੈ, ਪਰ ਆਪਣੇ ਪੁੱਤਰ ਨੂੰ ਭੁੱਖਾ ਰੋਂਦਾ ਨਹੀਂ ਦੇਖ ਸਕਦੀ।

"ਪੁੱਤਰ ਅਜੈ ਸਿੰਘ ਜੀ ! ਰੋਂਦੇ ਕਿਉਂ ਹੋ ?" ਬੰਦਾ ਸਿੰਘ ਨੇ ਕਮਰੇ ਵਿਚ ਪੈਰ ਰੱਖਦੇ ਸਾਰ ਰੋ ਰਹੇ ਅਜੈ ਸਿੰਘ ਨੂੰ ਪੁੱਛਿਆ।

"ਭੁੱਖਾ ਰੋ ਰਿਹਾ ਹੈ। ਸਾਰੀ ਗੜ੍ਹੀ ਵਿਚੋਂ ਇਸ ਦੇ ਖਾਣ ਯੋਗ ਕੋਈ ਵਸਤੂ ਨਹੀਂ ਮਿਲੀ।" ਅਜੈ ਸਿੰਘ ਦੀ ਮਾਂ ਨੇ ਉੱਤਰ ਦਿੱਤਾ। ਨਾਲ ਹੀ ਉਸ ਦੀ ਅੱਖੋਂ ਅੱਥਰੂ ਕਿਰ ਗਏ।

ਆਪਣੀ ਜੀਵਨ-ਸਾਥਣ ਦੀ ਅੱਖੋਂ ਅੱਥਰੂ ਦੇਖ ਕੇ ਬੰਦਾ ਸਿੰਘ ਨੇ ਕਿਹਾ, "ਤੂੰ ਇਕ ਰਾਜਪੂਤ ਦੀ ਬੇਟੀ ਅਤੇ ਸਿੰਘ ਦੀ ਧਰਮ-ਪਤਨੀ ਹੈਂ, ਅੱਖੋਂ ਅੱਥਰੂ ਨਾ ਕੇਰ। ਭੁੱਖ ਦੇ ਅਸਰ ਦਾ ਅੰਤ ਮੌਤ ਹੁੰਦੀ ਹੈ ਅਤੇ ਮੌਤ ਕੋਲੋਂ ਸਾਨੂੰ ਰਤਾ ਭੈ ਨਹੀਂ। ਚੇਤਾ ਕਰ ਉਹ ਵਾਰਤਾ, ਜੋ ਚਮਕੌਰ ਗੜ੍ਹੀ ਦੀ ਤੈਨੂੰ ਸੁਣਾਈ ਸੀ। ਗੁਰੂ ਜੀ ਨੇ ਕਿਵੇਂ ਆਪਣੇ ਮਸੂਮ ਬੱਚੇ ਜੁਝਾਰ ਸਿੰਘ ਨੂੰ ਕਿਹਾ ਸੀ, 'ਪੁੱਤਰ, ਤੇਰਾ ਅੰਨ-ਪਾਣੀ ਰਣ-ਤੱਤੇ ਵਿਚ ਹੈ।' ਜੋ ਅਕਾਲ ਪੁਰਖ ਦੀ ਮਰਜ਼ੀ ਹੈ, ਸੋਈ ਹੋਣਾ ਹੈ।"

"ਗੜ੍ਹੀ ਦੇ ਬੂਹੇ ਖੋਲ੍ਹ ਕੇ ਜਾਂ ਰਣ-ਤੱਤੇ ਵਿਚ ਕੁੱਦ ਕੇ ਸ਼ਹੀਦ ਹੋ ਜਾਈਏ ਜਾਂ ਵੈਰੀ ਦੇ ਹਵਾਲੇ ਆਪਣਾ ਆਪ ਕਰ ਦੇਈਏ। ਭੁੱਖ ਨਾਲ ਮਰਨਾ ਚੰਗਾ ਨਹੀਂ!" ਅਜੈ ਸਿੰਘ ਦੀ ਮਾਂ ਨੇ ਆਖਿਆ।

ਇਹ ਸੁਣ ਕੇ ਬੰਦਾ ਸਿੰਘ ਚੁੱਪ-ਚਾਪ ਉਹਦੇ ਚਿਹਰੇ ਵੱਲ ਦੇਖਣ ਲੱਗ ਪਿਆ।

"ਦਾਸੀ ਪ੍ਰਤਾਪੋ, ਭੁੱਖ ਕਾਰਨ ਜੀਵਨ ਤੋਂ ਹੱਥ ਧੋ ਗਈ। ਜਿਵੇਂ ਉਹਦੀ

ਜਾਨ ਨਿਕਲੀ ਹੈ, ਮੈਂ ਹੀ ਜਾਣਦੀ ਹਾਂ। ਸਾਰੀ ਗੜ੍ਹੀ ਵਿਚ ਰਤਾ ਫਿਰ ਕੇ ਤੱਕੋ ਖਾਂ, ਕਿਵੇਂ ਸਿੰਘ ਵਿਆਕੁਲ ਹੋ ਰਹੇ ਹਨ!" ਰਾਜਕੁਮਾਰੀ ਚੰਬਾ ਨੇ ਬੜੇ ਦਰਦ ਭਰੇ ਲਹਿਜੇ ਵਿਚ ਆਖਿਆ।

"ਪਤਾ ਨਹੀਂ ਅਕਾਲ ਪੁਰਖ ਨੂੰ ਕੀ ਭਾਉਂਦਾ ਹੈ!" ਏਨਾ ਆਖ ਕੇ ਬੰਦਾ ਸਿੰਘ ਮੁੜ ਬਾਹਰ ਨੂੰ ਤੁਰ ਪਿਆ। ਅਜੇ ਉਸ ਨੇ ਦੋ ਕਦਮ ਵੀ ਨਹੀਂ ਸਨ ਪੁੱਟੇ ਕਿ ਅਜੈ ਸਿੰਘ ਨੇ ਅਵਾਜ਼ ਦਿੱਤੀ, "ਪਿਤਾ ਜੀ!"

"ਪਿਤਾ ਜੀ!" ਸ਼ਬਦ ਨੇ ਬੰਦਾ ਸਿੰਘ ਨੂੰ ਰੋਕ ਲਿਆ। ਉਸ ਦੇ ਪੈਰ ਧਰਤੀ ਨਾਲ ਜੁੜ ਗਏ। ਦਿਲ ਦਾ ਰੁੱਗ ਭਰਿਆ ਗਿਆ। ਵਤਸਲ ਪਿਆਰ ਦੀ ਖਿੱਚ ਪਈ। ਛੇਤੀ ਨਾਲ ਪਿੱਛੇ ਮੁੜਿਆ ਤੇ ਦੂਰੋਂ ਹੀ ਪੁੱਛਿਆ, "ਕਿਉਂ ਪੁੱਤਰ ਅਜੈ ਸਿੰਘ ?"

"ਰੋਟੀ! ਰੋਟੀ!" ਅਜੈ ਸਿੰਘ ਦੀ ਜ਼ਬਾਨੋਂ ਇਕ ਵਾਰ ਨਹੀਂ, ਸਗੋਂ ਦੋ ਵਾਰ ਇਹ ਸ਼ਬਦ ਨਿਕਲੇ। ਭੁੱਖ ਨਾਲ ਉਹ ਵਿਆਕੁਲ ਹੋ ਰਿਹਾ ਸੀ।

"ਹੌਸਲਾ ਕਰ ਪੁੱਤਰ! ਰੋਟੀ ਤੈਨੂੰ ਮਿਲੇਗੀ। ਤੇਰੀ ਭੁੱਖ ਦੂਰ ਕਰਨ ਦਾ ਜਤਨ ਹੋ ਰਿਹਾ ਹੈ। ਫਿਰ ਤੈਨੂੰ ਕਦੀ ਭੁੱਖ ਨਾ ਲੱਗੇਗੀ।" ਇਨ੍ਹਾਂ ਵਾਕਾਂ ਦਾ ਗੁੱਝਾ ਭਾਵ ਮਸੂਮ ਬੱਚਾ ਨਾ ਸਮਝ ਸਕਿਆ। ਉਸ ਨੇ ਸਮਝਿਆ ਕਿ ਸ਼ਾਇਦ ਸੱਚਮੁੱਚ ਹੀ ਉਹਦਾ ਪਿਤਾ ਉਹਦੇ ਵਾਸਤੇ ਰੋਟੀ ਲੱਭ ਰਿਹਾ ਹੈ। ਉਹ ਮਾਂ ਦੀ ਗੋਦ ਵਿਚੋਂ ਤ੍ਰਭਕ ਕੇ ਉੱਠਦਾ ਹੋਇਆ ਬੋਲਿਆ, "ਪਿਤਾ ਜੀ! ਛੇਤੀ ਕਰੋ! ਮੈਨੂੰ ਬਹੁਤ ਭੁੱਖ ਲੱਗੀ ਹੈ।" ਉਸ ਦੀ ਮਾਂ ਨੇ ਉਹਨੂੰ ਆਪਣੀਆਂ ਬਾਹਵਾਂ ਵਿਚ ਘੁੱਟ ਲਿਆ ਤੇ ਉਹਦੇ ਮੱਥੇ ਨੂੰ ਪਾਗਲਾਂ ਵਾਂਗ ਚੁੰਮਦੀ ਹੋਈ ਬੜੇ ਦੁਖ ਨਾਲ ਬੋਲੀ, "ਪੁੱਤਰ ਹੌਸਲਾ ਕਰ! ਵਾਹਿਗੁਰੂ ਦਾ ਜਾਪ ਕਰ, ਮੇਰੇ ਲਾਲ!"

ਬੰਦਾ ਸਿੰਘ ਮੁੜ ਚੁੱਪ ਹੋ ਗਿਆ। ਉਸ ਨੇ ਬਾਹੀਂ ਫੈਲਾ ਕੇ ਅਜੈ ਸਿੰਘ ਨੂੰ ਚੁੱਕਿਆ ਨਹੀਂ। ਦੂਰ ਖਲੋਤਾ ਰਿਹਾ। ਪਲ ਕੁ ਖਲੋ ਕੇ ਉਸ ਨੇ ਖੰਡੇ ਦੀ ਮੁੱਠ ਉਤੇ ਹੱਥ ਰਖਿਆ ਤੇ ਮੁੜ ਪਿੱਛੇ ਨੂੰ ਮੁੜ ਪਿਆ। ਉਸ ਨੂੰ ਜਾਂਦਾ ਦੇਖ ਕੇ ਅਜੈ ਸਿੰਘ ਹੌਲੀ ਹੌਲੀ ਬੋਲੀ ਗਿਆ, "ਪਿਤਾ ਜੀ! ਰੋਟੀ ਛੇਤੀ ਲਿਆਉਣੀ! ਮੈਂ ਬਹੁਤ ਭੁੱਖਾ ਹਾਂ!"

२५

# ਫਾਕੇ ਕੜਾਕੇ

ਬਾਬਾ ਬਿਨੋਦ ਸਿੰਘ ਨਾ ਰੁਕਿਆ। ਤਿੰਨ ਸੌ ਸਿੰਘਾਂ ਨੂੰ ਨਾਲ ਲੈ ਕੇ ਗੜ੍ਹੀ ਵਿਚੋਂ ਨਿਕਲ ਤੁਰਿਆ। ਰਾਤ ਹਨੇਰੀ ਤੇ ਪੋਹ ਦਾ ਮਹੀਨਾ ਸੀ। ਕੁਝ ਦਿਨ ਬਰਸਾਤ ਰਹਿਣ ਦੇ ਕਾਰਨ ਠੰਢ ਬਹੁਤ ਸੀ। ਮੁਗਲਾਂ ਦੇ ਇਹ ਖ਼ਿਆਲ ਵਿਚ ਵੀ ਨਹੀਂ ਸੀ ਕਿ ਸਿੰਘ ਹੁਣ ਗੜ੍ਹੀ ਤੋਂ ਬਾਹਰ ਆਉਣਗੇ। ਉਹ ਅਚਿੰਤ ਤੰਬੂਆਂ ਵਿਚ ਕੁੜੇ ਹੋਏ ਸਨ। ਭੁੱਖੇ ਸ਼ੇਰ ਗਰਜੇ ਅਤੇ ਵੈਰੀ ਦੀਆਂ ਸਫ਼ਾਂ ਚੀਰ ਕੇ ਪਠਾਨਕੋਟ ਨੂੰ ਨਿਕਲ ਗਏ। ਕੋਈ ਅੱਠ ਕੁ ਸਿੰਘ ਦੁਸ਼ਮਨ ਦੀ ਤਲਵਾਰ ਨਾਲ ਸ਼ਹੀਦੀਆਂ ਪ੍ਰਾਪਤ ਕਰ ਗਏ।

ਬਾਬਾ ਬਿਨੋਦ ਸਿੰਘ ਦੇ ਕਿਲ੍ਹਾ ਛੱਡਣ ਤੋਂ ਤਿੰਨ ਘੰਟੇ ਪਹਿਲਾਂ ਦੀ ਵਾਰਤਾ ਹੈ। ਕੱਚੇ ਕਿਲ੍ਹੇ ਦੀ ਇਕ ਨੁਕਰੇ, ਨਿੱਕੀ ਜਿਹੀ ਕੋਠੜੀ ਵਿਚ ਭੌਂ-ਬਿਸਤਰੇ ਉਤੇ ਪ੍ਰਭਾਤੀ ਲੇਟੀ ਹੋਈ ਸੀ। ਭੁੱਖ ਦੇ ਭੂਤ ਨੇ ਉਸ ਦੇ ਲਹੂ-ਮਾਸ ਨੂੰ ਖਾ ਲਿਆ ਸੀ। ਉਹ ਹੱਡੀਆਂ ਦਾ ਪਿੰਜਰ ਹੀ ਨਿਰਾ ਰਹਿ ਗਈ ਸੀ। ਉਸ ਕੋਲੋਂ ਉਠਿਆ ਬੈਠਾ ਨਹੀਂ ਸੀ ਜਾਂਦਾ। ਅੱਖਾਂ ਵਿਚ ਅਜੇ ਰੌਣਕ ਤੇ ਚਾਨਣ ਸੀ, ਉਹ ਸ਼ਾਇਦ ਉਸ ਨੇ ਭੁਖ ਦੇ ਭੂਤ ਕੋਲੋਂ ਇਹ ਤਰਲਾ ਕਰ ਕੇ ਬਚਾਈਆਂ ਸਨ :

**ਕਾਗਾ ਕਰੰਗ ਢੰਢੋਲਿਆ ਸਗਲਾ ਖਾਇਆ ਮਾਸੁ ॥**
**ਏ ਦੁਇ ਨੈਨਾ ਮਤਿ ਛੁਹਉ ਪਿਰ ਦੇਖਨ ਕੀ ਆਸ॥** *(ਪੰਨਾ ੧੩੮੨)*

ਪ੍ਰਭਾਤੀ ਨੇ ਆਪਣੇ ਪਤੀ, ਪੁੱਤਰ ਅਤੇ ਪੰਥ ਬਦਲੇ ਆਪਣੇ ਆਪ ਨੂੰ ਵਾਰ ਦਿੱਤਾ। ਤਨ ਦੀ ਕੋਈ ਪਰਵਾਹ ਨਾ ਕੀਤੀ। ਦਿਨ ਰਾਤ ਲੰਗਰ ਦੀ ਸੇਵਾ ਵਿਚ ਜੁਟੀ ਰਹੀ। ਜੋ ਕੁਝ ਹਿੱਸੇ ਆਉਂਦਾ ਤੇ ਖਾਣ ਵਾਸਤੇ ਮਿਲਦਾ, ਉਹ ਪਤੀ ਤੇ ਪੁੱਤਰ ਵਾਸਤੇ ਸਾਂਭ ਕੇ ਰੱਖਦੀ। ਆਪ ਬਹੁਤ ਘੱਟ ਖਾਂਦੀ ਰਹੀ। ਉਸ ਦੀ ਸੇਵਾ ਨੂੰ ਦੇਖ ਕੇ ਸਾਰੇ ਸਿੰਘ ਹੈਰਾਨ ਸਨ। ਉਹ ਨਾ ਅੱਕਦੀ ਤੇ ਨਾ ਥੱਕਦੀ ਸੀ। ਸੁਭਾ ਦੀ ਬਹੁਤ ਮਿੱਠ ਬੋਲੀ ਸੀ। ਜੇ ਕਿਤੇ ਕੰਮ ਵਿਗੜਨ ਤੋਂ ਕੋਈ ਨਰਾਜ਼ ਵੀ ਹੁੰਦਾ ਤਾਂ ਭੋਲੇ-ਪਣ ਨਾਲ ਹੱਥ ਜੋੜ ਕੇ ਇਹ ਆਖ ਕੇ ਭੁੱਲ ਬਖ਼ਸ਼ਾ ਲੈਂਦੀ, "ਮੈਂ ਭੁੱਲ ਗਈ ਸਿੰਘ ਜੀ, ਬਖ਼ਸ਼ ਦਿਓ।" ਗੜ੍ਹੀ ਦੇ ਚਾਰ-ਦੀਵਾਰੀ ਅੰਦਰ ਜਦੋਂ

ਮੌਤ ਪਲ ਪਲ ਪਿੱਛੋਂ ਚੱਕਰ ਲਾਉਣ ਲਈ ਆਉਂਦੀ, ਤਦੋਂ ਇਹ ਘਬਰਾਈ ਨਹੀਂ, ਉਦਾਸ ਨਹੀਂ ਹੋਈ। ਜਦੋਂ ਰੁੱਖਾਂ ਦੇ ਪੱਤਰ ਤੇ ਹੋਰ ਕਰੜੀਆਂ ਚੀਜ਼ਾਂ ਖਾਣੀਆਂ ਪੈਂਦੀਆਂ ਰਹੀਆਂ, ਤਦੋਂ ਵੀ ਉਹ ਨਿਰਾਸ਼ ਨਾ ਹੋਈ। ਹਰ ਔਖੀ ਘੜੀ ਵੇਲੇ ਉਹ ਚੜ੍ਹਦੀਆਂ ਕਲਾਂ ਵਿਚ ਰਹੀ।

ਉਸ ਦਿਨ ਉਹਦੀਆਂ ਅੱਖਾਂ ਦੀ ਜੋਤ ਮੱਧਮ ਹੋ ਰਹੀ ਸੀ, ਦਿਲ ਦੀ ਧੜਕਣ ਘੱਟ ਰਹੀ ਸੀ ਅਤੇ ਨਬਜ਼ ਦੀ ਚਾਲ ਰੁੱਕਦੀ ਨਜ਼ਰ ਆ ਰਹੀ ਸੀ। ਉਸ ਦੇ ਸੱਜੇ ਪਾਸੇ ਹਿੰਮਤ ਸਿੰਘ ਬੈਠਾ ਸੀ ਤੇ ਖੱਬੇ ਹੱਥ ਮਸੂਮ ਬੱਚਾ ਨਿਸ਼ਾਨ ਸਿੰਘ। ਤਿੰਨਾਂ ਦੀਆਂ ਅੱਖਾਂ ਜਲ ਭਰੀਆਂ ਸਨ। ਹਿੰਮਤ ਸਿੰਘ ਸਮਝ ਰਿਹਾ ਸੀ ਕਿ ਹੁਣ ਪ੍ਰਭਾਤੀ ਉਸ ਕੋਲੋਂ ਸਦਾ ਲਈ ਵਿਛੜ ਰਹੀ ਹੈ। ਧਰਮ ਦੀ ਰਾਖੀ ਵਾਸਤੇ ਜਿਥੇ ਹੁਣ ਉਸ ਨੂੰ ਲੜਨਾ ਪਵੇਗਾ, ਉਥੇ ਪ੍ਰਭਾਤੀ ਦੇ ਦਿਲ ਦੇ ਟੁਕੜੇ ਨੂੰ ਪਾਲਣਾ ਪੋਸਣਾ ਵੀ ਪਵੇਗਾ। ਨਿਸ਼ਾਨ ਸਿੰਘ ਸਿਆਣਾ ਸੀ। ਉਸ ਨੂੰ ਏਨੀ ਸਮਝ ਸੀ ਕਿ ਹੁਣ ਉਸ ਦੀ ਮਾਂ ਉਹਦੇ ਕੋਲ ਨਹੀਂ ਰਹੇਗੀ। ਉਮਰ ਭਾਵੇਂ ਛੋਟੀ ਸੀ, ਪਰ ਬੁੱਧੀ ਤੇਜ਼ ਸੀ। ਉਹ ਕਈ ਵਾਰ ਭੁੱਬੀਂ ਰੋਇਆ ਤੇ ਕਈ ਵਾਰ ਹਟਕੋਰਿਆਂ ਨਾਲ। ਉਹਦੀ ਅੱਖੋਂ ਅੱਥਰੂ ਨਹੀਂ ਸਨ ਸੁੱਕਦੇ। ਅੱਥਰੂ ਸੁੱਕਦੇ ਵੀ ਕਿਵੇਂ, ਮਾਵਾਂ ਠੰਢੀਆਂ ਛਾਵਾਂ ਹੁੰਦੀਆਂ ਹਨ। ਮਾਵਾਂ ਤੋਂ ਬਿਨਾਂ ਬੱਚੇ ਰੁਲਦੇ ਤੇ ਕੱਖਾਂ ਤੋਂ ਹੌਲੇ ਹੁੰਦੇ ਹਨ।

"ਸਿੰਘ ਜੀ!" ਪ੍ਰਭਾਤੀ ਹੌਲੀ ਜਿਹੀ ਬੋਲੀ। ਉਸ ਦੀ ਜ਼ਬਾਨ ਰੁੱਕਦੀ ਤੇ ਵਲ ਖਾਂਦੀ ਸੀ। "ਮੈਂ...ਹੁਣ...ਚੱਲੀ ਹਾਂ!"

"ਪ੍ਰਭਾਤੀ! ਜਿਵੇਂ ਅਕਾਲ ਪੁਰਖ ਨੂੰ ਭਾਵੇ, ਪਰ ਕੁਵੇਲੇ ਸਾਡੇ ਨਾਲੋਂ ਵਿਛੜਨ ਲੱਗੀ ਏਂ।" ਹਿੰਮਤ ਸਿੰਘ ਨੇ ਪ੍ਰਭਾਤੀ ਦੇ ਹੱਥ ਨੂੰ ਫੜਦਿਆਂ ਉੱਤਰ ਦਿੱਤਾ।

"ਮੇਰੇ ਨਿ...ਸ਼ਾਨ ਨੂੰ...!" ਉਹ ਪੂਰਾ ਵਾਕ ਨਾ ਬੋਲ ਸਕੀ। ਹਿੰਮਤ ਸਿੰਘ ਵਿਚੇ ਹੀ ਬੋਲ ਪਿਆ, "ਵਾਹਿਗੁਰੂ ਵੱਲ ਖ਼ਿਆਲ ਕਰ! ਤੇਰੇ ਨਿਸ਼ਾਨ ਦਾ ਰਾਖਾ ਸਤਿਗੁਰੂ ਹੈ।"

"ਗੁਰੂ...ਜੀ...'ਤੇ ਮੈਨੂੰ ਭਰੋਸਾ ਹੈ। ਤੇ ਮੇਰਾ ਨਿਸ਼ਾਨ...!"

"ਕੋਈ ਚਿੰਤਾ ਨਾ ਕਰ! ਮੈਂ ਇਸ ਨੂੰ ਹਿੱਕ ਨਾਲ ਲਾ ਕੇ ਰੱਖਾਂਗਾ। ਜਿੰਨਾ ਚਿਰ ਜੀਵਾਂਗਾ, ਇਸ ਦਾ ਵਾਲ ਵਿੰਗਾ ਨਹੀਂ ਹੋਣ ਦੇਵਾਂਗਾ।"

ਪ੍ਰਭਾਤੀ ਨੇ ਤੀਲੇ ਵਾਂਗ ਸੁੱਕੇ ਹੱਥ ਨਾਲ ਨਿਸ਼ਾਨ ਸਿੰਘ ਵੱਲ ਇਸ਼ਾਰਾ

ਕੀਤਾ। ਉਸ ਦੀ ਮਨਸ਼ਾ ਇਕ ਵਾਰ ਪੁੱਤਰ ਨੂੰ ਘੁਟ ਕੇ ਕਲੇਜੇ ਲਾਉਣ ਦੀ ਸੀ, ਪਰ ਤਨ ਵਿਚ ਬਲ ਨਹੀਂ ਸੀ। ਉਸ ਦੀ ਚਾਹ ਸੀ, ਉੱਠ ਕੇ ਬੈਠੇ, ਪਰ ਉੱਠਣ ਤੋਂ ਅਸਮਰਥ ਸੀ। ਆਹ! ਉਹੋ ਪ੍ਰਭਾਤੀ ਜੋ ਪਹਾੜਾਂ ਨੂੰ ਸ਼ੇਰਨੀ ਵਾਂਗ ਟੱਪਦੀ ਫਿਰਦੀ ਸੀ, ਅੱਜ ਹਿਲ ਨਹੀਂ ਸਕਦੀ। ਅੱਠ ਮਹੀਨੇ ਦੇ ਘੇਰੇ ਨੇ ਭੁੱਖ ਨਾਲ ਕੀਮਤੀ ਕੀਮਤੀ ਜਿੰਦੜੀਆਂ ਨੂੰ ਖ਼ਤਮ ਕਰ ਦਿੱਤਾ; ਇਸ ਤੋਂ ਵੱਧ ਜ਼ੁਲਮ ਕੀ ਹੋ ਸਕਦਾ ਹੈ?

ਹਿੰਮਤ ਸਿੰਘ ਨੇ ਨਿਸ਼ਾਨ ਸਿੰਘ ਨੂੰ ਆਖਿਆ, "ਪੁੱਤਰ, ਅੱਗੇ ਹੋ, ਤੇਰੀ ਮਾਂ ਤੇਰੇ ਨਾਲ ਪਿਆਰ ਕਰਨਾ ਲੋਚਦੀ ਹੈ। ਇਸ ਦੀ ਅੰਤਮ ਸੱਧਰ ਪੂਰੀ ਕਰ ਦੇ, ਮੇਰੇ ਲਾਲ!"

ਨਿਸ਼ਾਨ ਸਿੰਘ ਅੱਗੇ ਹੋਇਆ। ਪ੍ਰਭਾਤੀ ਨੇ ਆਪਣੇ ਨਿਰਬਲ ਹੱਥਾਂ ਨਾਲ ਉਸ ਨੂੰ ਫੜਿਆ। ਆਪਣੀ ਹਿੱਕ ਦੇ ਨੇੜੇ ਕੀਤਾ ਤੇ ਉਸ ਦਾ ਮੱਥਾ ਚੁੰਮਣ ਦਾ ਜਤਨ ਕੀਤਾ, ਪਰ ਉਹ ਚੁੰਮ ਨਾ ਸਕੀ, ਧੌਣ ਉਪਰ ਨਾ ਉੱਠੀ। ਹੱਡੀਆਂ ਦੇ ਅੰਦਰ ਵੜੀਆਂ ਨਿੱਕੀਆਂ ਨਿੱਕੀਆਂ ਅੱਖਾਂ ਵਿਚ ਅੱਥਰੂ ਆ ਗਏ। ਅੱਜ ਤੋਂ ਕੁਝ ਸਾਲ ਪਹਿਲਾਂ ਉਨ੍ਹਾਂ ਅੱਖਾਂ ਵਿਚ ਅੱਥਰੂ ਆਏ ਸਨ। ਉਨ੍ਹਾਂ ਅੱਥਰੂਆਂ ਨੇ ਉਸ ਦੇ ਜੀਵਨ ਨੂੰ ਪਲਟ ਦਿੱਤਾ ਸੀ। ਅੱਜ ਆਏ ਤੇ ਅੱਜ ਉਸ ਨੂੰ ਨਵੇਂ ਸੰਸਾਰ ਵੱਲ ਲੈ ਗਏ। ਅੱਥਰੂਆਂ ਦੇ ਸੁੱਕਣ ਤੋਂ ਪਹਿਲਾਂ ਇਕ ਲੰਮੀ ਜਹੀ ਹੂਕ ਨਿਕਲੀ: 'ਵਾਹਿਗੁਰੂ...' ਤੇ ਉਸ ਦੇ ਦਿਲ ਦੀ ਧੜਕਣ ਸਦਾ ਵਾਸਤੇ ਬੰਦ ਹੋ ਗਈ। ਅੱਖਾਂ ਪੁੱਠੀਆਂ ਹੋ ਗਈਆਂ। ਹੱਥ ਪੁੱਠੇ ਹੋ ਕੇ ਡਿੱਗ ਪਏ। ਹਿੰਮਤ ਸਿੰਘ ਨੇ ਭਾਵੇਂ ਕਿੰਨਾ ਹੌਸਲਾ ਰੱਖਿਆ, ਪਰ ਪ੍ਰਭਾਤੀ ਦੀ ਜਾਨ ਨਿਕਲਣ ਵੇਲੇ ਉਸ ਦੀ ਢਾਹ ਨਿਕਲ ਹੀ ਗਈ ਤੇ ਢਾਹ ਦੇ ਵਿਚ ਇਹ ਲਫ਼ਜ਼ ਸਨ: "ਓ ਪ੍ਰਭਾਤੀ! ਤੂੰ ਸੱਚ-ਮੁੱਚ ਚਲੀ ਗਈ? ਤੇ ਤੂੰ ਤਾਂ ਕੌਲ-ਕਰਾਰ ਕੀਤੇ ਸਨ ਕਿ ਇਕੱਠੇ ਮਰਾਂ-ਜੀਵਾਂਗੇ। ਪਰ ਪਹਿਲਾਂ ਹੀ ਤੁਰ ਪਈ ਗੁਰੂ ਜੀ ਦੀ ਗੋਦ ਵੱਲ।"

ਹਿੰਮਤ ਸਿੰਘ ਨੇ ਹੰਝੂਆਂ ਦੀ ਝੜੀ ਵਿਚ ਨਿਸ਼ਾਨ ਸਿੰਘ ਨੂੰ ਮਲਕੜੇ ਜਹੇ ਪ੍ਰਭਾਤੀ ਦੀ ਹਿੱਕ ਤੋਂ ਚੁੱਕ ਲਿਆ। ਮਸੂਮ ਬੱਚੇ ਨੇ ਮਾਂ ਕੋਲੋਂ ਅੰਤਮ ਪਿਆਰ ਲਿਆ। ਜਿਵੇਂ ਡਾਲੀ ਨਾਲੋਂ ਟੁੱਟਾ ਫੁੱਲ ਮੁੜ ਡਾਲੀ ਨਾਲ ਨਹੀਂ ਜੁੜਦਾ, ਤਿਵੇਂ ਨਿਸ਼ਾਨ ਸਿੰਘ ਮਾਂ ਦੀ ਗੋਦ ਵਿਚੋਂ ਸਦਾ ਲਈ ਨਿਖੜ ਗਿਆ। ਜਦੋਂ ਉਸ ਨੇ ਆਪਣੇ ਪਿਤਾ ਦੀ ਢਾਹ ਸੁਣੀ ਤਾਂ ਉਸ ਦੀਆਂ ਡਾਡਾਂ ਨਿਕਲ ਗਈਆਂ। ਉਸ

ਦੀ ਜ਼ਬਾਨੋਂ ਕਈ ਵਾਰ ਨਿਕਲਿਆ : "ਮਾਂ ! ਹਾਇ ਮੇਰੀ ਮਾਂ ! ਮਾਂ !!" ਇਸ 'ਮਾਂ' ਸ਼ਬਦ ਨਾਲ ਕੋਠੜੀ ਦੀਆਂ ਕੰਧਾਂ ਗੂੰਜ ਪਈਆਂ। ਗੂੰਜੀਆਂ ਨਹੀਂ ਸਗੋਂ ਰੋ ਪਈਆਂ। ਨਹੀਂ, ਮਾਂ ਦੀ ਰੂਹ ਕੰਧਾਂ ਦੀ ਗੂੰਜ ਵਿਚ ਆਖ ਰਹੀ ਸੀ : "ਪੁੱਤਰ ਨਿਸ਼ਾਨ ਸਿੰਘ, ਰੋ ਨਾ! ਤੂੰ ਮੇਰਾ ਤੇ ਕੌਮ ਦਾ ਨਿਸ਼ਾਨ ਹੈਂ। ਆਪਣੇ ਜੀਵਨ ਨੂੰ ਮੇਰੇ ਤੇ ਆਪਣੇ ਪਿਤਾ ਵਾਂਗ ਦੇਸ਼ ਅਤੇ ਧਰਮ ਤੋਂ ਕੁਰਬਾਨ ਕਰਕੇ ਸਫਲ ਕਰੀਂ। ਜੀਵਨ ਦਾ ਮਨੋਰਥ ਧਰਮ, ਮਨੁੱਖਤਾ ਤੇ ਦੇਸ਼ ਦੀ ਅਜ਼ਾਦੀ ਵਾਸਤੇ ਕੁਰਬਾਨ ਹੋਣਾ ਹੈ। ਪੁੱਤਰ, ਮੇਰੀ ਰੂਹ ਹਵਾ ਤੇ ਧੁੱਪ ਬਣ ਕੇ ਤੇਰੀ ਰਾਖੀ ਕਰੇਗੀ। ਮੈਂ ਸਦਾ ਤੇਰੇ ਚੌਗਿਰਦੇ ਘੁੰਮਾਂਗੀ। ਮੇਰੇ ਲਾਲ, ਦਸਮੇਸ਼ ਗੁਰੂ ਜੀ ਦੀ ਬਖ਼ਸ਼ਸ਼, ਰੋ ਨਾ, ਸਬਰ ਕਰ, ਆਪਣੇ ਦਿਲ ਤੇ ਅੱਖਾਂ ਵਿਚ ਸੱਧਰ ਰੱਖ ਕਿ ਤੂੰ ਜੁਆਨ ਹੋ ਕੇ ਧਰਮ ਤੇ ਦੇਸ਼ ਬਦਲੇ ਕੁਝ ਕਰੇਂਗਾ। ਆਪਣੇ ਨਾਂ ਨੂੰ ਸਫਲ ਕਰ ਕੇ ਸੱਚ-ਮੁੱਚ ਕੌਮੀ ਨਿਸ਼ਾਨ ਬਣੀਂ। ਕਲਗ਼ੀ ਵਾਲਾ ਤੇਰੇ 'ਤੇ ਮਿਹਰ ਰੱਖੇਗਾ।"

ਜਿਥੇ ਖ਼ੁਰਾਕ ਦੀ ਕਮੀ ਸੀ, ਉਥੇ ਕਪੜੇ ਦੀ ਵੀ ਥੁੜ ਸੀ। ਸਿੰਘਾਂ ਤੇ ਸਿੰਘਣੀਆਂ ਕੋਲ ਬਹੁਤ ਘੱਟ ਲੀੜੇ ਸਨ। ਕਛਹਿਰੇ ਤੇ ਕੰਬਲਾਂ ਨਾਲ ਤਨ ਕੱਜੇ ਜਾਂਦੇ ਸਨ। ਨਿਸ਼ਾਨ ਸਿੰਘ ਨੂੰ ਕੰਬਲ ਦੇ ਟੋਟੇ ਦੀ ਗਿਲਤੀ ਬੰਨ੍ਹੀ ਹੋਈ ਸੀ। ਹਿੰਮਤ ਸਿੰਘ ਦੇ ਤੇੜ ਕਛਹਿਰਾ, ਸਿਰ 'ਤੇ ਦਸਤਾਰ ਅਤੇ ਗਲ ਕੰਬਲ ਦੀ ਗਿਲਤੀ ਸੀ। ਇਕ ਕੰਬਲ ਉਨ੍ਹਾਂ ਕੋਲ ਵਾਧੂ ਸੀ, ਜੋ ਬੀਮਾਰ ਪ੍ਰਭਾਤੀ ਉਤੇ ਪਾਇਆ ਹੋਇਆ ਸੀ। ਕਫ਼ਨ ਦੀ ਥਾਂ ਉਹੋ ਕੰਬਲ ਵਰਤਿਆ ਗਿਆ ਤੇ ਉਸੇ ਵਿਚ ਪ੍ਰਭਾਤੀ ਦੀ ਲੋਥ ਵਲ੍ਹੇਟ ਕੇ ਰੱਖ ਦਿੱਤਾ ਗਿਆ।

ਹਿੰਮਤ ਸਿੰਘ ਚਾਹੁੰਦਾ ਸੀ ਕਿ ਪ੍ਰਭਾਤੀ ਦੀ ਲੋਥ ਰੁਲੇ ਨਾ, ਉਸ ਦਾ ਸੰਸਕਾਰ ਕੀਤਾ ਜਾਏ। ਪਰ ਗੜ੍ਹੀ ਵਿਚ ਲੱਕੜਾਂ ਹੱਥ ਸੇਕਣ ਜੋਗੀਆਂ ਵੀ ਨਹੀਂ ਸਨ। ਲੰਗਰ ਮਸਤ ਸੀ। ਅਨੇਕਾਂ ਲੋਥਾਂ ਅੱਗੇ ਸੜ ਕੇ ਸੁੱਕ ਰਹੀਆਂ ਸਨ। ਕਈਆਂ ਵਿਚ ਕਿਰਮ ਚਲ ਗਏ ਸਨ। ਬਦ-ਬੂ ਨਾਲ ਵਾਯੂ-ਮੰਡਲ ਖ਼ਰਾਬ ਹੋ ਚੁੱਕਾ ਸੀ। ਪੁੱਤਰ ਨੂੰ ਕੁੱਛੜ ਚੁੱਕ ਕੇ ਹਿੰਮਤ ਸਿੰਘ ਬੜੀਆਂ ਸੋਚਾਂ ਸੋਚਦਾ ਰਿਹਾ, ਪਰ ਉਸ ਨੂੰ ਸੰਸਕਾਰ ਕਰਨ ਦਾ ਕੋਈ ਰਾਹ ਨਾ ਲੱਭਾ।

ਹਿੰਮਤ ਸਿੰਘ ਅਜੇ ਸੋਚਾਂ ਵਿਚ ਗੁੰਮ ਸੀ ਕਿ ਉਸ ਨੂੰ ਪਤਾ ਲੱਗਾ ਕਿ ਬਾਬਾ ਬਿਨੋਦ ਸਿੰਘ ਜੀ ਕਾਫ਼ੀ ਸਾਥੀਆਂ ਸਮੇਤ ਗੜ੍ਹੀ ਨੂੰ ਛੱਡਣ ਦੀ ਤਿਆਰੀ ਕਰ ਰਹੇ ਹਨ। ਘੋੜਿਆਂ ਉਤੇ ਕਾਠੀਆਂ ਪਾਈਆਂ ਜਾ ਰਹੀਆਂ ਹਨ। ਜੋ ਪੈਦਲ

ਜਾਣ ਵਾਲੇ ਹਨ, ਉਹ ਵੀ ਕਮਰ-ਕੱਸੇ ਕਰ ਰਹੇ ਹਨ। ਬਾਹਰ ਦਾ ਬੂਹਾ ਖੁਲ੍ਹ ਜਾਣਾ ਹੈ। ਹੋ ਸਕਦਾ ਹੈ ਕਿ ਦੁਸ਼ਮਨ ਅੰਦਰ ਆ ਵੜੇ ਤੇ ਕੱਟ-ਵੱਢ ਸ਼ੁਰੂ ਹੋ ਜਾਵੇ। ਹੁਣ ਇਸ ਗੜ੍ਹੀ ਦਾ ਖ਼ਾਤਮਾ ਨੇੜੇ ਆ ਗਿਆ ਹੈ। ਉਸ ਨੇ ਵੀ ਉਸੇ ਵੇਲੇ ਗੜ੍ਹੀ ਤੋਂ ਬਾਹਰ ਜਾਣ ਦੀ ਤਿਆਰੀ ਕਰ ਲਈ। ਪਰ ਬਾਹਰ ਉਹ ਇਕੱਲਾ ਨਹੀਂ ਸੀ ਜਾਣਾ ਚਾਹੁੰਦਾ। ਜਿਵੇਂ ਤਿੰਨੇ ਗੜ੍ਹੀ ਦੇ ਅੰਦਰ ਆਏ ਸਨ, ਤਿਵੇਂ ਉਹ ਤਿੰਨੇ ਬਾਹਰ ਜਾਣਾ ਚਾਹੁੰਦੇ ਸਨ। ਪ੍ਰਭਾਤੀ ਅੱਜ ਤੁਰ ਨਹੀਂ ਸੀ ਸਕਦੀ, ਉਸ ਦੀ ਲੋਥ ਬਾਹਰ ਖੜਨੀ ਹੈ।

ਉਸ ਵੇਲੇ ਹਿੰਮਤ ਸਿੰਘ ਬਾਬਾ ਬਿਨੋਦ ਸਿੰਘ ਜੀ ਕੋਲ ਪੁੱਜਾ। ਉਨ੍ਹਾਂ ਨੂੰ ਸਾਰੀ ਵਾਰਤਾ ਸੁਣਾਈ। ਨਾਲ ਹੀ ਬੇਨਤੀ ਕੀਤੀ ਕਿ ਉਹ ਪ੍ਰਭਾਤੀ ਦੀ ਲੋਥ ਨੂੰ ਬਾਹਰ ਲਿਜਾਣਾ ਚਾਹੁੰਦਾ ਹੈ। ਬਾਬਾ ਜੀ ਨੇ ਕਿਹਾ, "ਭੁਜੰਗੀ ਕਿਸੇ ਹੋਰ ਸਿੰਘ ਨੂੰ ਫੜਾ ਦੇਣਾ ਤੇ ਤੁਸੀਂ ਪ੍ਰਭਾਤੀ ਦੇ ਤਨ ਨੂੰ ਘੋੜੇ 'ਤੇ ਅੱਗੇ ਰੱਖ ਲਿਓ। ਸਿੰਘਾਂ ਦੇ ਵਿਚਕਾਰ ਹੋ ਕੇ ਬਾਹਰ ਚਲੇ ਜਾਓ।"

ਇਹੋ ਸਕੀਮ ਨੇਪਰੇ ਚੜ੍ਹੀ। ਘੋੜੇ 'ਤੇ ਰੱਖ ਕੇ ਹਿੰਮਤ ਸਿੰਘ ਪ੍ਰਭਾਤੀ ਦੀ ਲੋਥ ਨੂੰ ਬਾਹਰ ਲੈ ਗਿਆ। ਨਿਸ਼ਾਨ ਸਿੰਘ ਵੀ ਠੀਕ ਠਾਕ ਗੜ੍ਹੀ ਤੋਂ ਦੂਰ ਪੁੱਜ ਗਿਆ। ਪਠਾਨਕੋਟ ਤੋਂ ਅੱਗੇ ਰਾਵੀ ਦੇ ਕੰਢੇ ਪ੍ਰਭਾਤੀ ਦੀ ਚਿਖਾ ਚਿਣੀ ਗਈ। ਕੰਬਦੇ ਹੱਥੀਂ ਹਿੰਮਤ ਸਿੰਘ ਨੇ ਲੰਬੂ ਲਾਇਆ। ਆਪਣੀ ਜੀਵਨ-ਸਾਥਣ ਦਾ ਸੰਸਕਾਰ ਕੀਤਾ ਤੇ ਭਸਮ ਸਮੇਤ ਅਸਤੀਆਂ ਰਾਵੀ ਵਿਚ ਜਲ-ਪ੍ਰਵਾਹ ਕਰ ਦਿੱਤੀਆਂ। ਹਿੰਮਤ ਸਿੰਘ ਭੁਜੰਗੀ ਨਿਸ਼ਾਨ ਸਿੰਘ ਨੂੰ ਗੋਦੀ ਲੈ ਕੇ ਬਾਬਾ ਬਿਨੋਦ ਸਿੰਘ ਜੀ ਦੇ ਜੱਥੇ ਨਾਲ ਪਹਾੜਾਂ ਨੂੰ ਚੜ੍ਹ ਗਿਆ।

## ੨੬

# ਫਾਹੀ ਵਿਚ

ਕੁਝ ਸਾਥੀ ਵਿਛੜ ਗਏ ਅਤੇ ਕੁਝ ਸ਼ਹੀਦ ਹੋ ਗਏ। ਰਹਿੰਦੇ ਭੁੱਖ ਨਾਲ ਜਾਨਾਂ ਤੋੜ ਰਹੇ ਸਨ। ਅੰਨ ਮੁਕਿਆ ਤਾਂ ਬ੍ਰਿਛਾਂ ਦੇ ਪੱਤਰ ਖਾਣੇ ਸ਼ੁਰੂ ਕੀਤੇ। ਪੱਤਰ ਮੁਕ ਗਏ ਤਾਂ ਬ੍ਰਿਛਾਂ ਦੇ ਸੱਕ ਚੱਬੇ ਤੇ ਖਾਧੇ। ਕੁਝ ਪਸ਼ੂ ਭੁੱਖ ਨਾਲ ਮਰ ਗਏ, ਕੁਝ ਸਿੰਘਾਂ ਝਟਕਾ ਕੇ ਖਾ ਲਏ। ੧੭ ਦਸੰਬਰ ੧੭੧੫ ਦਾ ਦਿਹਾੜਾ

ਇਤਿਹਾਸ ਅਤੇ ਸੰਸਾਰ ਨੂੰ ਕਦੀ ਨਹੀਂ ਭੁਲਣਾ, ਜਿਸ ਦਿਨ ਬੰਦਾ ਸਿੰਘ ਗੜ੍ਹੀ ਦੇ ਬੂਹੇ ਖੋਲ੍ਹਣ ਵਾਸਤੇ ਤਿਆਰ ਹੋ ਗਿਆ। ਉਸ ਨੇ ਆਪਣੇ ਆਪ ਨੂੰ ਮੁਗ਼ਲ ਸੈਨਾ ਦੇ ਹਵਾਲੇ ਕਰਨ ਦਾ ਫ਼ੈਸਲਾ ਕਰ ਲਿਆ।

ਅੱਜ ਤੋਂ ਅੱਠ ਮਹੀਨੇ ਪਹਿਲਾਂ ਜਦੋਂ ਇਹ ਗੜ੍ਹੀ ਮੱਲੀ ਸੀ, ਉਸ ਵੇਲੇ ਬੰਦਾ ਸਿੰਘ ਦੇ ਨਾਲ ਕਈ ਹਜ਼ਾਰ ਸਿੰਘ ਸਨ; ਪਰ ਅੱਜ ਸਿਰਫ਼ ਤਿੰਨ ਸੌ ਸਿੰਘ ਰਹਿ ਗਏ ਜੋ ਤੁਰ ਫਿਰ ਸਕਦੇ ਸਨ, ਅਤੇ ਪੰਜ ਕੁ ਸਿੰਘ ਉਹ ਸਨ, ਜੋ ਮੌਤ ਦੇ ਬਿਸਤਰੇ ਉਤੇ ਲੇਟੇ ਜਾਨਾਂ ਤੋੜ ਰਹੇ ਸਨ, ਜਿਨ੍ਹਾਂ ਨੂੰ ਖੁਲ੍ਹੇ ਸ਼ਬਦਾਂ ਵਿਚ ਅੱਧ-ਮੋਏ ਆਖਿਆ ਜਾ ਸਕਦਾ ਸੀ, ਉਹ ਨਾ ਬੋਲ ਸਕਦੇ ਸਨ, ਨਾ ਆਪਣੇ ਸਰੀਰ ਦੀ ਕਿਰਿਆ ਸੋਧ ਸਕਦੇ ਸਨ। ਭੁੱਖ ਦੇ ਬਘਿਆੜ ਨੇ ਉਨ੍ਹਾਂ ਨੂੰ ਖਾ ਲਿਆ ਸੀ। ਉਨ੍ਹਾਂ ਦੇ ਲਾਗੇ ਸੜੀਆਂ ਤੇ ਤ੍ਰਕੀਆਂ ਲੋਥਾਂ ਐਨੀ ਸੜਿਆਂਦ ਪੈਦਾ ਕਰ ਰਹੀਆਂ ਸਨ ਕਿ ਉਹ ਥਾਂ ਨਰਕ ਨਾਲੋਂ ਵੱਧ ਭਿਆਨਕ ਬਣੀ ਪਈ ਸੀ। ਉਸ ਕੰਬਾਊ ਝਾਕੀ ਨੂੰ ਇਕ ਬੰਦਾ ਸਿੰਘ ਬਹਾਦਰ ਹੀ ਸੀ, ਜੋ ਦੇਖ ਕੇ ਸਹਿ ਰਿਹਾ ਸੀ। ਉਹ ਡਰਾਉਣਾ ਦ੍ਰਿਸ਼ ਦੇਖਣਾ ਮਨੁੱਖ-ਬਲ ਤੋਂ ਪਰੇ ਸੀ।

੧੬ ਦਸੰਬਰ ਦੀ ਰਾਤ ਨੂੰ ਬੰਦਾ ਸਿੰਘ ਨੇ ਗੜ੍ਹੀ ਦਾ ਸਾਰਾ ਅੰਦਰਲਾ ਹਾਤਾ ਫਿਰ ਕੇ ਦੇਖਿਆ। ਉਸ ਨੂੰ ਇੰਜ ਪ੍ਰਤੀਤ ਹੋਇਆ ਜਿਵੇਂ ਉਹ ਕਿਸੇ ਕੁੰਭੀ ਨਰਕ ਅੰਦਰ ਫਿਰ ਰਿਹਾ ਸੀ। ਲੋਥ 'ਤੇ ਲੋਥ ਚੜ੍ਹੀ ਹੋਈ ਸੀ। ਮਰ ਰਹੇ ਸਿੰਘ ਜੇ ਇਕ ਸ਼ਬਦ 'ਵਾਹਿਗੁਰੂ' ਆਖਦੇ ਸਨ ਤਾਂ ਦੂਸਰਾ ਸ਼ਬਦ ਉਨ੍ਹਾਂ ਦੇ ਮੂੰਹੋਂ 'ਰੋਟੀ' ਨਿਕਲਦਾ ਸੀ।

ਬੰਦਾ ਸਿੰਘ ਨੇ ਦੇਖਿਆ ਕਿ ਹੁਣ ਗੜ੍ਹੀ ਅੰਦਰ ਕੋਈ ਐਸੀ ਚੀਜ਼ ਨਹੀਂ ਰਹੀ, ਜਿਸ ਨੂੰ ਖਾ ਕੇ ਸਿੰਘ ਕੁਝ ਦਿਨ ਟਪਾ ਸਕਣ। ਮਨੁੱਖ ਦਾ ਮਾਸ ਮਨੁੱਖ ਖਾ ਨਹੀਂ ਸਕਦਾ। ਜੇ ਮਨੁੱਖ ਦਾ ਮਾਸ ਖਾਣਾ ਵੀ ਪਵੇ ਤਾਂ ਮਾਸ ਨੂੰ ਭੁੰਨਣ ਜਾਂ ਰਿੰਨ੍ਹਣ ਵਾਸਤੇ ਬਾਲਣ ਕੋਈ ਨਹੀਂ। ਉਸ ਦਾ ਪੁੱਤਰ ਅਜੈ ਸਿੰਘ ਵੀ ਭੁੱਖ-ਦੁੱਖ ਨਾਲ ਨਿਢਾਲ ਪਿਆ ਸੀ। ਚੰਬੇ ਦੀ ਰਾਜਕੁਮਾਰੀ, ਬੰਦਾ ਸਿੰਘ ਦੀ ਧਰਮ-ਪਤਨੀ ਨਿਰਬਲ ਹੋ ਰਹੀ ਸੀ। ਅੱਜ ਉਸ ਨੇ ਦਿਲ ਛੱਡ ਦਿੱਤਾ। ਉਸ ਨੇ ਵੀ ਆਖਿਆ, "ਸੁਆਮੀ ਜੀ! ਭੁੱਖ ਬੁਰੀ। ਗੜ੍ਹੀ ਦੇ ਬੂਹੇ ਖੋਲ੍ਹ ਦਿਓ। ਜੇ ਦੁਸ਼ਮਨ ਦੇ ਦਿਲ ਵਿਚ ਤਰਸ, ਵਾਹਿਗੁਰੂ ਦਾ ਭੈ ਅਤੇ ਮਨੁੱਖਤਾ ਹੋਵੇਗੀ ਤਾਂ ਉਹ ਸਾਡੇ 'ਤੇ ਦਯਾ ਕਰੇਗਾ, ਨਹੀਂ ਤੇ ਦੁਸ਼ਮਨ ਦੀ ਤਲਵਾਰ ਨਾਲ ਸ਼ਹੀਦ ਹੋ ਜਾਵਾਂਗੇ। ਫੁੱਲ ਵਰਗਾ

ਕੋਮਲ ਪੁੱਤਰ ਚੱਪਾ ਟੁਕ ਬਦਲੇ ਕੁਮਲਾ ਰਿਹਾ ਹੈ। ਇਸ ਦੀ ਜਾਨ ਬਹੁ-ਮੁੱਲੀ ਹੈ। ਹੱਠ ਨੂੰ ਛੱਡੋ।"

ਬੰਦਾ ਸਿੰਘ ਦਾ ਪੁੱਤਰ ਆਖ ਰਿਹਾ ਸੀ, "ਪਿਤਾ ਜੀ, ਭੁੱਖ ਲੱਗੀ ਹੈ। ਮੈਂ ਭੁੱਖ ਨਾਲ ਮਰ ਜਾਵਾਂਗਾ।"

ਉਸੇ ਘੜੀ ਹੀ ਬੰਦਾ ਸਿੰਘ ਦੀ ਆਤਮਾ 'ਚੋਂ ਅਵਾਜ਼ ਆਈ : "ਬੰਦਾ ਸਿੰਘ ! ਜ਼ਾਲਮ ਤੁਰਕ ਤੈਨੂੰ ਜੀਉਂਦਾ ਨਹੀਂ ਛੱਡੇਗਾ। ਉਸ ਦੀ ਨਿਗਾਹ ਵਿਚ ਤੂੰ ਬਾਗ਼ੀ ਤੇ ਦੇਸ਼-ਧ੍ਰੋਹੀ ਹੈਂ ! ਭਿਆਨਕ ਬਾਗ਼ੀ ! ਤੈਨੂੰ ਮਾਰ ਕੇ ਬੱਚੇ ਨੂੰ ਮਾਰਨਗੇ, ਤੇਰੀ ਇਸਤ੍ਰੀ ਦੇ 'ਸਤ-ਧਰਮ' ਨੂੰ ਖ਼ਾਕ ਵਿਚ ਰੋਲਣਗੇ। ਇਸ ਨਿਰਾਦਰੀ ਨਾਲੋਂ ਗੜ੍ਹੀ ਵਿਚ ਭੁੱਖ ਨਾਲ ਮਰ ਜਾ। ਜਿਊਂਦੇ-ਜੀ ਦੁਸ਼ਮਨ ਦੇ ਪੇਸ਼ ਨਾ ਹੋ। ਹਾਕਮਾਂ ਕੋਲ ਤਰਸ ਨਹੀਂ ਹੁੰਦਾ। ਇਨ੍ਹਾਂ ਦੀ ਜ਼ਬਾਨ ਸੱਚੀ ਨਹੀਂ ਹੁੰਦੀ। ਪਾਣੀ ਦੀ ਲਕੀਰ ਮਿਟਣ ਤੋਂ ਪਹਿਲਾਂ ਹਾਕਮ ਇਕਰਾਰਾਂ ਤੋਂ ਮੁੱਕਰ ਜਾਂਦੇ ਹਨ। ਲਿਖਤਾਂ ਚਟੀਆਂ ਜਾਂਦੀਆਂ ਹਨ। ਜਿਥੇ ਹਜ਼ਾਰਾਂ ਸਿੰਘ ਸ਼ਹੀਦ ਹੋ ਗਏ, ਉਥੇ ਤੂੰ ਵੀ ਸ਼ਹੀਦੀ ਪ੍ਰਾਪਤ ਕਰ।"

ਆਤਮਾ ਦੀ ਅਵਾਜ਼ ਅਣ-ਸੁਣੀ ਹੋ ਗਈ। ਆਖ਼ਰ ਬੰਦਾ ਸਿੰਘ ਮਨੁੱਖ ਸੀ। ਉਸ ਵਿਚ ਮਨੁੱਖਾਂ ਵਾਲੀਆਂ ਕਮਜ਼ੋਰੀਆਂ ਸਨ। ਬੱਚੇ ਤੇ ਇਸਤ੍ਰੀ ਦੇ ਰੋਣ ਨੂੰ ਨਾ ਸੁਣ ਸਕਿਆ। ੧੭ ਦਸੰਬਰ ੧੭੧੫ ਈਸਵੀ ਨੂੰ ਸਵੇਰੇ ਹੀ ਗੜ੍ਹੀ ਦੇ ਵੱਡੇ ਦਰਵਾਜ਼ੇ ਵੱਲ ਨੱਠਾ ਗਿਆ। ਹੱਥ ਵਿਚ ਨਾ ਢਾਲ ਲਈ, ਨਾ ਖੰਡਾ। ਖ਼ਾਲੀ ਹੱਥ ਜਾ ਕੇ ਬੂਹੇ ਦਾ ਜੰਦਰਾ ਖੋਲ੍ਹ ਦਿੱਤਾ। ਬੂਹਾ ਖੁਲ੍ਹਾ ਦੇਖ ਕੇ ਅਬਦਸ ਸਮੱਦ ਖ਼ਾਂ ਦੀ ਸੈਨਾ ਅੰਦਰ ਆ ਗਈ।

ਮੁਗ਼ਲ ਸਿਪਾਹੀ ਮਨੁੱਖ ਨਾ ਰਹੇ, ਉਹ ਹੈਵਾਨ ਬਣ ਗਏ। ਬਘਿਆੜਾਂ ਤੇ ਸ਼ੇਰਾਂ ਦਾ ਰੂਪ ਉਨ੍ਹਾਂ ਨੇ ਧਾਰਨ ਕਰ ਲਿਆ। ਪਹਿਲਾਂ ਤਾਂ ਬੰਦਾ ਸਿੰਘ ਤੇ ਉਸ ਦੇ ੨੦੦ ਤੁਰਨ ਫਿਰਨ ਵਾਲੇ ਸਿੰਘ ਸਾਥੀ ਗ੍ਰਿਫ਼ਤਾਰ ਕੀਤੇ ਗਏ। ਉਨ੍ਹਾਂ ਨੂੰ ਗ੍ਰਿਫ਼ਤਾਰ ਕਰ ਕੇ ਭੁੱਖ ਨਾਲ ਮਰ ਰਹੇ ਸਿੰਘਾਂ ਉਤੇ ਮੁਗ਼ਲ ਤੇ ਤਾਤਾਰ ਸਿਪਾਹੀ ਭੁੱਖੇ ਬਘਿਆੜਾਂ ਵਾਂਗ ਕੁਦ ਪਏ। ਪਲਾਂ ਵਿਚ ਹੀ ਸਾਰਿਆਂ ਦੇ ਸਿਰ ਧੜਾਂ ਨਾਲੋਂ ਅੱਡ ਕਰ ਦਿੱਤੇ। ਸਿਰ ਵੱਢ ਕੇ ਹੀ ਬੱਸ ਨਾ ਕੀਤੀ, ਸਗੋਂ ਧੜਾਂ ਨੂੰ ਚੀਰਨਾ ਸ਼ੁਰੂ ਕਰ ਦਿੱਤਾ ਕਿ ਸੋਨੇ ਦੀਆਂ ਮੋਹਰਾਂ ਸਿੰਘਾਂ ਨੇ ਨਾ ਨਿਗਲ ਲਈਆਂ ਹੋਣ। ਸਾਰਿਆਂ ਦੇ ਪੇਟ ਚੀਰ ਚੀਰ ਕੇ ਦੇਖੇ। ਭੁੱਖੇ ਸਿੰਘਾਂ ਦੀਆਂ ਓਝਰੀਆਂ ਵਿਚੋਂ ਕੁਝ ਨਾ ਮਿਲਿਆ। ਲਾਲਚੀ ਮੁਗ਼ਲ ਸ਼ਰਮਿੰਦੇ ਹੋਣ ਦੀ ਥਾਂ ਗ਼ੁੱਸੇ ਵਿਚ ਆਏ ਤੇ ਜੋ ਸਿੰਘਾਂ ਦੇ ਸਿਰ ਕੱਟੇ ਸਨ, ਉਨ੍ਹਾਂ ਨੂੰ ਨੇਜ਼ਿਆਂ ਉਤੇ ਟੰਗ ਲਿਆ। ਗੜ੍ਹੀ

ਵਿਚ ਸਿੰਘਾਂ ਦੇ ਖ਼ੂਨ ਦੀ ਝੀਲ ਬਣ ਗਈ। ਇਸ ਜ਼ੁਲਮ ਨੂੰ ਤੱਕ ਕੇ ਸੂਰਜ ਬੱਦਲੀ ਹੇਠ ਛੁਪ ਗਿਆ। ਗੜ੍ਹੀ ਦੀਆਂ ਕੰਧਾਂ ਢਾਹੀਂ ਮਾਰਨ ਲੱਗ ਪਈਆਂ। ਇਸ ਗੜ੍ਹੀ ਦੀ ਕਤਲਿ-ਆਮ ਨੇ ਨੀਰੋ ਦੇ ਜ਼ੁਲਮਾਂ ਦੀ ਕਹਾਣੀ ਨੂੰ ਮਾਤ ਪਾ ਦਿੱਤਾ। ਦਰਿੰਦੇ ਤੇ ਰਾਕਸ਼ ਵੀ ਕੰਬ ਖਲੋਤੇ।

ਸਿੰਘਾਂ ਨੂੰ ਤਾਂ ਕਤਲ ਕਰਨਾ ਹੀ ਸੀ, ਬਿੱਲੀਆਂ ਤੇ ਕੁੱਤਿਆਂ ਦੇ ਸਿਰ ਵੀ ਵੱਢ ਲਏ; ਕੋਈ ਪਸ਼ੂ ਜਿਊਂਦਾ ਨਾ ਛੱਡਿਆ। ਹਰ ਮੁਗ਼ਲ ਸਿਪਾਹੀ ਦੇ ਪੱਥਰ ਦਿਲ ਉਤੇ ਇਹ ਉਕਰਿਆ ਹੋਇਆ ਸੀ ਕਿ ਜਾਦੂਗਰ ਬੰਦਾ ਸਿੰਘ ਨੇ ਕਿਤੇ ਸਿੰਘਾਂ ਨੂੰ ਬਿੱਲੀਆਂ, ਕੁੱਤਿਆਂ ਤੇ ਚੂਹਿਆਂ ਦੀ ਸੂਰਤ ਨਾ ਦੇ ਦਿੱਤੀ ਹੋਵੇ। ਅਸੀਂ ਛੱਡ ਕੇ ਜਾਈਏ ਤੇ ਪਿੱਛੋਂ ਉਹ ਮੁੜ ਜਾਦੂ ਦਾ ਅਸਰ ਦੂਰ ਕਰ ਕੇ ਮਰਦ ਨਾ ਬਣ ਜਾਣ।

ਕੱਟ-ਵੱਢ ਤੇ ਗ੍ਰਿਫ਼ਤਾਰੀਆਂ ਵਲੋਂ ਵਿਹਲੇ ਹੋ ਕੇ ਮੁਗ਼ਲ ਸੈਨਾ ਨੇ ਤਲਵਾਰਾਂ ਦੀ ਥਾਂ ਕਹੀਆਂ ਤੇ ਗੈਂਤੀਆਂ ਫੜੀਆਂ। ਗੜ੍ਹੀ ਨੂੰ ਪੁਟਣਾ ਤੇ ਢਾਹੁਣਾ ਸ਼ੁਰੂ ਕਰ ਦਿੱਤਾ। ਉਨ੍ਹਾਂ ਦਾ ਖ਼ਿਆਲ ਸੀ ਕਿ ਏਥੇ ਬੜਾ ਭਾਰੀ ਸਿੰਘਾਂ ਦਾ ਖ਼ਜ਼ਾਨਾ ਹੋਵੇਗਾ। ਪਰ ਕੇਵਲ ਹੇਠ ਲਿਖੀਆਂ ਚੀਜ਼ਾਂ ਉਨ੍ਹਾਂ ਨੂੰ ਹੱਥ ਲੱਗੀਆਂ :

| | |
|---|---|
| ਤਲਵਾਰਾਂ | ੧,੦੦੦ |
| ਢਾਲਾਂ | ੨੭੮ |
| ਤੀਰ ਤੇ ਕਮਾਨਾਂ | ੧੭੩ |
| ਜਮਧਰ | ੧੧੪ |
| ਕਰਦਾਂ | ੨੧੭ |
| ਬੰਦੂਕਾਂ | ੧੮੦ |
| ਸੋਨੇ ਦੀਆਂ ਮੋਹਰਾਂ | ੨੩ |
| ਰੁਪਏ | ੬੦੦ |
| ਕੁਝ ਸੋਨੇ ਦੇ ਗਹਿਣੇ | |

ਇਨ੍ਹਾਂ ਚੀਜ਼ਾਂ ਤੋਂ ਬਿਨਾਂ ਹੋਰ ਕੁਝ ਨਾ ਮਿਲਿਆ।

ਅਬਦਸ ਸਮੱਦ ਖ਼ਾਂ ਨੇ ਇਕ ਤਾਂ ਬਾਦਸ਼ਾਹ ਫ਼ਰਖ਼ਸੀਅਰ ਨੂੰ ਗੁਰਦਾਸ ਨੰਗਲ ਦੀ ਜਿੱਤ ਦੀ ਖ਼ਬਰ ਪਹੁੰਚਾਣ ਵਾਸਤੇ ਤੇਜ਼ ਹਲਕਾਰੇ ਦਿੱਲੀ ਨੂੰ ਤੋਰ ਦਿੱਤੇ, ਦੂਸਰਾ ਬੰਦਾ ਸਿੰਘ ਤੇ ਉਸ ਦੇ ਸਿੰਘ-ਸਾਥੀਆਂ ਨੂੰ ਲਾਹੌਰ ਲੈ ਜਾਣ ਵਾਸਤੇ ਸਾਰੀ ਸੈਨਾ ਨੂੰ ਕੂਚ ਕਰਨ ਦਾ ਹੁਕਮ ਦਿੱਤਾ। ਸਿੰਘਾਂ ਦਾ ਜਲੂਸ ਕੱਢ

ਕੇ ਉਨ੍ਹਾਂ ਨੂੰ ਲਾਹੌਰ ਲਿਜਾਇਆ ਜਾਏਗਾ। ਗੁਰਦਾਸ ਨੰਗਲ ਤੋਂ ਲਾਹੌਰ ਤਕ ਸ਼ਾਹੀ ਸੜਕ ਦੇ ਨਾਲ-ਦੇ ਪਿੰਡਾਂ ਵੱਲ ਹਲਕਾਰੇ ਭੇਜ ਦਿੱਤੇ ਕਿ ਉਹ ਪਿੰਡ ਪਿੰਡ ਫਿਰ ਕੇ ਲੋਕਾਂ ਨੂੰ ਸਿੰਘਾਂ ਦਾ ਜਲੂਸ ਦੇਖਣ ਵਾਸਤੇ ਪ੍ਰੇਰਨ। ਜਿੰਨਾ ਕੋਈ ਕਰ ਸਕੇ, ਓਨਾ ਉਹ ਸਿੰਘਾਂ ਦਾ ਨਿਰਾਦਰ ਵੀ ਕਰੇ। ਬਹੁਤਾ ਨਿਰਾਦਰ ਕਰਨ ਵਾਲੇ ਨੂੰ ਅਬਦਸ ਸਮੱਦ ਖ਼ਾਂ ਵਲੋਂ ਇਨਾਮ ਦਿੱਤਾ ਜਾਏਗਾ। ਅਰਬੀ ਘੋੜਿਆਂ 'ਤੇ ਚੜ੍ਹ ਕੇ ਹਲਕਾਰੇ ਪਿੰਡਾਂ ਨੂੰ ਤੁਰ ਗਏ।

ਬੁਚੜਾਂ ਸਮਾਨ ਮੁਗ਼ਲ ਹਾਕਮਾਂ ਨੇ ਬਹਾਦਰ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਦਾ ਇਉਂ ਜਲੂਸ ਕੱਢਿਆ—ਬੰਦਾ ਸਿੰਘ ਦੇ ਪੈਰੀਂ ਲੋਹੇ ਦੀਆਂ ਬੇੜੀਆਂ ਪਾਈਆਂ ਗਈਆਂ। ਗਲ ਵਿਚ ਕੜਾ ਪਾ ਕੇ ਉਸ ਨਾਲ ਸੰਗਲ ਬੰਨ੍ਹਿਆ ਗਿਆ। ਉਸ ਸੰਗਲ ਦੇ ਕਈ ਵਲ ਉਸ ਦੇ ਲੱਕ ਨੂੰ ਮਾਰੇ ਗਏ। ਹੱਥ ਪਿੱਛੇ ਬੰਨ੍ਹ ਕੇ ਪਿੰਜਰੇ ਵਿਚ ਸੁੱਟ ਦਿੱਤਾ ਗਿਆ। ਉਸ ਪਿੰਜਰੇ ਦੇ ਉਪਰ ਅਤੇ ਅੱਗੇ ਪਿੱਛੇ ਨੰਗੀਆਂ ਤਲਵਾਰਾਂ ਲੈ ਕੇ ਮੁਗ਼ਲ ਫ਼ੌਜਦਾਰ ਉਸ ਦੇ ਰਾਖੇ ਖਲੋਤੇ ਕਿ ਉਹ ਨੱਸ ਨਾ ਜਾਏ, ਕਿਉਂਕਿ ਉਨ੍ਹਾਂ ਨੂੰ ਸੰਸਾ ਸੀ ਕਿ ਇਹ ਕਿਸੇ ਤੰਤਰ-ਮੰਤਰ ਨਾਲ ਪਿੰਜਰੇ ਵਿਚੋਂ ਨਿਕਲ ਜਾਣ ਦੇ ਸਮਰੱਥ ਹੈ। ਫ਼ੌਜਦਾਰ ਨੂੰ ਹੁਕਮ ਸੀ ਕਿ ਜਦੋਂ ਵੀ ਨਿਕਲਣ ਲੱਗੇ, ਤਦੋਂ ਹੀ ਕਤਲ ਕਰ ਸੁੱਟੋ। ਉਹ ਪਿੰਜਰਾ ਹਾਥੀ ਉਤੇ ਰਖਿਆ ਗਿਆ ਤੇ ਹਾਥੀ ਫ਼ੌਜ ਦੇ ਵਿਚਕਾਰ ਤੋਰਿਆ ਗਿਆ। ਹਾਥੀ ਦੇ ਅੱਗੇ ਨੇਜ਼ਿਆਂ ਉਤੇ ਸਿੰਘਾਂ ਦੇ ਸਿਰ ਟੰਗੀ ਘੋੜ-ਸਵਾਰ ਜਾ ਰਹੇ ਸਨ। ਉਨ੍ਹਾਂ ਸਿਰਾਂ ਵਿਚੋਂ ਲਹੂ ਚੋਂਦਾ ਜਾਂਦਾ ਸੀ।

ਬੰਦਾ ਸਿੰਘ ਦੇ ਹਾਥੀ ਦੇ ਪਿੱਛੇ ਚੋਣਵੇਂ ਬਹਾਦਰ ਸਿੰਘ ਸਨ। ਉਨ੍ਹਾਂ ਨੂੰ ਵੀ ਪਿੰਜਰਿਆਂ ਵਿਚ ਬੰਦ ਕੀਤਾ ਹੋਇਆ ਸੀ। ਉਨ੍ਹਾਂ ਦੇ ਪਿੱਛੇ ਬਾਕੀ ਦੇ ਸਿੰਘਾਂ ਨੂੰ ਲੰਗੜਿਆਂ ਅਤੇ ਖੁਰਕ-ਖਾਧੇ ਖੋਤਿਆਂ ਅਤੇ ਊਠਾਂ ਉਤੇ ਚੜ੍ਹਾਇਆ ਗਿਆ। ਸਾਰੇ ਸਿੰਘਾਂ ਦੀਆਂ ਦਸਤਾਰਾਂ ਉਤਾਰ ਕੇ ਕਾਗ਼ਜ਼ਾਂ ਦੀਆਂ ਟੋਪੀਆਂ ਪਾਈਆਂ ਗਈਆਂ। ਕਈਆਂ ਦੇ ਗਲਾਂ ਵਿਚ ਲੀਰਾਂ ਦੇ ਹਾਰ ਪਾਏ ਹੋਏ ਸਨ। ਉਨ੍ਹਾਂ ਦੇ ਪਿੱਛੇ ਢੋਲ-ਕੁਟ ਭਰਾਈ ਤੇ ਮਰਾਸੀ ਸਨ, ਜੋ ਢੋਲਾਂ ਨੂੰ ਕੁਟੀ ਜਾਂਦੇ ਸਨ। ਢੋਲਾਂ ਵਾਲਿਆਂ ਪਿੱਛੇ ਸ਼ਾਹੀ ਅਮੀਰ, ਫ਼ੌਜਦਾਰ ਤੇ ਗ਼ਦਾਰ ਹਿੰਦੂ ਰਾਜੇ ਸਨ, ਜੋ ਸ਼ਰਾਬਾਂ ਵਿਚ ਮਸਤ ਖ਼ੁਸ਼ੀਆਂ ਨਾਲ ਤਾੜੀਆਂ ਮਾਰਦੇ ਆ ਰਹੇ ਸਨ। ਉਨ੍ਹਾਂ ਨੂੰ ਖ਼ੁਦਾ ਦੀ ਖ਼ੁਦਾਈ ਚੇਤੇ ਨਹੀਂ ਸੀ। ਬੰਦਾ ਸਿੰਘ ਦੇ ਬੱਚੇ ਅਤੇ ਉਸ ਦੀ ਧਰਮ ਪਤਨੀ ਨੂੰ ਮਾੜੇ ਜਹੇ ਊਠ 'ਤੇ ਚੜ੍ਹਾਇਆ ਹੋਇਆ ਸੀ। ਦੋਵੇਂ ਮਾਂ ਪੁੱਤ ਚੁੱਪ-ਚਾਪ

ਨਿਰਾਦਰੀ ਨੂੰ ਸਹੀ ਜਾਂਦੇ ਸਨ ਅਤੇ ਅਕਾਲ ਪੁਰਖ ਅੱਗੇ ਜ਼ਾਲਮ ਰਾਜ ਦੀ ਤਬਾਹੀ ਵਾਸਤੇ ਅਰਦਾਸਾਂ ਕਰ ਰਹੇ ਸਨ।

ਜਲੂਸ ਗੁਰਦਾਸ ਨੰਗਲੋਂ ਲਾਹੌਰ ਨੂੰ ਆਇਆ। ਸ਼ਾਹੀ ਸੜਕ ਦੇ ਦੋਹੀਂ ਪਾਸੀਂ ਹਜ਼ਾਰਾਂ ਦੀ ਗਿਣਤੀ ਵਿਚ ਲੋਕ ਖਲੋਤੇ ਦੇਖਦੇ ਸਨ। ਜਿਸ ਵੀ ਰੱਬ ਦੇ ਖ਼ੌਫ਼ ਵਾਲੇ ਬੰਦੇ ਨੇ ਇਹ ਜਲੂਸ ਵੇਖਿਆ, ਉਸੇ ਨੇ ਹੀ ਚਾਰ ਅੱਥਰੂ ਕੇਰੇ, ਉਸ ਨੂੰ ਖ਼ੁਦਾ ਚੇਤੇ ਆਇਆ। ਪਰ ਤਮਾਸ਼ਬੀਨ ਤਾੜੀਆਂ ਮਾਰ ਕੇ ਹੱਸੇ, ਉਨ੍ਹਾਂ ਦੇ ਖ਼ਿਆਲ ਵਿਚ ਇਹ ਇਕ ਮਜ਼ੇਦਾਰ ਤਮਾਸ਼ਾ ਸੀ। ਕਈ ਤਅੱਸਬੀ ਮੁਸਲਮਾਨਾਂ ਨੇ ਅੱਗੇ ਹੋ ਹੋ ਕੇ ਸਿੰਘਾਂ ਵੱਲ ਥੁੱਕਿਆ, ਪੱਥਰ ਮਾਰੇ ਤੇ ਘੱਟੇ ਦੇ ਬੁਕ ਸੁੱਟੇ। ਜਿੰਨਾ ਹੋ ਸਕਦਾ ਸੀ ਨਿਰਾਦਰ ਕੀਤਾ, ਪਰ ਸਿੰਘ ਅਡੋਲ ਰਹੇ। ਜੇ ਕੋਈ ਉਨ੍ਹਾਂ 'ਤੇ ਸੁਆਲ ਕਰਦਾ : "ਸਿੰਘੋ, ਤੁਸੀਂ ਕਿਵੇਂ ਕਾਬੂ ਆਏ ? ਹੁਣ ਦੱਸੋ ?" ਤਾਂ ਉਹ ਅਕਾਸ਼ ਵੱਲ ਹੱਥ ਕਰ ਕੇ ਆਖ ਛੱਡਦੇ : "ਜਿਵੇਂ ਅਕਾਲ ਪੁਰਖ ਦੀ ਮਰਜ਼ੀ।"

ਦੂਸਰੇ ਦਿਨ ਜਲੂਸ ਲਾਹੌਰ ਪੁਜ ਗਿਆ।

## ੨੭

# ਰਾਜਪੂਤ-ਮੁਗ਼ਲ ਵਿਆਹ

ਇਧਰ ਗੁਰੂ ਕੇ ਦੁਲਾਰੇ, ਬਹਾਦਰ, ਪਰ ਭੁੱਖੇ ਸ਼ੇਰ ਫੜ ਕੇ ਲਾਹੌਰ ਤੋਰ ਦਿੱਤੇ ਗਏ ਤੇ ਉਧਰ ਬਾਦਸ਼ਾਹ ਫ਼ਰਖ਼ਸੀਅਰ ਲਾਲ ਕਿਲ੍ਹੇ ਵਿਚ ਇਕ ਅਜੀਬ ਸ਼ਾਦੀ ਕਰਵਾ ਰਿਹਾ ਹੈ। ਲਾੜਾ ਬਾਦਸ਼ਾਹ ਤਾਂ ਅਯਾਸ਼ੀ ਦੇ ਪਰਦੇ ਹੇਠ ਸ਼ਾਦੀ ਮਨਾ ਰਿਹਾ ਹੈ, ਪਰ ਬਣਾਈ ਜਾ ਰਹੀ ਲਾੜੀ, ਡੁਸਕ ਡੁਸਕ ਕੇ ਹੰਝੂ ਕੇਰ ਰਹੀ ਹੈ। ਉਸ ਦੇ ਮਧਮ ਮਧਮ ਹਟਕੋਰੇ ਦੱਸਦੇ ਹਨ ਕਿ ਉਹ ਕੋਈ ਅਬਲਾ ਇਸਤ੍ਰੀ ਇਨ੍ਹਾਂ ਜ਼ਾਲਮਾਂ ਦੇ ਕਾਬੂ ਆਈ ਹੋਈ ਹੈ। ਉਹ ਇਸ ਦਾ ਇਸਤ੍ਰੀ-ਤਵ ਖੋਹ ਕੇ ਖ਼ੁਸ਼ ਹੋਣਾ ਚਾਹੁੰਦੇ ਹਨ, ਤੇ ਇਹ ਆਪਣੇ ਇਸਤ੍ਰੀ-ਤਵ ਨੂੰ ਬਚਾਣ ਲਈ ਤਰਲੇ ਲੈ ਰਹੀ ਹੈ, ਤੇ ਰਤ ਦੇ ਹੰਝੂ ਕੇਰ ਰਹੀ ਹੈ। ਇਹ ਉਨ੍ਹਾਂ ਨੂੰ ਨਫ਼ਰਤ ਕਰਦੀ ਹੈ ਤੇ ਦੂਰ ਨੱਸ ਜਾਣਾ ਚਾਹੁੰਦੀ ਹੈ, ਪਰ ਉਹ ਇਸ ਤੋਂ ਪਿਆਰ ਦੀ ਆਸ ਰੱਖਦੇ ਹਨ ਤੇ ਆਪਣੇ ਨੇੜੇ ਕਰਨਾ ਚਾਹੁੰਦੇ ਹਨ।

ਇਸ ਵਿਆਹ ਦੀ ਹੁੰਦੀ ਰਸਮ ਨੂੰ ਵੇਖ ਕੇ ਹੋਰ ਵੀ ਹੈਰਾਨੀ ਵਧ ਜਾਂਦੀ ਹੈ। ਇਕ ਪਾਸੇ ਕਾਜ਼ੀ ਬੈਠਾ ਹੈ ਤਾਂ ਦੂਜੇ ਪਾਸੇ ਇਕ ਪੰਡਤ ਜੀ ਬਿਰਾਜਮਾਨ ਹਨ। ਕਾਜ਼ੀ ਕੁਰਾਨ ਸ਼ਰੀਫ ਤੋਂ ਆਇਤਾਂ ਪੜ੍ਹਦਾ ਹੈ ਤਾਂ ਬਾਅਦ ਵਿਚ ਪੰਡਤ ਜੀ ਆਪਣੇ ਮੰਤਰ ਪੜ੍ਹ ਕੇ ਸ਼ਾਦੀ ਦੀ ਮਰਯਾਦਾ ਪੂਰੀ ਕਰ ਰਹੇ ਹਨ।

ਉਸ ਵਿਆਕੁਲ ਹੋ ਰਹੀ ਕੁਮਾਰੀ ਦੇ ਪਿੱਛੇ ਉਸ ਦਾ ਪਿਤਾ ਬੈਠਾ ਹੌਲੀ ਜਿਹੀ ਸਮਝਾ ਰਿਹਾ ਹੈ: "ਬੱਚੀ ਰੋ ਨਾ, ਤੂੰ ਭਾਰਤ ਦੀ ਮਲਕਾ ਬਣ ਰਹੀ ਹੈਂ। ਤੈਨੂੰ ਖ਼ੁਸ਼ੀ ਖ਼ੁਸ਼ੀ ਇਸ ਨਵੇਂ ਜੀਵਨ ਵਿਚ ਪੈਰ ਰੱਖਣਾ ਚਾਹੀਦਾ ਹੈ।" ਪਰ ਕੁਮਾਰੀ ਦੇ ਜ਼ਖ਼ਮੀ ਦਿਲ 'ਤੇ ਪਿਤਾ ਦੇ ਬਚਨ ਲੂਣ ਦਾ ਕੰਮ ਕਰ ਰਹੇ ਹਨ। ਉਹ ਆਪਣੇ ਮਨ ਹੀ ਮਨ ਵਿਚ ਉਸ ਨੂੰ ਫਿਟਕਾਰਾਂ ਪਾ ਰਹੀ ਹੈ ਕਿ ਅਜਿਹੇ ਬੇ-ਅਣਖੇ ਤੇ ਬੇ-ਧਰਮੇ ਪਿਓ ਨਾਲੋਂ ਇਕ ਅਣਖੀਲਾ ਤੇ ਧਰਮ ਤੋਂ ਮਰ ਮਿਟਣ ਵਾਲਾ ਦੁਸ਼ਮਨ ਚੰਗਾ ਹੈ। ਉਹ ਪ੍ਰਭੂ ਪਾਸ ਜੋਦੜੀਆਂ ਕਰ ਰਹੀ ਹੈ: "ਭਗਵਾਨ! ਅਜਿਹੇ ਗੰਦੇ ਤੇ ਨਰਕੀ ਜੀਵਨ ਨਾਲੋਂ ਮੌਤ ਚੰਗੀ। ਮੇਰੇ ਪ੍ਰਭੂ! ਧਰਤੀ ਨੂੰ ਵਿਹਲ ਦੇ, ਜੁ ਮੈਂ ਉਸ ਵਿਚ ਸਮਾਂ ਜਾਵਾਂ। ਜਾਂ ਕੋਈ ਐਸਾ ਭੁਚਾਲ ਲਿਆ ਜੋ ਇਸ ਕਿਲ੍ਹੇ ਨੂੰ ਗ਼ਰਕ ਕਰ ਦੇਵੇ, ਇਸ ਰਾਜ ਨੂੰ ਤਬਾਹ ਕਰ ਦੇਵੇ ਅਤੇ ਮੈਂ ਅਬਲਾ ਦੇ ਸਤ-ਧਰਮ ਨੂੰ ਦਾਗ਼ੀ ਕਰਨ ਵਾਲੀ ਰਾਤ ਨਾ ਆ ਸਕੇ।" ਫਿਰ ਉਸ ਦੇ ਅੰਦਰ ਗੱਚ ਉਠਦਾ ਹੈ ਤੇ ਉਹ ਅੰਤਰ-ਆਤਮੇ ਪੁਕਾਰਦੀ ਹੈ: "ਭਗਵਾਨ ਮੈਨੂੰ ਅਜਿਹੇ ਕਮੀਨੇ ਰਾਜਪੂਤ ਦੇ ਘਰ ਕਿਉਂ ਜਨਮ ਦਿੱਤਾ, ਜੋ ਚਾਰ ਛਿਲੜਾਂ ਤੇ ਹਕੂਮਤ ਦੀ ਖ਼ੁਸ਼ੀ ਖ਼ਾਤਰ ਆਪਣੀ ਪੁੱਤਰੀ ਨੂੰ ਕੁਰਬਾਨ ਕਰ ਰਿਹਾ ਹੈ? ਕੀ ਰਾਜਪੂਤ ਇਹੋ ਜਿਹੇ ਹੀ ਹੁੰਦੇ ਹਨ? ਓ ਮੇਰੇ ਦੇਸ਼ ਦੇ ਉਚੇ ਦੇਸ਼-ਭਗਤੋ, ਰਾਣਾ ਪ੍ਰਤਾਪ ਜਿਹੇ ਅਣਖੀਲੇ ਬਹਾਦਰੋ, ਅੱਜ ਤੁਸੀਂ ਕਿਥੇ ਹੋ? ਆ ਕੇ ਦੇਖੋ ਤਾਂ ਸਹੀ, ਅੱਜ ਤੁਹਾਡੇ ਹੀ ਭਰਾ ਆਪਣੀਆਂ ਬਹੂ ਬੇਟੀਆਂ ਗ਼ੈਰਾਂ ਦੇ ਹਵਾਲੇ ਕਰ ਰਹੇ ਹਨ ਤੇ ਆਪਣੇ ਪੈਰੀਂ ਆਪ ਗ਼ੁਲਾਮੀ ਦੇ ਸੰਗਲ ਕਸ ਰਹੇ ਹਨ।" ਇਹ ਕਹਿੰਦਿਆਂ ਉਸ ਦਾ ਖ਼ੂਨ ਗਰਮਾ ਜਾਂਦਾ ਹੈ, ਅਤੇ ਆਪਣੇ ਪਿਓ ਤੇ ਜ਼ਾਲਮ ਬਾਦਸ਼ਾਹ 'ਤੇ ਕਚੀਚੀਆਂ ਵਟਣ ਲੱਗ ਪੈਂਦੀ ਹੈ।

ਇਹ ਦੁਖਿਆਰਨ ਜੋਧਪੁਰ ਦੇ ਰਾਜੇ ਅਜੀਤ ਸਿਹੁੰ ਦੀ ਸਪੁੱਤਰੀ ਰਾਜਕੁਮਾਰੀ ਇੰਦਰਾ ਹੈ। ਇੰਦਰਾ ਆਪਣੇ ਸਮੇਂ ਵਿਚ ਰਾਜਪੂਤਾਨੇ ਦੀਆਂ ਸਭ ਸੁੰਦਰੀਆਂ ਤੋਂ ਵਧੇਰੇ ਸੁੰਦਰ, ਸੁਸ਼ੀਲ, ਸਿਆਣੀ ਤੇ ਉਚ ਖ਼ਿਆਲਾਂ ਵਾਲੀ ਯੁਵਤੀ ਸੀ। ਇਸ ਨੂੰ ਰਾਜਪੂਤਾਨੇ ਦੀ ਬਸੰਤ ਦੇਵੀ ਕਿਹਾ ਜਾਂਦਾ ਸੀ। ਇਹ ਕੁਮਾਰੀ

ਬੜੀ ਹੱਸ-ਮੁਖ ਤੇ ਖ਼ੁਸ਼-ਰਹਿਣੀ ਤਬੀਅਤ ਦੀ ਮਾਲਕ ਸੀ। ਇੰਦਰਾ ਜਿਤਨੀ ਤਨ ਕਰਕੇ ਸੁੰਦਰ ਸੀ, ਉਤਨੀ ਹੀ ਮਨ ਕਰਕੇ ਵੀ। ਇਸ ਦੇ ਦਿਲ ਵਿਚ ਦੁਖੀਆਂ ਲਈ ਤਰਸ ਸੀ, ਹਰ ਕਿਸੇ ਲਈ ਪਿਆਰ ਸੀ, ਤੇ ਇਸ ਤੋਂ ਬਿਨਾਂ ਇਸ ਦੇ ਅੰਦਰ ਸੱਚ ਦੀ ਚੰਗਿਆੜੀ ਸੀ। ਕਥਾ ਵਾਰਤਾ ਤੇ ਪ੍ਰਭੂ ਦੀ ਯਾਦ ਵਿਚ ਕੁਝ ਪਲ ਜੁੜ-ਬਹਿਣਾ ਇਸ ਦਾ ਨਿਤ-ਕਰਮ ਸੀ।

ਰਾਜਕੁਮਾਰੀ ਇੰਦਰਾ ਅਠਾਰਾਂ ਸਾਲਾਂ ਦੀ ਹੋ ਗਈ। ਦੂਰ ਦੂਰ ਤਕ ਇਸ ਦੇ ਗੁਣਾਂ ਤੇ ਖ਼ੂਬਸੂਰਤੀ ਦੀਆਂ ਧੁੰਮਾਂ ਪੈ ਗਈਆਂ। ਮੁਗ਼ਲ ਬਾਦਸ਼ਾਹ ਫ਼ਰਖ਼ਸੀਅਰ ਦੀ ਕੰਨੀਂ ਵੀ ਇਹ ਸੋਆਂ ਜਾ ਅਪੜੀਆਂ। ਅਯਾਸ਼ ਬਾਦਸ਼ਾਹ ਦੀਆਂ ਕਾਮਨਾਵਾਂ ਤੜਪ ਉਠੀਆਂ। ਅਗਲੇ ਦਿਨ ਹੀ ਫ਼ੌਜਾਂ ਨੂੰ ਕੂਚ ਕਰਨ ਦਾ ਹੁਕਮ ਦਿੱਤਾ ਤੇ ਰਾਜਪੂਤਾਨੇ ਵਿਚ ਆ ਡੇਰੇ ਜਮਾਏ।

ਰਾਜਾ ਅਜੀਤ ਸਿਹੁੰ ਦੇ ਕਈ ਬਹਾਦਰ ਸਿਪਾਹੀਆਂ ਦੇ ਤਾਂ ਖ਼ੂਨ ਉਬਲ ਉਠੇ, ਅਤੇ ਵੈਰੀ ਦਲ ਦੇ ਮੁਕਾਬਲੇ ਲਈ ਉਨ੍ਹਾਂ ਦੇ ਡੌਲੇ ਫਰਕਣ ਲੱਗ ਪਏ। ਪਰ ਉਨ੍ਹਾਂ ਚੰਦ ਸਿਪਾਹੀਆਂ ਦਾ ਜੋਸ਼ ਕੀ ਕਰ ਸਕਦਾ ਹੈ, ਜਦ ਕਿ ਉਨ੍ਹਾਂ ਦਾ ਰਾਜਾ ਹੀ ਨਿਘਰ ਚੁੱਕਾ ਹੈ। ਰਾਜਾ ਜਸਵੰਤ ਸਿਹੁੰ ਤਾਂ ਬੜਾ ਨਿਡਰ ਤੇ ਬਹਾਦਰ ਰਾਜਪੂਤ ਸੀ, ਪਰ ਉਸ ਦਾ ਪੁੱਤਰ ਅਜੀਤ ਸਿਹੁੰ ਮੁਗ਼ਲਾਂ ਦੀ ਸੰਗਤ ਕਾਰਨ ਆਪਣੇ ਰਾਜਪੂਤੀ ਖ਼ੂਨ ਨੂੰ ਕਲੰਕਤ ਕਰ ਬੈਠਾ ਹੈ। ਇਹ ਚਾਲ-ਚਲਨ ਦਾ ਨੀਵਾਂ ਤੇ ਦਿਲ ਦਾ ਹੌਲਾ ਹੈ। ਚਲਾਕ ਅਤੇ ਮੌਕਾ-ਤਾੜੂ ਪੁਜ ਕੇ ਹੈ। ਇਸ ਨੂੰ ਭਾਰਤ ਦੀ ਸ਼ਾਨ ਉਚਿਆਂ ਕਰਨ ਤੇ ਮੁਗ਼ਲ ਰਾਜ ਦੇ ਜ਼ੁਲਮਾਂ ਨੂੰ ਮੇਟਣ ਦਾ ਖ਼ਿਆਲ ਨਹੀਂ, ਸਗੋਂ ਕੇਵਲ ਆਪਣੇ ਸੁਖਾਂ ਦੇ ਜਿਲ੍ਹਣ ਵਿਚ ਰੁੜ੍ਹਿਆ ਜਾ ਰਿਹਾ ਹੈ। ਮੁਗ਼ਲ ਹਾਕਮ ਨੇ ਇਸ ਦੀ ਕਮਜ਼ੋਰੀ ਤੋਂ ਲਾਭ ਉਠਾਣਾ ਚਾਹਿਆ ਅਤੇ ਹਲਕਾਰੇ ਹੱਥ ਸੁਨੇਹਾ ਭੇਜਿਆ : "ਦਿੱਲੀ ਦਾ ਸ਼ਾਹੀ ਲਸ਼ਕਰ ਰਾਜਪੂਤਾਨੇ ਨੂੰ ਫ਼ਤਹਿ ਕਰਨ ਲਈ ਘੇਰਾ ਪਾਈ ਬੈਠਾ ਹੈ। ਇਸ ਤੋਂ ਬਚਣ ਦਾ ਇਕੋ ਤਰੀਕਾ ਹੈ ਕਿ ਰਾਜਕੁਮਾਰੀ ਇੰਦਰਾ ਦਾ ਡੋਲਾ ਖ਼ੁਸ਼ੀ ਖ਼ੁਸ਼ੀ ਬਾਦਸ਼ਾਹ ਸਲਾਮਤ ਦੇ ਹਵਾਲੇ ਕਰ ਦਿੱਤਾ ਜਾਏ।"

ਅਜੀਤ ਸਿਹੁੰ ਨੇ ਬਿਨਾਂ ਕੁਝ ਸੋਚੇ ਸਮਝੇ ਇਹ ਗੱਲ ਮੰਨ ਲਈ ਅਤੇ ਰਾਜਪੂਤਾਂ ਦੀ ਅਣਖ, ਬਹਾਦਰੀ ਤੇ ਸਰਦਾਰੀ ਨੂੰ ਮਿੱਟੀ ਵਿਚ ਮਿਲਾਉਣ ਲਈ ਤਿਆਰ ਹੋ ਗਿਆ। ਆਪਣੀ ਸਪੁੱਤਰੀ ਦੇ ਕੋਮਲ ਦਿਲ ਤੇ ਉਚੇ ਜਜ਼ਬਾਤਾਂ ਨੂੰ ਪੈਰਾਂ ਹੇਠ ਮਲ-ਦਲ ਸੁੱਟਿਆ। ਉਸ ਦੇ ਹਿੰਦੂ ਧਰਮ ਨੂੰ ਨਸ਼ਟ ਕਰ ਕੇ ਉਸ ਨੂੰ ਖ਼ਾਕ ਵਿਚ ਰੋਲਣ ਦਾ ਜਤਨ ਅਰੰਭਿਆਂ।

ਸ਼ਰਤਾਂ ਪੱਕੀਆਂ ਹੋ ਗਈਆਂ ਤੇ ਮੁਗ਼ਲ ਸੈਨਾ ਨੂੰ ਦਿੱਲੀ ਵੱਲ ਵਾਪਸ ਮੋੜ ਦਿੱਤਾ ਗਿਆ। ਅਜੀਤ ਸਿਹੁੰ ਨੇ ਜੋਧ ਪੁਰ ਰਣਵਾਸ ਵਿਚੋਂ ਰੋਂਦੀ ਕੁਰਲਾਂਦੀ ਇੰਦਰਾ ਨੂੰ ਪਾਲਕੀ ਵਿਚ ਪਾਇਆ ਤੇ ਫ਼ਰਖ਼ਸੀਅਰ ਕੋਲ ਪੁੱਜਾ। ਜਿਵੇਂ ਗਾਜਰਾਂ ਮੂਲੀਆਂ ਬੁੱਕ ਭਰ ਕੇ ਕਿਸੇ ਦੀ ਝੋਲੀ ਪਾ ਦੇਈਦੀਆਂ ਹਨ, ਤਿਵੇਂ ਰਾਜਕੁਮਾਰੀ ਦਿੱਲੀ ਸਮਰਾਟ ਦੇ ਹਵਾਲੇ ਕੀਤੀ ਜਾ ਰਹੀ ਹੈ। ਫ਼ੈਸਲਾ ਹੋਇਆ ਕਿ ਸ਼ਾਦੀ ਦੀ ਰਸਮ ਲਾਲ ਕਿਲ੍ਹੇ ਵਿਚ ਜਾ ਕੇ ਕੀਤੀ ਜਾਏ।

ਇਹ ਸੀ ਮੁਰਦਾ ਹੋਈ ਹਿੰਦੂ ਕੌਮ, ਜੋ ਪਰਦੇਸੀਆਂ ਤੇ ਗ਼ੈਰਾਂ ਨੂੰ ਆਪਣੀਆਂ ਧੀਆਂ ਦੇਂਦੀ ਸੀ। ਇਸੇ ਕਰਕੇ ਹੀ ਗੁਰੂ ਗੋਬਿੰਦ ਸਿੰਘ ਜੀ ਨੇ ਖੰਡੇ ਦਾ ਅੰਮ੍ਰਿਤ ਤਿਆਰ ਕੀਤਾ ਤੇ ਇਸ ਮੁਰਦਾ ਹੋਈ ਕੌਮ ਨੂੰ ਮੁੜ ਸੁਰਜੀਤ ਕਰਨ ਦਾ ਜਤਨ ਕੀਤਾ। ਜਿਨ੍ਹਾਂ ਨੇ ਉਹਦੇ ਖੰਡੇ ਦਾ ਅੰਮ੍ਰਿਤ ਪਾਨ ਕਰ ਲਿਆ, ਉਹ ਪੁਰਜ਼ਾ ਪੁਰਜ਼ਾ ਹੋ ਕੇ ਕੱਟ ਗਿਆ, ਪਰ ਉਸ ਨੇ ਆਪਣੀ ਅਣਖ, ਅਜ਼ਾਦੀ ਤੇ ਸ੍ਵੈਮਾਨਤਾ ਨੂੰ ਕਾਇਮ ਰਖਿਆ। ਕੋਈ ਵੀ ਸਿੰਘ ਐਸੀ ਕਮੀਨੀ ਹਰਕਤ ਕਦੇ ਨਹੀਂ ਕਰ ਸਕਦਾ।

ਖ਼ੈਰ, ਧੀ ਨੂੰ ਪੱਥਰ ਤੇ ਬੇਜਾਨ ਚੀਜ਼ ਸਮਝ ਕੇ ਕਸਾਈ ਤੇ ਨਿਰਦਈ ਬਾਪ ਨੇ ਮੁਗ਼ਲ ਬਾਦਸ਼ਾਹ ਦੇ ਹਵਾਲੇ ਕਰ ਦਿੱਤਾ। ਕਾਜੀਆਂ ਤੇ ਪੰਡਤਾਂ ਨੇ ਲਾਲਚ ਦੀਆਂ ਪੱਟੀਆਂ ਬੰਨ੍ਹ ਕੇ ਸਮਾਜਕ ਰਸਮਾਂ ਪੂਰੀਆਂ ਕਰ ਦਿੱਤੀਆਂ। ਸ਼ਾਹੀ ਹੁਕਮ ਨਾਲ ਲਾਲ ਕਿਲ੍ਹੇ ਤੋਂ ਤੋਪਾਂ ਦਾਗ਼ੀਆਂ ਗਈਆਂ, ਅਤੇ ਇਸ ਭਾਰੀ ਖੜਕਾਰ ਨਾਲ ਬਾਹਰਲੀ ਦੁਨੀਆ ਨੂੰ ਦਸਿਆ ਗਿਆ ਕਿ ਅੰਦਰ ਕੋਈ ਵੱਡੀ ਘਟਨਾ ਹੋਈ ਹੈ। ਸ਼ਾਹੀ ਫ਼ੁਰਮਾਨ ਲਿਖਿਆ ਗਿਆ ਕਿ ਅੱਜ ਸਾਰੇ ਸ਼ਹਿਰ ਵਿਚ ਖ਼ੁਸ਼ੀ ਮਨਾਈ ਜਾਏ, ਦੀਪਮਾਲਾ ਕੀਤੀ ਜਾਏ ਤੇ ਆਤਸ਼ਬਾਜ਼ੀ ਚਲਾਈ ਜਾਏ, ਕਿਉਂਕਿ ਸ਼ਹਿਨਸ਼ਾਹ ਆਲਮ ਫ਼ਰਖ਼ਸੀਅਰ ਨੇ ਰਾਜਕੁਮਾਰੀ ਇੰਦਰਾ ਨਾਲ ਵਿਆਹ ਕੀਤਾ ਹੈ।

ਇਹ ਹੁਕਮ ਅਜੇ ਦਿੱਤਾ ਹੀ ਜਾ ਰਿਹਾ ਸੀ ਕਿ ਅਬਦਸ ਸਮੱਦ ਖ਼ਾਂ ਸੂਬਾ ਪੰਜਾਬ ਵਲੋਂ ਭੇਜਿਆ ਹੋਇਆ ਹਲਕਾਰਾ ਆ ਪੁੱਜਾ। ਉਸ ਨੇ ਖ਼ਬਰ ਦਿੱਤੀ ਕਿ ਗੁਰਦਾਸ ਨੰਗਲ ਦਾ ਕਿਲ੍ਹਾ ਮੁਗ਼ਲ ਸੈਨਾ ਨੇ ਫ਼ਤਹਿ ਕਰ ਲਿਆ ਹੈ। ਬੰਦਾ ਸਿੰਘ ਤੇ ਉਸ ਦੇ ੨੦੦ ਸਾਥੀ ਗ੍ਰਿਫ਼ਤਾਰ ਕਰ ਲਏ ਗਏ ਹਨ, ਜੋ ਛੇਤੀ ਹੀ ਦਿੱਲੀ ਪਹੁੰਚਾ ਦਿੱਤੇ ਜਾਣਗੇ। ਬੰਦਾ ਸਿੰਘ ਦੇ ਪੁੱਤਰ ਤੇ ਉਸ ਦੀ ਪਤਨੀ ਦੀ ਗ੍ਰਿਫ਼ਤਾਰੀ ਵੀ ਦੱਸੀ ਗਈ।

ਇਹ ਖ਼ਬਰ ਸੁਣਦੇ ਸਾਰ ਫ਼ਰਖ਼ਸੀਅਰ ਖ਼ੁਸ਼ੀ ਨਾਲ ਉਛਲ ਉਠਿਆ, ਅਤੇ ਵਜ਼ੀਰ ਕੋਲੋਂ ਉਸ ਸ਼ਾਹੀ ਫ਼ੁਰਮਾਨ ਨੂੰ ਖੋਹ ਕੇ ਇਉਂ ਮੁਕੰਮਲ ਕੀਤਾ: "ਇਸ ਖ਼ੁਸ਼ੀ ਦਾ ਦੂਜਾ ਕਾਰਨ ਇਹ ਹੈ ਕਿ ਸਿੰਘਾਂ ਦਾ ਗੁਰੂ ਬੰਦਾ ਸਿੰਘ ਬਹਾਦਰ ਆਪਣੇ ਸਾਥੀ-ਸਿੱਖਾਂ ਸਮੇਤ ਗ੍ਰਿਫ਼ਤਾਰ ਕਰ ਲਿਆ ਗਿਆ ਹੈ। ਇਹ ਮੁਗ਼ਲ ਰਾਜ ਦਾ ਵੱਡਾ ਬਾਗ਼ੀ ਤੇ ਪਰਜਾ ਦਾ ਕਾਤਲ ਸੀ। ਜਦੋਂ ਇਹ ਬਾਗ਼ੀ ਦਿੱਲੀ ਪਹੁੰਚਾਏ ਜਾਣਗੇ ਤਾਂ ਉਨ੍ਹਾਂ ਨੂੰ ਸਭ ਲੋਕਾਂ ਦੇ ਸਾਹਮਣੇ ਕਤਲ ਕਰ ਦਿੱਤਾ ਜਾਏਗਾ ਜਾਂ ਦੀਨਿ-ਮੁਹੰਮਦੀ ਵਿਚ ਦਾਖ਼ਲ ਕਰ ਲਿਆ ਜਾਏਗਾ। ਸੋ ਸਾਰੀ ਪਰਜਾ ਖ਼ੂਬ ਖ਼ੁਸ਼ੀਆਂ ਤੇ ਜਸ਼ਨ ਮਨਾਏ।"

ਸ਼ਾਹੀ ਢੰਡੋਰਚੀ ਇਸ ਸ਼ਾਹੀ ਫ਼ੁਰਮਾਨ ਨੂੰ ਗਲੀ ਗਲੀ ਤੇ ਬਜ਼ਾਰ ਬਜ਼ਾਰ ਵਿਚ ਸੁਣਾਉਣ ਲਈ ਤੁਰ ਪਿਆ।

## ੨੮

# ਸ਼ਹੀਦੀ ਜਲੂਸ

ਸਦੀਆਂ ਤੋਂ ਦਿੱਲੀ ਭਾਰਤ ਦੀ ਰਾਜਧਾਨੀ ਰਹੀ ਹੈ। ਇਸ ਦੇ ਸ਼ਹਿਰੀਆਂ ਨੇ ਅਨੇਕਾਂ ਵੱਡੇ ਤਮਾਸ਼ੇ ਦੇਖੇ ਹਨ, ਪਰ ਤਿੰਨ ਤਮਾਸ਼ੇ ਤਾਂ ਨਿਰਾਲੇ ਤੇ ਭੈ-ਭੀਤ ਕਰਨ ਵਾਲੇ ਸਨ। ਪਹਿਲਾ ਉਹ ਤਮਾਸ਼ਾ ਜੋ ਔਰੰਗਜੇਬ ਦੇ ਰਾਜ ਵੇਲੇ, ਉਸ ਦੇ ਹੁਕਮ ਨਾਲ ਚਾਂਦਨੀ ਚੌਕ ਵਿਚ ਹੋਇਆ, ਜਦੋਂ ਸ੍ਰੀ ਗੁਰੂ ਤੇਗ ਬਹਾਦਰ ਜੀ ਨੂੰ ਸਭ ਸ਼ਹਿਰੀਆਂ ਦੇ ਦੇਖਦਿਆਂ ਸ਼ਹੀਦ ਕੀਤਾ ਗਿਆ। ਤੜਪ ਰਹੇ ਸੀਸ ਅਤੇ ਧੜ ਵੀ ਕਿਸੇ ਨੂੰ ਚੁਕਣ ਜਾਂ ਸਾਂਭਣ ਦੀ ਖੁਲ੍ਹ ਨਹੀਂ ਸੀ। ਗੁਰੂ ਜੀ ਦੇ ਨਾਲ ਹੀ ਭਾਈ ਦਿਆਲਾ ਜੀ ਨੂੰ ਆਲੂਆਂ ਵਾਂਗ ਦੇਗ਼ ਵਿਚ ਉਬਲਦਾ ਤੱਕਿਆ ਗਿਆ ਸੀ ਅਤੇ ਭਾਈ ਮਤੀਦਾਸ ਜੀ ਨੂੰ ਆਰੇ ਨਾਲ ਚਰੀਂਦਾ ਦੇਖਿਆ ਗਿਆ ਸੀ। ਉਸ ਖ਼ੂਨੀ ਨਾਟਕ ਨੂੰ ਦੇਖ ਕੇ ਸ਼ਹਿਰੀਆਂ ਦੇ ਦਿਲ ਕਈ ਦਿਨ ਰੋਂਦੇ ਰਹੇ, ਅਤੇ ਅੱਖਾਂ ਖ਼ੂਨ ਦੇ ਅੱਥਰੂ ਕੇਰਦੀਆਂ ਰਹੀਆਂ।

ਦੂਸਰਾ ਤਮਾਸ਼ਾ ਜਨਤਾ ਨੇ ਉਸ ਵੇਲੇ ਦੇਖਿਆ, ਜਦੋਂ ਮਰਹੱਟਾ ਸਰਦਾਰ ਸ਼ੰਭਾ ਜੀ, ਮਹਾਂਬੀਰ ਸੇਵਾ ਜੀ ਦਾ ਪੁੱਤਰ, ਇਕ ਕੈਦੀ ਦੀ ਹਾਲਤ ਵਿਚ ਦਿੱਲੀ ਵਿਚ ਦਾਖ਼ਲ ਹੋਇਆ ਸੀ ਅਤੇ ਸ਼ਹਿਰ ਦੇ ਹਰ ਗਲੀ ਕੂਚੇ ਫੇਰ ਕੇ ਉਸ ਦਾ

ਨਿਰਾਦਰ ਕੀਤਾ ਗਿਆ ਸੀ। ਕਈਆਂ ਭੁੱਲੜ ਭਾਰਤੀਆਂ ਨੇ ਉਸ ਨੂੰ ਕੁਬੋਲ ਬੋਲੇ ਸਨ, ਮਿੱਟੀ ਦੀਆਂ ਮੁੱਠਾਂ ਉਸ ਉਤੇ ਸੁੱਟੀਆਂ ਸਨ ਅਤੇ ਕਈ ਕਮੀਨਿਆਂ ਨੇ ਤਅੱਸਬ ਦੇ ਨਸ਼ੇ ਨਾਲ ਪਾਗਲ ਹੋ ਕੇ ਸੂਰਮੇ ਉਤੇ ਥੁੱਕਿਆ ਵੀ ਸੀ। ਪਰ ਉਹ ਬਹਾਦਰ, ਲੋਕਾਂ ਦੀ ਬੇ-ਸਮਝੀ ਉਤੇ ਮੁਸਕਰਾਂਦਾ ਰਿਹਾ। ਉਸ ਵੇਲੇ ਵੀ ਲੋਕ ਘਰਾਂ ਦੇ ਸਾਰੇ ਧੰਦੇ ਛੱਡ ਕੇ ਤਮਾਸ਼ਾ ਦੇਖਣ ਵਾਸਤੇ ਬਾਹਰ ਆਏ ਸਨ।

ਤੀਸਰਾ ਤਮਾਸ਼ਾ ੨੭ ਫ਼ਰਵਰੀ ੧੭੧੬ ਨੂੰ ਦਿੱਲੀ ਦੇ ਸ਼ਹਿਰੀਆਂ ਅਤੇ ਚੌਗਿਰਦੇ ਦੇ ਪੇਂਡੂਆਂ ਨੇ ਤੱਕਿਆ। ਅਘਾਰਾਬਾਦ ਤੋਂ ਕਿਲ੍ਹਾ ਮੁਬਾਰਕ ਤਕ ਸੜਕ ਦੇ ਦੋਹੀਂ ਪਾਸੀਂ ਲੋਕ ਖਲੋਤੇ ਸਨ। ਉਨ੍ਹਾਂ ਦੇ ਅੱਗੇ ਮੁਗ਼ਲ ਫ਼ੌਜ ਦੇ ਸਿਪਾਹੀ ਸਨ, ਜੋ ਲੋਕਾਂ ਨੂੰ ਪਿੱਛੇ ਹਟਾ ਕੇ ਸੜਕ ਨੂੰ ਖ਼ਾਲੀ ਕਰ ਰਹੇ ਸਨ। ਲੋਕਾਂ ਨੂੰ ਖਲੋਤਿਆਂ ਬੜਾ ਚਿਰ ਹੋ ਗਿਆ ਸੀ। ਅੱਖਾਂ ਪੱਕ ਗਈਆਂ ਸਨ, ਅਤੇ ਕਾਹਲੇ ਪੈ ਰਹੇ ਸਨ। ਉਹ ਘੜੀ ਮੁੜੀ ਅੱਕ ਕੇ ਇਕ ਦੂਜੇ ਨੂੰ ਕਹਿੰਦੇ ਸਨ : "ਪਤਾ ਨਹੀਂ ਜਲੂਸ ਕਦੋਂ ਆਉਣਾ ਹੈ, ਖਲੋ ਖਲੋ ਕੇ ਲੱਤਾਂ ਵੀ ਹੰਭ ਗਈਆਂ ਹਨ।"

ਜਲੂਸ ਆ ਗਿਆ, ਜਿਸ ਨੂੰ ਦੇਖ ਕੇ ਕਮਜ਼ੋਰ-ਦਿਲ ਡਰ ਗਏ। ਕਈ ਬੱਚਿਆਂ ਦੀਆਂ ਤਾਂ ਚੀਕਾਂ ਨਿਕਲ ਗਈਆਂ, ਕਿਉਂਕਿ ਜਲੂਸ ਦੀ ਪਹਿਲੀ ਝਾਕੀ ਬੜੀ ਕੰਬਾਊ ਤੇ ਭਿਅੰਕਰ ਸੀ। ਸਭ ਤੋਂ ਪਹਿਲਾਂ ਆਏ ਦੋ ਹਜ਼ਾਰ ਮੁਗ਼ਲ ਸਿਪਾਹੀ। ਉਹ ਦੋ ਦੋ ਦੀਆਂ ਕਤਾਰਾਂ ਵਿਚ ਸਨ। ਉਨ੍ਹਾਂ ਦੇ ਹੱਥਾਂ ਵਿਚ ਉੱਚੇ ਬਾਂਸ ਸਨ। ਉਨ੍ਹਾਂ ਬਾਂਸਾਂ ਉਤੇ ਸ਼ਹੀਦ ਸਿੰਘਾਂ ਦੇ ਸਿਰ ਟੰਗੇ ਹੋਏ ਸਨ। ਸਿਰਾਂ 'ਚੋਂ ਨੁਚੜੇ ਲਹੂ ਨਾਲ ਬਾਂਸ ਰੰਗੇ ਹੋਏ ਸਨ। ਸਿਰਾਂ ਦੇ ਚੌਗਿਰਦੇ ਕਾਲੇ ਤੇ ਚਿੱਟੇ ਕੇਸ ਬਿਖਰੇ ਹੋਏ ਸਨ। ਕਦੇ ਇਹ ਸੀਸ ਉਨ੍ਹਾਂ ਬਹਾਦਰਾਂ ਦੇ ਧੜਾਂ 'ਤੇ ਲੱਗੇ ਹੋਏ ਸਨ, ਜਿਨ੍ਹਾਂ ਦੇ ਜਾਹੋ-ਜਲਾਲ, ਅੱਖਾਂ ਦੀ ਨੂਰਾਨੀ ਝਲਕ, ਕੁੰਡਿਆਲੀਆਂ ਮੁੱਛਾਂ ਤੇ ਗੁਰਮੁਖੀ ਦਾੜ੍ਹਿਆਂ ਦੇ ਰੋਹਬ-ਦਾਬ ਅੱਗੇ ਵੈਰੀਆਂ ਦੇ ਸੀਨੇ ਕੰਬਦੇ ਸਨ। ਇਨ੍ਹਾਂ ਗਿਣਤੀ ਦੇ ਸਿੰਘਾਂ ਤੋਂ ਲੱਖਾਂ ਫ਼ੌਜਾਂ ਖ਼ਮ ਖਾਂਦੀਆਂ ਸਨ ਤੇ ਨੇੜੇ ਢੁਕਣ ਦਾ ਹੀਆ ਤਕ ਨਹੀਂ ਸਨ ਕਰ ਸਕਦੀਆਂ। ਪਰ ਅੱਜ ਇਹ ਸਿਰ ਘੱਟੇ ਨਾਲ ਲਿਬੜੇ ਪਏ ਸਨ, ਅੱਗ ਵਾਂਗ ਭਖਦੇ ਚਿਹਰੇ ਅੱਜ ਬੁਝੇ ਹੋਏ ਦੀਵੇ ਵਾਂਗ ਹਨੇਰੇ ਵਿਚ ਗੁੰਮ ਸਨ। ਅੱਜ ਵੇਖ ਕੇ ਦਿਲ ਘਾਊਂ-ਮਾਊਂ ਹੁੰਦਾ ਸੀ ਅਤੇ ਅੱਖਾਂ 'ਚੋਂ ਬੇ-ਅਖ਼ਤਿਆਰ ਹੰਝੂ ਵਗ ਰਹੇ ਸਨ।

ਦੋ ਹਜ਼ਾਰ ਸਿਰਾਂ ਦੀ ਝਾਕੀ ਹੌਲੀ ਹੌਲੀ ਅੱਗੇ ਲੰਘ ਗਈ ਤਾਂ ਉਨ੍ਹਾਂ ਦੇ ਪਿੱਛੇ ਦੋ ਜੁਆਨ ਆਏ, ਜਿਨ੍ਹਾਂ ਨੇਜ਼ਿਆਂ ਉਤੇ ਦੋ ਬਿੱਲੀਆਂ ਟੰਗੀਆਂ ਹੋਈਆਂ

ਸਨ। ਜੋ ਇਹ ਪਰਗਟ ਕਰਦੀਆਂ ਸਨ ਕਿ ਗੁਰਦਾਸ ਨੰਗਲ ਦੀ ਗੜ੍ਹੀ ਦੇ ਹਾਤੇ ਵਿਚ ਕੋਈ ਵੀ ਜਾਨਦਾਰ ਚੀਜ਼ ਨਹੀਂ ਰਹਿਣ ਦਿੱਤੀ ਗਈ, ਗੜ੍ਹੀ ਢਾਹ ਢੇਰੀ ਕਰ ਦਿੱਤੀ ਗਈ ਹੈ ਅਤੇ ਜੋ ਵੀ ਸ਼ੈਅ ਸੀ, ਉਹ ਬਰਬਾਦ ਕਰ ਦਿੱਤੀ ਗਈ ਹੈ।

ਉਸ ਦੇ ਬਾਅਦ ਬੰਦਾ ਸਿੰਘ ਬਹਾਦਰ ਆਇਆ। ਉਹ ਲੋਹੇ ਦੇ ਪਿੰਜਰੇ ਵਿਚ ਬੰਦ ਸੀ, ਜਿਹੜਾ ਕਿ ਹਾਥੀ ਉਤੇ ਰਖਿਆ ਹੋਇਆ ਸੀ। ਉਸ ਨੇ ਸੁਨਹਿਰੀ ਚੋਲਾ ਪਾਇਆ ਹੋਇਆ ਸੀ। ਉਸ ਦੇ ਚਿਹਰੇ ਉਤੇ ਖੇੜਾ ਤੇ ਪ੍ਰਸੰਨਤਾ ਸੀ। ਉਸ ਦੇ ਬੁਲ੍ਹ ਫਰਕ ਰਹੇ ਸਨ, ਅਤੇ ਇਕ ਮੱਧਮ ਤੇ ਸੁਰੀਲੀ ਜਹੀ ਧੁਨੀ ਉਸ ਦੇ ਅੰਦਰੋਂ ਉਠ ਰਹੀ ਸੀ, ਜਿਸ ਨੂੰ ਕੋਈ ਵਿਰਲੇ ਹੀ ਮਹਿਸੂਸ ਕਰ ਸਕਦੇ ਸਨ। ਉਸ ਦੇ ਭਖ ਰਹੇ ਚਿਹਰੇ ਵੱਲ ਨਜ਼ਰ ਭਰ ਕੇ ਵੇਖਿਆ ਨਹੀਂ ਸੀ ਜਾ ਸਕਦਾ। ਅਕਾਲ ਪੁਰਖ ਵਲੋਂ ਵਰਤਾਏ ਜਾ ਰਹੇ ਭਾਣੇ ਵਿਚ ਉਹ ਸੰਤੁਸ਼ਟ ਜਾਪਦਾ ਸੀ। ਪਿੰਜਰੇ ਦੇ ਪਿੱਛੇ ਨੰਗੀ ਤਲਵਾਰ ਫੜ ਕੇ ਇਕ ਤੁਰਾਨੀ ਸਿਪਾਹੀ ਖਲੋਤਾ ਹੋਇਆ ਸੀ। ਉਸ ਦੀ ਚਮਕਦੀ ਤਲਵਾਰ ਦੱਸ ਰਹੀ ਸੀ ਕਿ ਮੁਗ਼ਲਾਂ ਨੂੰ ਡਰ ਸੀ ਕਿ ਕਿਤੇ ਬੰਦਾ ਸਿੰਘ ਪਿੰਜਰੇ ਵਿਚ ਜਕੜਿਆ ਹੋਇਆ ਵੀ ਨਾ ਨਿਕਲ ਜਾਏ। ਜੇ ਨਿਕਲਣ ਦਾ ਜਤਨ ਕਰੇ ਤਾਂ ਇਹ ਸਿਪਾਹੀ ਉਸ ਨੂੰ ਸ਼ਹੀਦ ਕਰ ਦੇਵੇ। ਇਸ ਦੇ ਪਿੱਛੇ ਇਕ ਹੋਰ ਹਾਥੀ ਉਤੇ ਬੰਦਾ ਸਿੰਘ ਦਾ ਬੱਚਾ ਅਜੈ ਸਿੰਘ ਅਤੇ ਉਸ ਦੀ ਧਰਮ-ਪਤਨੀ ਰਾਜ-ਕੁਮਾਰੀ ਚੰਬਾ ਸੀ। ਉਸ ਨੇ ਨੀਵੀਂ ਪਾਈ ਹੋਈ ਸੀ ਤੇ ਬੱਚਾ ਉਸ ਦੀ ਗੋਦ ਵਿਚ ਸੀ।

ਫਿਰ ਸਤ ਸੌ ਚਾਲੀ ਕੈਦੀ ਸਿੰਘ ਆਏ। ਇਹ ਸਾਰੇ ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਫੜੇ ਹੋਏ ਨਹੀਂ ਸਨ, ਕਿਉਂਕਿ ਉਨ੍ਹਾਂ ਦੀ ਗਿਣਤੀ ਤਾਂ ਮਸਾਂ ਦੋ ਸੌ ਦੇ ਨੇੜੇ ਤੇੜੇ ਸੀ। ਜਦੋਂ ਅਬਦਸ ਸਮੱਦ ਖ਼ਾਂ ਲਾਹੌਰ ਪੁੱਜਾ ਤਾਂ ਉਸ ਨੇ ਸੋਚਿਆ ਕਿ ਜੇ ਥੋੜੇ ਕੈਦੀ ਦਿੱਲੀ ਭੇਜੇ ਤਾਂ ਬਾਦਸ਼ਾਹ ਗ਼ੁੱਸੇ ਹੋ ਜਾਏਗਾ। ਬਾਦਸ਼ਾਹ ਨੂੰ ਖ਼ੁਸ਼ ਕਰਨ ਵਾਸਤੇ ਕੈਦੀਆਂ ਦੀ ਗਿਣਤੀ ਵਿਚ ਵਾਧਾ ਕੀਤਾ ਗਿਆ। ਉਸ ਵੇਲੇ ਵਾਧਾ ਕਰਨਾ ਕੋਈ ਸੌਖਾ ਕੰਮ ਨਹੀਂ ਸੀ। ਸਿੰਘ ਢੂੰਡਿਆਂ ਕਦੇ ਮਿਲਦਾ ਨਹੀਂ ਸੀ ਹੁੰਦਾ। ਸੂਬੇ ਨੇ ਸਾਰੇ ਪੰਜਾਬ ਵਿਚ ਗਸ਼ਤੀ ਦਸਤੇ ਭੇਜੇ ਕਿ ਜਿਥੇ ਕਿਤੇ ਵੀ ਕੋਈ ਸਿਖ ਮਿਲੇ ਫੜ ਲਿਆਓ। ਉਨ੍ਹਾਂ ਨੇ ਜੁਰਮ ਕੋਈ ਨਹੀਂ ਸੀ ਕੀਤਾ, ਉਨ੍ਹਾਂ ਦਾ ਸਿਰਫ਼ ਇਹੋ ਦੋਸ਼ ਸੀ ਕਿ ਉਹ ਗੁਰੂ ਗੋਬਿੰਦ ਸਿੰਘ ਜੀ ਦੇ ਸਿਖ ਸਨ ਅਤੇ ਇਹੋ ਹੀ ਤਾਂ ਉਨ੍ਹਾਂ ਦੀ ਸੱਚੀ ਖ਼ੁਸ਼ੀ ਦਾ ਕਾਰਨ ਸੀ। ਗਸ਼ਤੀ ਦਸਤਿਆਂ ਨੇ ਕੋਨੇ ਕੋਨੇ ਵਿਚ ਫਿਰ ਕੇ ਪੌਣੇ ਪੰਜ ਕੁ ਸੌ ਸਿੰਘ ਲੱਭੇ,

ਜੋ ਆਪੋ ਆਪਣੇ ਘਰੀਂ ਬੈਠੇ ਕਾਰ-ਵਿਹਾਰ ਕਰ ਰਹੇ ਸਨ। ਉਨ੍ਹਾਂ ਦੇ ਘਰਾਂ ਨੂੰ ਲੁੱਟ ਪੁੱਟ ਕੇ ਸਾੜ ਦਿੱਤਾ ਗਿਆ ਅਤੇ ਉਨ੍ਹਾਂ ਦੀਆਂ ਜੁਆਨ ਧੀਆਂ ਤੇ ਇਸਤ੍ਰੀਆਂ ਦੀ ਬੇਪਤੀ ਕੀਤੀ ਗਈ। ਇਸ ਦੁਖੋਂ ਕਈ ਸਤਵੰਤੀਆਂ ਨੇ ਆਤਮਘਾਤ ਕਰ ਲਏ। ਜਿਨ੍ਹਾਂ ਸਰਦਾਰਾਂ ਨੇ ਬਹੁਤੇ ਕੈਦੀ ਲਿਆਂਦੇ, ਉਨ੍ਹਾਂ ਨੂੰ ਸੂਬਾ ਲਾਹੌਰ ਵਲੋਂ ਬਹੁਤਾ ਇਨਾਮ ਦਿੱਤਾ ਗਿਆ ਅਤੇ ਬੇਦੋਸ਼ੇ ਸਿੰਘਾਂ ਨੂੰ ਹੱਥਕੜੀਆਂ ਤੇ ਬੇੜੀਆਂ ਵਿਚ ਜਕੜ ਕੇ ਦਿੱਲੀ ਵਿਚ ਕਤਲ ਕੀਤੇ ਜਾਣ ਲਈ ਤੋਰ ਦਿੱਤਾ ਗਿਆ।

ਇਨ੍ਹਾਂ ਸੱਤ ਸੌ ਚਾਲੀ ਕੈਦੀਆਂ ਨੂੰ ਲਾਹੌਰੋਂ ਤੁਰਨ ਵੇਲੇ ਦੋਹਾਂ ਦੋਹਾਂ ਤਿੰਨਾਂ ਤਿੰਨਾਂ ਨੂੰ ਨਰੜ ਕੇ ਬੈਲ-ਗੱਡੀਆਂ ਵਿਚ ਲੱਦਿਆ ਗਿਆ ਸੀ। ਰਾਹ ਵਿਚ ਜੋ ਵੀ ਵੱਡਾ ਸ਼ਹਿਰ ਆਇਆ, ਉਸ ਦੇ ਬਜ਼ਾਰਾਂ ਤੇ ਗਲੀ-ਕੂਚਿਆਂ ਵਿਚੋਂ ਲੰਘਾ ਕੇ ਇਨ੍ਹਾਂ ਨੂੰ ਨਸ਼ਰ ਕੀਤਾ ਗਿਆ। ਸਰਹੰਦ ਦੀਆਂ ਸਾਰੀਆਂ ਗਲੀਆਂ ਵਿਚੋਂ ਇਹ ਜੱਥਾ ਲੰਘਾਇਆ ਗਿਆ ਅਤੇ ਉਥੋਂ ਦੇ ਮੁਸਲਮਾਨਾਂ ਵਲੋਂ ਇਨ੍ਹਾਂ ਸਿੰਘਾਂ ਦਾ ਬਹੁਤ ਨਿਰਾਦਰ ਕੀਤਾ ਗਿਆ। ਪਰ ਸਿੰਘ ਬੜੇ ਹੌਸਲੇ ਤੇ ਸਬਰ ਨਾਲ ਹਰ ਤਰ੍ਹਾਂ ਦੇ ਨਿਰਾਦਰ ਨੂੰ ਝਲਦੇ ਰਹੇ।

ਸਾਰਾ ਰਸਤਾ ਉਨ੍ਹਾਂ ਨੇ ਬੜੇ ਰਸ ਤੇ ਸੁਆਦ ਵਿਚ ਕਟਿਆ। ਕਈ ਵਾਹਿਗੁਰੂ ਦੇ ਜਾਪ ਵਿਚ ਜੁਟੇ ਰਹੇ ਅਤੇ ਕਈ ਗੁਰਬਾਣੀ ਗਾਇਨ ਕਰ ਕੇ ਮਨਾਂ ਨੂੰ ਠਾਰਦੇ ਰਹੇ। ਉਨ੍ਹਾਂ ਦੀਆਂ ਪਾਲਾਂ ਵਿਚੋਂ ਇਉਂ ਗੁਰਬਾਣੀ ਦੀਆਂ ਧੁਨਾਂ ਉੱਠ ਰਹੀਆਂ ਸਨ :

**ਚਰਨ ਕਮਲ ਕੀ ਆਸ ਪਿਆਰੇ ॥**
**ਜਮ ਕੰਕਰ ਨਸਿ ਗਏ ਵਿਚਾਰੇ ॥**
**ਤੂ ਚਿਤਿ ਆਵਹਿ ਤੇਰੀ ਮਇਆ ॥**
**ਸਿਮਰਤ ਨਾਮ ਸਗਲ ਰੋਗ ਖਇਆ ॥**
**ਅਨਿਕ ਦੂਖ ਦੇਵਹਿ ਅਵਰਾ ਕਉ ॥**
**ਪਹੁਚਿ ਨ ਸਾਕਹਿ ਜਨ ਤੇਰੇ ਕਉ ॥**
**ਦਰਸ ਤੇਰੇ ਕੀ ਪਿਆਸ ਮਨਿ ਲਾਗੀ ॥**
**ਸਹਜ ਅਨੰਦ ਬਸੈ ਬੈਰਾਗੀ ॥**
**ਨਾਨਕ ਕੀ ਅਰਦਾਸਿ ਸੁਣੀਜੈ ॥**
**ਕੇਵਲ ਨਾਮੁ ਰਿਦੇ ਮਹਿ ਦੀਜੈ ॥** *(ਆਸਾ ਮ: ੫, ਪੰਨਾ ੩੮੯)*

ਕੁਝ ਵਿਥ 'ਤੇ ਜਾ ਕੇ ਇਕ ਹੋਰ ਸੁਰ ਅਲਾਪੀ ਜਾ ਰਹੀ ਸੀ :

**ਸਿਮਰਤ ਨਾਮੁ ਦੋਖ ਸਭਿ ਲਾਥੇ ॥**
**ਅੰਤਰਿ ਬਾਹਰਿ ਹਰਿ ਪ੍ਰਭੁ ਸਾਥੇ ॥**
**ਭੈ ਭਉ ਭਰਮੁ ਖੋਇਆ ਗੁਰਿ ਪੂਰੈ**
**ਦੇਖਾ ਸਭਨੀ ਜਾਈ ਜੀਉ ॥** *(ਮਾਝ ਮ: ੫, ਪੰਨਾ ੧੦੭)*

ਇਉਂ ਉਹ ਗੁਰੂ ਦੇ ਚਰਨਾਂ ਦੇ ਭੌਰੇ ਭੈ ਤੇ ਭਰਮ ਖੋਹ ਕੇ ਕੂਕ ਰਹੇ ਸਨ :

**ਮਨੁ ਰਤਾ ਗੋਵਿੰਦ ਸੰਗਿ ਸਚੁ ਭੋਜਨੁ ਜੋੜੇ ॥**
**ਪ੍ਰੀਤਿ ਲਗੀ ਹਰਿ ਨਾਮ ਸਿਉ ਏ ਹਸਤੀ ਘੋੜੇ ॥**
**ਰਾਜ ਮਿਲਖ ਖੁਸੀਆ ਘਣੀ ਧਿਆਇ ਮੁਖੁ ਨ ਮੋੜੇ ॥**
**ਢਾਢੀ ਦਰਿ ਪ੍ਰਭ ਮੰਗਣਾ ਦਰੁ ਕਦੇ ਨ ਛੋੜੇ।**
**ਨਾਨਕ ਮਨਿ ਤਨਿ ਚਾਉ ਏਹੁ ਨਿਤ ਪ੍ਰਭ ਕਉ ਲੋੜੇ ॥**

*(ਗਉੜੀ ਕੀ ਵਾਰ, ਪੰਨਾ ੩੨੩)*

ਇਉਂ ਰੰਗ-ਰਸ ਰੱਤਾ ਇਹ ਸ਼ਹੀਦੀ ਜੱਥਾ ਅੱਗੇ ਵਧੀ ਗਿਆ।

ਅਘਾਰਾਬਾਦ ਦੇ ਮੁਕਾਮ ਉਤੇ ਅਪੜ ਕੇ ਇਨ੍ਹਾਂ ਸਿੰਘਾਂ ਦਾ ਹੁਲੀਆ ਬਦਲ ਦਿੱਤਾ ਗਿਆ। ਕੁਝ ਚੋਣਵੇਂ ਸਿੰਘਾਂ ਨੂੰ ਭੇਡਾਂ ਦੀਆਂ ਖੱਲਾਂ ਦੇ ਕੋਟ ਪਾਏ ਗਏ। ਖੱਲਾਂ ਦਾ ਉਨ ਵਾਲਾ ਪਾਸਾ ਉਪਰ ਸੀ। ਇਨ੍ਹਾਂ ਦੇ ਪਾਉਣ ਦਾ ਭਾਵ ਇਹ ਸੀ ਕਿ ਸਿੰਘ ਜਾਂਗਲੀ ਰਿੱਛ ਪ੍ਰਤੀਤ ਹੋਣ। ਦੋਂਹ ਦੋਂਹ ਨੂੰ ਘੁੱਟ ਕੇ ਅਲਾਣੇ ਊਠਾਂ ਉਤੇ ਬੰਨ੍ਹਿਆ ਹੋਇਆ ਸੀ। ਉਹ ਦੋ ਦੋ ਦੀ ਕਤਾਰ ਵਿਚ ਤੁਰੇ ਜਾ ਰਹੇ ਸਨ। ਉਨ੍ਹਾਂ ਊਠਾਂ ਦੇ ਅਖ਼ੀਰ 'ਤੇ ਤਿੰਨਾਂ ਹਾਥੀਆਂ ਉਤੇ ਇਹ ਤਿੰਨ ਵੱਡੇ ਫ਼ੌਜਦਾਰ ਸਨ : ਨਵਾਬ ਮੁਹਮਦ ਅਮੀਨ ਖ਼ਾਨ ਚਿਨ ਬਹਾਦਰ, ਕਮਰ-ਉ-ਦੀਨ ਖ਼ਾਨ ਬਹਾਦਰ ਅਤੇ ਜ਼ਕਰੀਆ ਖ਼ਾਨ ਬਹਾਦਰ।

ਇਹ ਸੀ ਜਲੂਸ, ਜੋ ਆ ਰਿਹਾ ਸੀ। ਜਿਸ ਨੂੰ ਲੋਕ ਤਮਾਸ਼ਾ ਸਮਝਦੇ ਸਨ ਤੇ ਸਵੇਰ ਤੋਂ ਜਿਸ ਦੀ ਉਡੀਕ ਵਿਚ ਖੜੇ ਸਨ। ਉਨ੍ਹਾ ਲੋਕਾਂ ਵਿਚ ਕਈ ਸਿਆਣੇ ਪੁਰਸ਼ ਅਤੇ ਮਿਰਜ਼ਾ ਮੁਹੰਮਦ ਹਰੀਸੀ ਜਹੇ ਇਤਿਹਾਸਕਾਰ ਵੀ ਸਨ। ਇਹ ਇਤਿਹਾਸਕਾਰ ਲੂਣ ਮੰਡੀ ਵਿਚ ਖਲੋਤਾ ਹੋਇਆ ਵੇਖ ਰਿਹਾ ਸੀ। ਉਸ ਨੇ ਲਿਖਿਆ ਹੈ ਕਿ ਸਿੰਘ ਖ਼ੁਸ਼ ਸਨ। ਉਹ ਆਪਣੇ ਗੁਰੂ ਜੀ ਦੀ ਬਾਣੀ ਪੜ੍ਹੀ ਜਾਂਦੇ ਸਨ। ਜੇ ਕੋਈ ਉਨ੍ਹਾਂ ਨੂੰ ਪੁੱਛਦਾ : "ਦੱਸੋ ਜੀ, ਹੁਣ ਤੁਸਾਂ ਦੀ ਬਹਾਦਰੀ ਕਿੱਥੇ ਗਈ ? ਕਿਵੇਂ ਫੜੇ ਗਏ ?"

ਇਹ ਸੁਆਲ ਸੁਣ ਕੇ ਭਾਈ ਬਾਜ ਸਿੰਘ ਜਹੇ ਨਿਰਭੈ ਯੋਧੇ ਉੱਤਰ ਦੇਂਦੇ : "ਹੋਇਆ ਉਹ, ਜੋ ਅਕਾਲ ਪੁਰਖ ਦੀ ਮਰਜ਼ੀ ਸੀ। ਭੁੱਖ ਨੇ ਸਾਨੂੰ ਨਿਰਬਲ ਕੀਤਾ, ਅਸੀਂ ਕਾਬੂ ਆ ਗਏ। ਸਾਨੂੰ ਬਲ ਤੇ ਤਾਕਤ ਨਾਲ ਕਿਸੇ ਨਹੀਂ ਫੜਿਆ। ਸਾਡੀ ਬਹਾਦਰੀ ਦੇਖਣੀ ਜੇ ਤਾਂ ਸਾਡੇ ਹੱਥ ਪੈਰ ਖੋਲ੍ਹ ਵੇਖੋ।"

ਕਿਸੇ ਹੋਰ ਨੇ ਆਖਿਆ, "ਵਿਚਾਰਿਓ ਮਜ਼ਲੂਮੋ, ਹੁਣ ਤੁਹਾਨੂੰ ਮਾਰ ਦਿੱਤਾ ਜਾਏਗਾ।" ਤਾਂ ਇਕ ਸਿੰਘ ਨੇ ਬੜੇ ਰੋਹ ਵਿਚ ਆ ਕੇ ਕਿਹਾ, "ਅਸੀਂ ਮੌਤ ਕੋਲੋਂ ਕਦੇ ਨਹੀਂ ਡਰੇ, ਮੌਤ ਸਾਥੋਂ ਡਰਦੀ ਹੈ।"

ਹੌਲੀ ਹੌਲੀ ਜਲੂਸ ਸਾਰੇ ਸ਼ਹਿਰ ਵਿਚੋਂ-ਦੀ ਹੁੰਦਾ ਹੋਇਆ ਲਾਲ ਕਿਲ੍ਹੇ ਅੱਗੇ ਪੁੱਜਾ। ਉਥੇ ਬਾਦਸ਼ਾਹ ਫ਼ਰਖ਼ਸੀਅਰ ਆਪਣੇ ਵਜ਼ੀਰਾਂ ਤੇ ਅਮੀਰਾਂ ਸਮੇਤ ਖਲੋਤਾ ਸੀ। ਕਿਲ੍ਹੇ ਦੇ ਵੱਡੇ ਦਰਵਾਜ਼ੇ ਦੀ ਡਿਓਢੀ ਦੇ ਝਰੋਖਿਆਂ ਵਿਚ ਬੇਗਮਾਂ ਬੈਠਦੀਆਂ ਸਨ। ਉਨ੍ਹਾਂ ਵਿਚ ਬਦਨਸੀਬ ਰਾਜਕੁਮਾਰੀ ਇੰਦਰਾ ਵੀ ਸੀ। ਉਹ ਤਮਾਸ਼ਾ ਨਹੀਂ ਸੀ ਦੇਖ ਰਹੀ, ਸਗੋਂ ਆਪਣੇ ਵਤਨ ਦੇ ਉਨ੍ਹਾਂ ਸੂਰਬੀਰਾਂ ਦੇ ਦਰਸ਼ਨ ਕਰਨ ਆਈ ਸੀ, ਜੋ ਜ਼ਾਲਮ ਮੁਗ਼ਲ ਰਾਜ ਨੂੰ ਖ਼ਤਮ ਕਰਨ ਵਾਸਤੇ ਜੀਵਨ ਦੀ ਬਾਜ਼ੀ ਲਾ ਬੈਠੇ ਸਨ। ਉਸ ਨੂੰ ਪਤਾ ਲੱਗ ਚੁੱਕਾ ਸੀ ਕਿ ਇਨ੍ਹਾਂ ਨੂੰ ਕਤਲ ਕੀਤਾ ਜਾਏਗਾ।

ਫ਼ਰਖ਼ਸੀਅਰ ਨੇ ਬੰਦਾ ਸਿੰਘ ਬਹਾਦਰ, ਬਾਜ ਸਿੰਘ, ਭਾਈ ਫ਼ਤਿਹ ਸਿੰਘ ਅਤੇ ਕੁਝ ਹੋਰ ਚੋਣਵੇਂ ਸਿੰਘਾਂ ਲਈ ਹੁਕਮ ਦਿੱਤੇ ਕਿ ਉਹ ਇਨ੍ਹਾਂ ਨੂੰ ਕਿਲ੍ਹੇ ਦੇ ਬੁਰਜਾਂ ਵਿਚ ਬੰਦ ਕਰ ਦੇਵੇ। ਬੰਦਾ ਸਿੰਘ ਦੀ ਸੁਪਤਨੀ ਅਤੇ ਉਸ ਦੇ ਪੁੱਤਰ ਅਜੈ ਸਿੰਘ ਨੂੰ ਸ਼ਾਹੀ ਹਰਮਾਂ ਵਿਚ ਭੇਜ ਦਿੱਤਾ ਤੇ ਬਾਕੀ ਦੇ ੬੯੪ ਸਿੰਘਾਂ ਨੂੰ ਸਰਬਰਾਹ ਖ਼ਾਨ ਕੋਤਵਾਲ ਦੇ ਹਵਾਲੇ ਕੀਤਾ ਤਾਕਿ ਉਹ ਇਨ੍ਹਾਂ ਨੂੰ ਕਤਲ ਕਰ ਦੇਵੇ। ਪਰ ਕਤਲ ਇਕੋ ਦਿਨ ਨਾ ਕੀਤਾ ਜਾਏ, ਸਗੋਂ ਹਰ ਰੋਜ਼ ਮੇਲਾ ਲਾ ਕੇ ਸੌ ਸੌ ਸਿੰਘ ਨੂੰ ਕਤਲ ਕਰੇ। ਕਿਸੇ ਦੀ ਦਾਦ ਫ਼ਰਿਆਦ ਨਾ ਸੁਣੇ, ਪਰ ਜੋ ਇਸਲਾਮ ਨੂੰ ਕਬੂਲ ਕਰ ਲਏ, ਕਲਮਾਂ ਪੜ੍ਹਨ ਵਾਸਤੇ ਤਿਆਰ ਹੋ ਜਾਏ, ਉਸ ਨੂੰ ਛੱਡ ਦਿੱਤਾ ਜਾਏ।

ਇਉਂ ੨੯ ਫ਼ਰਵਰੀ ਦਾ ਤਮਾਸ਼ਾ ਸ਼ਾਹੀ ਕਿਲ੍ਹੇ ਦੇ ਬੂਹੇ ਅੱਗੇ ਖ਼ਤਮ ਹੋਇਆ। ਦਰਸ਼ਕਾਂ ਦੇ ਮਨਾਂ ਉਤੇ ਕਈ ਤਰ੍ਹਾਂ ਦਾ ਅਸਰ ਹੋਇਆ। ਕੋਈ ਹੱਸਦਾ ਮੁੜਿਆ ਤੇ ਕੋਈ ਅੱਥਰੂ ਕੇਰਦਾ।

## ੨੯
# ਦੋ ਰਾਜ-ਕੁਮਾਰੀਆਂ

ਦਿੱਲੀ ਦੇ ਲਾਲ ਕਿਲ੍ਹੇ ਨੂੰ ਫ਼ਰਖ਼ਸੀਅਰ ਸਮੇਂ ਕਿਲ੍ਹਾ-ਏ-ਮੁਬਾਰਕ ਸੱਦਿਆ ਜਾਂਦਾ ਸੀ। ਇਸ ਕਿਲ੍ਹੇ ਵਿਚ ਹੀ ਸ਼ਾਹੀ ਹਰਮ ਸਨ। ਇਨ੍ਹਾਂ ਹਰਮਾਂ ਦਾ ਇਕ ਕਮਰਾ ਹੈ, ਜੋ ਰੰਗਾ ਰੰਗ ਦੇ ਸ਼ਾਹੀ ਸਾਮਾਨ ਨਾਲ ਸਜਾਇਆ ਗਿਆ ਹੈ। ਇਸ ਵਿਚ ਦੋ ਦੁਖਿਆਰਨਾਂ ਬੈਠੀਆਂ, ਆਪੋ ਆਪਣੀਆਂ ਹੱਡ-ਬੀਤੀਆਂ ਸੁਣਾ ਰਹੀਆਂ ਹਨ।

"ਮੇਰੇ ਬਾਪ ਨੇ ਮੇਰੇ ਨਾਲ ਧ੍ਰੋਹ ਕੀਤਾ," ਰਾਜਕੁਮਾਰੀ ਇੰਦਰਾ ਨੇ ਆਪਣੀ ਜੀਵਨ-ਕਥਾ ਸਮਾਪਤ ਕਰਦਿਆਂ ਕਿਹਾ, "ਮੈਨੂੰ ਧਿੰਗੋ-ਜ਼ੋਰੀ ਇਸ ਤੁਰਕ ਬਾਦਸ਼ਾਹ ਨਾਲ ਵਿਆਹ ਦਿੱਤਾ, ਮੇਰੇ ਜੀਵਨ ਨੂੰ ਬਰਬਾਦ ਕਰ ਕੇ ਰੱਖ ਦਿੱਤਾ। ਜੰਮਦੀ ਦਾ ਗਲਾ ਘੁੱਟ ਕੇ ਮਾਰ ਦਿੰਦੇ ਤਾਂ ਚੰਗਾ ਹੁੰਦਾ।......ਇਹ ਥਾਂ ਮੈਨੂੰ ਨਰਕ ਭਾਸ ਰਹੀ ਹੈ, ਭੈਣ। ਸੱਚ ਜਾਣੀਂ, ਹੈ ਵੀ ਨਰਕ। ਇਨ੍ਹਾਂ ਉੱਚੀਆਂ ਕੰਧਾਂ ਦੇ ਉਹਲੇ ਤੇ ਰਾਤ ਦੇ ਹਨੇਰੇ ਵਿਚ ਹਿੰਦੀ ਦੇਵੀਆਂ ਦੀਆਂ ਜਿੰਦੜੀਆਂ ਨੂੰ ਧੱਕੇ ਨਾਲ ਬਰਬਾਦ ਕੀਤਾ ਜਾਂਦਾ ਹੈ। ਕੋਈ ਕਿਸੇ ਦੀ ਕੂਕ ਪੁਕਾਰ ਨਹੀਂ ਸੁਣਦਾ। ਸਭ ਵਹਿਸ਼ੀ, ਪੱਥਰ-ਦਿਲ ਤੇ ਬੁੱਚੜ ਹਨ। ਭਾਰਤ ਦੀਆਂ ਇਨ੍ਹਾਂ ਅਬਲਾਵਾਂ ਦੀ ਪੁਕਾਰ, ਪਤਾ ਨਹੀਂ ਭਗਵਾਨ ਵੀ ਕਿਉਂ ਨਹੀਂ ਸੁਣਦਾ।....ਇਹ ਕੋਈ ਜੀਵਨ ਦਾ ਹੱਜ ਹੈ ?"

"ਅਕਾਲ ਪੁਰਖ ਜ਼ਰੂਰ ਪੁਕਾਰ ਸੁਣੇਗਾ, ਭੈਣ," ਰਾਜਕੁਮਾਰੀ ਚੰਬਾ ਨੇ ਉੱਤਰ ਦਿੱਤਾ, "ਭਰੋਸਾ ਰੱਖ, ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਖ਼ਾਲਸਾ ਇਸ ਜ਼ੁਲਮੀ ਰਾਜ ਨੂੰ ਜ਼ਰੂਰ ਖ਼ਤਮ ਕਰੇਗਾ ਅਤੇ ਭਾਰਤ ਮਾਤਾ ਦੀਆਂ ਇਨ੍ਹਾਂ ਦੁਖਿਆਰਨਾਂ ਦੇ ਸਤ ਧਰਮ ਦੀ ਰਾਖੀ ਕਰੇਗਾ।"

"ਭੈਣ, ਮੈਂ ਸਿੱਖਾਂ ਦੀ ਸੂਰਬੀਰਤਾ ਤੇ ਬਹਾਦਰੀ ਦੀਆਂ ਕਈ ਵਾਰਤਾਂ ਸੁਣੀਆਂ ਹਨ, ਪਰ ਇਹ ਚੰਦ ਸਿਖ ਕੀ ਕਰ ਸਕਦੇ ਹਨ, ਜਦ ਕਿ ਸਾਰੇ ਮੁਲਕ ਵਿਚ ਜ਼ੁਲਮ ਦਾ ਝੱਖੜ ਝੁਲ ਰਿਹਾ ਹੋਵੇ ?"

"ਪਰ ਤੈਨੂੰ ਇਹ ਪਤਾ ਹੋਣਾ ਚਾਹੀਦਾ ਹੈ ਕਿ ਪਵਿੱਤਰਤਾ, ਨੇਕੀ ਤੇ ਸਚਾਈ ਹਜ਼ਾਰਾਂ ਗੁਨਾਹਾਂ, ਜ਼ੁਲਮਾਂ ਤੇ ਬਦੀਆਂ 'ਤੇ ਭਾਰੂ ਹੁੰਦੀ ਹੈ। ਕੀ ਹੋਇਆ

ਜੋ ਇਹ ਥੋੜੇ ਹਨ, ਇਕ ਦਿਨ ਆਵੇਗਾ ਜਦ ਕਿ ਇਹ ਇਨ੍ਹਾਂ ਜ਼ੁਲਮਾਂ ਨੂੰ ਦਬਾਅ ਸੁੱਟਣਗੇ ਅਤੇ ਇਸ ਜ਼ਾਲਮ ਰਾਜ ਦੀਆਂ ਜੜ੍ਹਾਂ ਪੁਟ ਕੇ ਰੱਖ ਦੇਣਗੇ।"

ਰਾਜਕੁਮਾਰੀ ਇੰਦਰਾ—"ਮੈਂ ਮੰਨਦੀ ਹਾਂ ਕਿ ਸਿਖ ਇਸ ਜ਼ੁਲਮੀ ਰਾਜ ਨੂੰ ਮੇਟਣ ਦੀ ਤਾਂਘ ਰੱਖਦੇ ਹਨ। ਪਰ ਇਹ ਤਾਂਘ ਬੜੀ ਮਹਿੰਗੀ ਪੈ ਰਹੀ ਹੈ।"

ਚੰਬਾ—"ਉਹ ਕਿਵੇਂ ?"

ਇੰਦਰਾ—"ਕਲ੍ਹ ਦੇ ਜਲੂਸ ਦੀ ਦੁਖਦਾਈ ਝਾਕੀ ਵੇਖ ਕੇ ਮੇਰਾ ਕਾਲਜਾ ਪਾਟ ਪਾਟ ਕੇ ਬਾਹਰ ਪਿਆ ਆਉਂਦਾ ਹੈ। ਜੇ ਇਹ ਸਿਖ ਤੁਰਕਾਂ ਦੇ ਮੁਕਾਬਲੇ ਨਾ ਕਰਦੇ ਤਾਂ ਭੈਣ, ਅੱਜ ਇਹ ਭਿਅੰਕਰ ਸਮਾਂ ਨਾ ਦੇਖਣਾ ਪੈਂਦਾ। ਹੁਣ ਪਤਾ ਨਹੀਂ, ਇਨ੍ਹਾਂ ਸੈਂਕੜੇ ਧਰਮੀਆਂ ਨਾਲ ਕੀ ਵਾਪਰੇਗੀ ! ਅੰਦਾਜ਼ਾ ਲਾਣਾ ਮੁਸ਼ਕਲ ਹੈ।"

ਚੰਬਾ—"ਮੇਰੀ ਦਰਦਣ ਭੈਣ ਜੀਉ, ਸਿਖ ਜੰਮੇ ਹੀ ਏਸੇ ਵਾਸਤੇ ਹਨ। ਉਹ ਮੁਸ਼ਕਲਾਂ ਦਾ ਮੁਕਾਬਲਾ ਖਿੜੇ ਮੱਥੇ ਕਰਦੇ ਹਨ।"

ਇੰਦਰਾ—"ਕੀ ਇਹ ਮੌਤ ਤੋਂ ਵੀ ਨਹੀਂ ਡਰਦੇ ?"

ਚੰਬਾ—"ਜਿਹੜੇ ਨਿਰਭਉ ਵਾਹਿਗੁਰੂ ਦੇ ਪੁਜਾਰੀ ਹੋਣ, ਉਨ੍ਹਾਂ ਦੇ ਸਾਰੇ ਡਰ ਮੁਕ ਜਾਂਦੇ ਹਨ, ਅਤੇ ਉਹ ਮੌਤ ਨੂੰ ਹੱਸ ਹੱਸ ਜੱਫੀਆ ਪਾਂਦੇ ਹਨ।"

ਇੰਦਰਾ—"ਠੀਕ ਹੋਵੇਗਾ, ਪਰ ਭੈਣ ਚੰਬਾ ਜੀਉ, ਮੈਨੂੰ ਬੜਾ ਤਰਸ ਪਿਆ ਆਂਦਾ ਹੈ, ਹੁਣ ਬਿਚਾਰੇ ਖ਼ਬਰੇ ਕਿਨ੍ਹਾਂ ਬਿਪਤਾ ਦੇ ਮੂੰਹ ਵਿਚ ਸੁੱਟੇ ਹੋਣਗੇ ! ਅਤੇ ਜੇਲ੍ਹਾਂ ਦੀਆਂ ਕਾਲ-ਕੋਠੜੀਆਂ ਵਿਚ ਕਿਵੇਂ ਸੰਗਲਾਂ ਵਿਚ ਕੱਸੇ ਹੋਏ ਤੜਪ ਰਹੇ ਹੋਣਗੇ ?"

ਚੰਬਾ—"ਉਹ ਤੜਪ ਨਹੀਂ ਰਹੇ ਹੋਣਗੇ, ਸਗੋਂ ਵਧੇਰੇ ਨਾਮ ਬਾਣੀ ਵਿਚ ਜੁੱਟੇ ਹੋਏ ਹੋਣਗੇ। ਸਿੱਖ ਬੇਗੁਨਾਹਾਂ ਦੀਆਂ ਬਿਪਤਾਂ ਕੱਟਣ ਵਾਸਤੇ ਤਲਵਾਰ ਫੜਦੇ ਹਨ, ਨਹੀਂ ਤਾਂ ਇਹ ਨਾਮ-ਰਸ ਵਿਚ ਜੁੜੇ ਹੋਏ ਸੰਤ ਹਨ। ਇਹ ਇਸ ਤਰ੍ਹਾਂ ਦੇ ਸੰਤ-ਸਿਪਾਹੀ ਹਨ, ਜੋ ਨਾਮ ਜਪਣ ਵਾਲੇ ਹੁੰਦੇ ਹਨ, ਦੁਖ ਜਾਂ ਬਿਪਤਾ ਸਮੇਂ ਉਨ੍ਹਾਂ ਦੀ ਸੁਰਤ ਵਧੇਰੇ ਜੁੜਦੀ ਤੇ ਪ੍ਰਭੂ-ਚਰਨਾਂ ਵਿਚ ਲੀਨ ਹੁੰਦੀ ਹੈ। ਉਹ ਡੋਲਦੇ-ਡਿਗਦੇ ਨਹੀਂ ਤੇ ਨਾ ਹੀ ਘਬਰਾਂਦੇ ਹਨ, ਸਗੋਂ ਉਹ ਵਧੇਰੇ ਸੁਚੇਤ ਹੋ ਕੇ ਨਾਮ-ਅਭਿਆਸ ਵਿਚ ਲਗਦੇ ਹਨ। ਸੋ ਤੈਨੂੰ ਸਿੰਘਾਂ ਲਈ ਤੌਖਲਾ ਕਰਨ ਦੀ ਲੋੜ ਨਹੀਂ।"

ਇੰਦਰਾ—"ਭੈਣ, ਹੁਣ ਮੈਨੂੰ ਸਮਝ ਆ ਗਈ ਹੈ। ਮੈਂ ਕਲ੍ਹ ਜਲੂਸ ਵਿਚ

ਸਿੱਖਾਂ ਦੇ ਚਿਹਰਿਆਂ ਵੱਲ ਵੇਖ ਕੇ ਹੈਰਾਨ ਹੁੰਦੀ ਸਾਂ ਕਿ ਇਹ ਇਨ੍ਹਾਂ ਕਸ਼ਟਾਂ ਤੇ ਜ਼ਾਲਮਾਂ ਦੇ ਹੱਥ ਆਏ ਹੋਏ ਵੀ ਕਿਉਂ ਪ੍ਰਸੰਨ ਹਨ।"

ਇੰਨੇ ਨੂੰ ਚਾਰ ਸਾਲ ਦਾ ਬੱਚਾ, ਜੋ ਇੰਦਰਾ ਦੀ ਝੋਲੀ ਵਿਚ ਸੁੱਤਾ ਪਿਆ ਸੀ, ਜਾਗ ਉੱਠਿਆ। ਰਾਜਕੁਮਾਰੀ ਇੰਦਰਾ ਨੂੰ ਉਹ ਬੱਚਾ ਬਹੁਤ ਪਿਆਰਾ ਲੱਗ ਰਿਹਾ ਸੀ; ਕਿਉਂਕਿ ਇਕ ਤਾਂ ਉਹ ਬੜਾ ਮਨਮੋਹਣਾ ਤੇ ਹੱਸ-ਮੁੱਖ ਸੀ, ਦੂਜੇ ਇਹ ਬੱਚਾ ਉਸ ਸੂਰਬੀਰ ਬੰਦਾ ਸਿੰਘ ਜੀ ਦਾ ਹੋਣਹਾਰ ਸਪੁੱਤਰ ਸੀ ਜੋ ਦੇਸ਼ ਅਤੇ ਧਰਮ ਦੀ ਰਖਿਆ ਲਈ ਆਪਣੀ ਅਹੂਤੀ ਦੇ ਰਿਹਾ ਸੀ, ਤੀਜੇ ਇੰਦਰਾ ਨੇ ਚਿਰਾਂ ਪਿੱਛੋਂ ਇਕ ਰਾਜਪੂਤ ਤੇ ਅਣਖੀਲੇ ਬੀਰ ਬਹਾਦਰ ਦਾ ਬੱਚਾ ਦੇਖਿਆ ਸੀ। ਉਹ ਮੁੜ ਮੁੜ ਕੇ ਇਸ ਬੱਚੇ ਨੂੰ ਪਿਆਰ ਕਰਦੀ ਤੇ ਵੇਖ ਵੇਖ ਖ਼ੁਸ਼ ਹੁੰਦੀ ਸੀ। ਬੱਚਾ ਰਾਜਕੁਮਾਰੀ ਇੰਦਰਾ ਨਾਲ ਲਾਡ ਮਲ੍ਹਾਰ ਕਰਦਾ, ਉਸੇ ਦੀ ਝੋਲੀ ਵਿਚ ਸੌਂ ਗਿਆ ਸੀ।

"ਅਜੈ ਸਿੰਘ ਜੀ, ਜਾਗੇ ਓ ਮੇਰੇ ਲਾਲ," ਰਾਜਕੁਮਾਰੀ ਚੰਬਾ ਨੇ ਕਿਹਾ।

"ਮਾਤਾ ਜੀ, ਤੁਸੀਂ ਕਿਥੇ ਗਏ ਸਾਓ, ਇੰਨੇ ਚਿਰ ਤਕ ?"

"ਲਾਲ ਜੀ, ਅੱਜ ਸਵੇਰੇ ਬੇਨਤੀਆਂ ਵਿਚ ਜੁੜੇ ਰਹਿਣ ਕਰਕੇ ਮੈਂ ਨਿਤਨੇਮ ਨਹੀਂ ਸਾਂ ਕਰ ਸਕੀ। ਮੈਂ ਉਹ ਪਰੇ ਨਾਲ-ਦੇ ਕਮਰੇ ਦੀ ਇਕਾਂਤ ਦੇ ਚੁੱਪ ਵਿਚ ਬੈਠੀ ਸਾਂ, ਜਿਥੇ ਮੈਂ ਬਾਣੀ ਦਾ ਪਾਠ ਕਰਦੀ ਰਹੀ ਆਂ।....ਕਿਉਂ, ਕੀ ਗੱਲ ਹੈ, ਉਦਾਸ ਹੋ ਗਏ ਸਾਓ ?"

ਇਸ ਵੇਲੇ ਰਾਜਕੁਮਾਰੀ ਇੰਦਰਾ ਬੱਚੇ ਦੇ ਗੁਲਾਬ ਵਰਗੇ ਖਿੜੇ ਮੁਖੜੇ ਵੱਲ ਤੱਕੀ ਜਾ ਰਹੀ ਸੀ ਅਤੇ ਆਪਣੀਆਂ ਪਤਲੀਆਂ ਪਤਲੀਆਂ ਉਂਗਲਾਂ ਬੱਚੇ ਦੇ ਰੇਸ਼ਮ ਵਰਗੇ ਕੇਸਾਂ ਵਿਚ ਫੇਰ ਰਹੀ ਸੀ।

"ਨਹੀਂ ਮਾਤਾ ਜੀ, ਮੈਂ ਤਾਂ ਖੇਡੇ ਲੱਗਾ ਰਿਹਾ ਸਾਂ। ਪਰ ਤੁਸੀਂ ਮੈਨੂੰ ਨਾਲ ਕਿਉਂ ਨਹੀਂ ਲੈ ਗਏ ? ਤੁਸੀਂ ਆਪ ਹੀ ਤਾਂ ਕਹਿੰਦੇ ਹੁੰਦੇ ਓ ਕਿ ਗੁਰੂ ਜੀ ਤੇ ਗੁਰੂ ਜੀ ਦੀ ਬਾਣੀ ਨਾਲ ਪਿਆਰ ਕਰਨਾ ਚਾਹੀਦਾ ਹੈ। ਮਾਤਾ ਜੀ ਮੈਨੂੰ ਉਹ ਸੁਰੀਲੀ ਅਵਾਜ਼ ਬੜੀ ਚੰਗੀ ਲੱਗਦੀ ਹੈ, ਨਾਲੇ ਤੁਸੀਂ ਉਸ ਵੇਲੇ ਬੜੇ ਖ਼ੁਸ਼ ਦਿਸਦੇ ਹੋ।"

"ਬੱਚਾ ਜੀ, ਤੁਸੀਂ ਆਪਣੀ ਮਾਸੀ ਜੀ ਨਾਲ ਪਰਚੇ ਹੋਏ ਸਾਓ, ਇਸ ਕਰਕੇ ਮੈਂ ਤੁਹਾਨੂੰ ਨਹੀਂ ਸੀ ਖੜਿਆ। ਨਾਲੇ ਅੱਜ ਮੇਰਾ ਮਨ ਵਧੇਰੇ ਇਕਾਂਤ ਵਿਚ ਜੁੜ ਬੈਠਣ ਨੂੰ ਲੋਚਦਾ ਸੀ।"

ਮਾਂ-ਪੁੱਤਰ ਦੀਆਂ ਗੱਲਾਂ ਵਿਚ ਰਾਜਕੁਮਾਰੀ ਇੰਦਰਾ ਬੋਲ ਉੱਠੀ, "ਤਾਂ ਤੇ ਭੈਣ ਜੀ, ਮੈਂ ਅੱਜ ਤੁਹਾਡੀ ਇਕਾਂਤ ਵਿਚ ਬੜਾ ਵਿਘਨ ਪਾਇਆ ਹੈ, ਅਤੇ ਕਈ ਤਰ੍ਹਾਂ ਦੀਆਂ ਗੱਲਾਂ ਕਰਕੇ ਤੁਹਾਡੀ ਬਿਰਤੀ ਉਚਾਟ ਕਰ ਰੱਖੀ ਹੈ।"

"ਨਹੀਂ ਜੀ, ਸਗੋਂ ਤੁਹਾਡੇ ਨਾਲ ਬਚਨ ਬਿਲਾਸ ਕਰ ਕੇ ਮੈਨੂੰ ਬੜਾ ਅਨੰਦ ਆ ਰਿਹਾ ਹੈ। ਅਕਾਲ ਪੁਰਖ ਨੇ ਬੜੀ ਮਿਹਰ ਕੀਤੀ ਹੈ ਕਿ ਜਰਵਾਣਿਆਂ ਦੀ ਬੰਦੀ ਵਿਚ ਵੀ ਤੇਰੇ ਵਰਗੀ ਕਿਰਪਾਲੂ ਭੈਣ ਮਿਲਾ ਦਿੱਤੀ ਹੈ ਅਤੇ ਕਈ ਤਰ੍ਹਾਂ ਦੀਆਂ ਬਿਪਤਾਂ ਤੋਂ ਬਚਾ ਦਿੱਤਾ।" ਰਾਜਕੁਮਾਰੀ ਚੰਬਾ ਨੇ ਉੱਤਰ ਦਿੱਤਾ।

"ਭੈਣ ਜੀ, ਮੈਂ ਤੁਹਾਡੇ ਵਾਸਤੇ ਕੀ ਕਰ ਸਕਦੀ ਹਾਂ, ਮੈਂ ਤਾਂ ਆਪ ਉਨ੍ਹਾਂ ਨਿਰਦਈ ਜ਼ਾਲਮਾਂ ਦੀ ਫਾਹੀ ਵਿਚ ਹਾਂ, ਜਿਨ੍ਹਾਂ ਦੇ ਦਿਲ ਵਿਚ ਤਰਸ, ਦੁਖੀਆਂ ਲਈ ਦਰਦ ਜਾਂ ਇਨਸਾਫ਼ ਦੀ ਅੰਸ਼ ਤਕ ਨਹੀਂ।.....ਹਾਏ, ਜੇ ਮੇਰਾ ਦਾਅ ਚੱਲੇ ਤਾਂ ਆਪਣੇ ਖੰਜਰ ਨਾਲ ਇਨ੍ਹਾਂ ਦੁਸ਼ਟਾਂ ਦੀਆਂ ਆਂਦਰਾਂ ਕੱਢ ਕੇ ਢੇਰੀ ਕਰ ਸੁੱਟਾਂ, ਅਤੇ ਇਨ੍ਹਾਂ ਦੇ ਲਹੂ ਨੂੰ ਡੀਕ ਲਾ ਕੇ ਪੀ ਜਾਵਾਂ। ਇਸ ਪਾਂਬਰ ਬਾਦਸ਼ਾਹ ਦੀ ਸ਼ਕਲ ਕਿੰਨੀ ਮਨਹੂਸ ਹੈ! ਖ਼ਿਆਲ ਆਉਣ 'ਤੇ ਮੈਂ ਕੰਬ ਉਠਦੀ ਹਾਂ। ਇਸ ਦੇ ਖ਼ੂਨ ਵਿਚ ਨਹਾ ਕੇ ਮੇਰੇ ਅੰਦਰ ਬਲ ਰਹੀ ਅੱਗ ਮੱਠੀ ਹੋਵੇਗੀ!..." ਰਾਜਕੁਮਾਰੀ ਜੋਸ਼ ਵਿਚ ਆ ਕੇ ਬੋਲ ਰਹੀ ਸੀ।

"ਭੈਣ, ਵਾਹਿਗੁਰੂ ਤੇਰਾ ਸਹਾਈ ਹੋਵੇ, ਤੇ ਤੂੰ ਆਪਣੀ ਮਨਸ਼ਾ ਪੂਰੀ ਕਰ ਸਕੇਂ," ਰਾਜਕੁਮਾਰੀ ਚੰਬਾ ਨੇ ਇੰਦਰਾ ਨੂੰ ਕਿਹਾ। ਤੇ ਫਿਰ ਬੱਚੇ ਨੂੰ ਪੁੱਛਣ ਲੱਗੀ, "ਪੁੱਤਰ ਜੀ, ਭੁੱਖ ਲੱਗੀ ਹੋਣੀ ਹੈ, ਕੁਝ ਮੰਗਵਾਵਾਂ?"

"ਨਹੀਂ ਮਾਤਾ ਜੀ, ਮਾਸੀ ਜੀ ਨੇ ਮੈਨੂੰ ਕਿੰਨੇ ਸਾਰੇ ਹੀ ਫਲ ਖੁਆ ਦਿੱਤੇ ਸਨ, ਤੇ ਹੁਣ ਮੇਰਾ ਦਿਲ ਕਿਸੇ ਚੀਜ਼ 'ਤੇ ਨਹੀਂ।"

"ਭੈਣ, ਮੈਂ ਤੁਹਾਥੋਂ ਇਕ ਸ਼ੰਕਾ ਨਵਿਰਤ ਕਰਨਾ ਚਾਹੁੰਦੀ ਹਾਂ, ਜੇ ਆਗਿਆ ਕਰੋ ਤਾਂ ਪੁੱਛਾਂ," ਰਾਜਕੁਮਾਰੀ ਇੰਦਰਾ ਨੇ ਕਿਹਾ।

"ਹੁਕਮ ਕਰੋ, ਜੋ ਮੈਥੋਂ ਗੁਰੂ ਕਹਾਏਗਾ, ਦੱਸਣ ਦਾ ਜਤਨ ਕਰਾਂਗੀ।"

"ਮੇਰੇ ਸਾਹਮਣੇ ਕਈ ਵੇਰ ਇਹ ਸੁਆਲ ਆਂਦਾ ਰਹਿੰਦਾ ਹੈ ਕਿ ਸਿਖ ਦੇਸ਼-ਧਰਮੀ ਤੇ ਬੀਰ ਬਹਾਦਰ ਤਾਂ ਹਨ, ਪਰ ਲੁੱਟਾਂ ਮਾਰਾਂ ਕਰਨੀਆਂ ਤੇ ਪਿੰਡ ਉਜਾੜਨੇ ਇਨ੍ਹਾਂ ਲਈ ਕਿਵੇਂ ਠੀਕ ਹਨ? ਕੀ ਤੁਸੀਂ ਮੇਰੇ ਮਨ ਦਾ ਭਰਮ ਨਵਿਰਤ ਕਰੋਗੇ?"

"ਭੈਣ ਇੰਦਰਾ ਜੀਓ, ਮੈਂ ਤੁਹਾਨੂੰ ਪਹਿਲਾਂ ਵੀ ਦੱਸ ਆਈ ਹਾਂ ਕਿ ਇਹ

ਸੰਤ-ਸਿਪਾਹੀ ਹਨ। ਇਹ ਫ਼ਕੀਰ ਹਨ, ਜੋ ਭਾਰਤ-ਵਰਸ਼ ਦੀਆਂ ਬਿਪਤਾਂ ਕੱਟਣ ਆਏ ਹਨ। ਇਨ੍ਹਾਂ ਦਾ ਕਿਸੇ ਨਾਲ ਵੈਰ ਨਹੀਂ। ਜੇ ਵੈਰ ਹੈ ਤਾਂ ਪਾਪ ਤੇ ਜ਼ੁਲਮ ਨੂੰ ਸੋਧਣ ਲਈ। ਇਹ ਸੋਧਦੇ ਤੇ ਲੁੱਟਦੇ ਹਨ ਨਿਰਦਈ ਹਾਕਮਾਂ ਨੂੰ, ਚੋਰਾਂ ਤੇ ਡਾਕੂਆਂ ਨੂੰ। ਉਨ੍ਹਾਂ ਦੇ ਘਰਾਂ ਤੇ ਪਿੰਡਾਂ ਨੂੰ ਫ਼ਨਾਹ ਕਰਦੇ ਹਨ ਅਤੇ ਆਮ ਲੋਕਾਂ ਨੂੰ ਦੁਖ ਨਹੀਂ ਦਿੰਦੇ। ਜਾਂ ਫਿਰ ਸਰਕਾਰੀ ਖ਼ਜ਼ਾਨੇ ਭੰਨਦੇ ਹਨ।"

"ਚੰਬਾ ਭੈਣ ਜੀਓ, ਤੁਸਾਂ ਜੋ ਕੁਝ ਦਸਿਆ ਹੈ, ਇਸ ਨਾਲ ਮੇਰਾ ਸ਼ੰਕਾ ਕਾਫ਼ੀ ਮਿਟ ਗਿਆ ਹੈ, ਪਰ ਧਰਮੀ ਪੁਰਸ਼ਾਂ ਲਈ ਚੋਰਾਂ, ਡਾਕੂਆਂ, ਜਾਬਰ ਹਾਕਮਾਂ ਤੇ ਸਰਕਾਰੀ ਖ਼ਜ਼ਾਨੇ ਨੂੰ ਲੁਟਣਾ ਜਾਇਜ਼ ਹੈ ? 'ਧਰਮ' ਤੇ 'ਲੁੱਟ' ਦੋ ਉਲਟ ਗੱਲਾਂ ਹਨ।"

ਅਜੈ ਸਿੰਘ ਦੇ ਸਿਰ ਨੂੰ ਪਲੋਸਦਿਆਂ ਹੋਇਆਂ ਰਾਜਕੁਮਾਰੀ ਚੰਬਾ ਨੇ ਉੱਤਰ ਦਿੱਤਾ, "ਸੱਚ-ਮੁੱਚ ਧਰਮ ਤੇ ਲੁੱਟ ਦੋ ਵਿਰੋਧੀ ਸ਼ਬਦ ਹਨ। ਪਰ ਇਹ ਧਨ ਜੋ ਜਰਵਾਣਿਆਂ ਨੇ ਬਦੀਆਂ, ਨਿਜ-ਸੁਖਾਂ ਤੇ ਗ਼ਰੀਬਾਂ ਨੂੰ ਤੰਗ ਕਰਨ ਵਿਚ ਉਜਾੜਨਾ ਹੁੰਦਾ ਹੈ, ਸਿਖ ਉਸ ਧਨ ਨੂੰ ਉਨ੍ਹਾਂ ਤੋਂ ਖੋਹ ਕੇ ਗ਼ਰੀਬ ਤੇ ਮਜ਼ਲੂਮ ਸਿੱਖਾਂ ਦੀ ਸਹਾਇਤਾ ਲਈ ਵਰਤ ਕੇ ਸਫਲਾ ਕਰਦੇ ਹਨ ਤੇ ਜਾਂ ਫਿਰ ਉਸ ਧਨ ਨਾਲ ਜੰਗੀ ਸਾਮਾਨ ਬਣਾ ਕੇ ਬੁਰਿਆਂ ਨੂੰ ਬੁਰਿਆਈਆਂ ਤੋਂ ਹੋੜਦੇ ਹਨ। ਜੋ ਇਸ ਤਰ੍ਹਾਂ ਭੁੱਲੇ ਹੋਏ ਪਾਮਰਾਂ ਨੂੰ ਸੋਧਣ ਤੇ ਸਬਕ ਦੇ ਕੇ ਸੁਮੱਤੇ ਲਾਉਣ ਲਈ ਅਤੇ ਲੋੜਵੰਦਾਂ ਨੂੰ ਪਾਲਣ ਲਈ ਇਹ ਸਭ ਕੁਝ ਜਾਇਜ਼ ਹੈ।"

ਇਸ ਉੱਤਰ ਨਾਲ ਰਾਜਕੁਮਾਰੀ ਇੰਦਰਾ ਦੀਆਂ ਅੱਖਾਂ ਖੁਲ੍ਹ ਗਈਆਂ ਅਤੇ ਕਿਹਾ, "ਭੈਣ ਜੀ, ਤੁਸੀਂ ਤਾਂ ਸਿੰਘਾਂ ਦੀ ਸੰਗਤ ਵਿਚ ਰਹਿ ਕੇ ਬੜੀਆਂ ਗਿਆਨ ਦੀਆਂ ਗੱਲਾਂ ਸਿਖ ਗਏ ਹੋ। ਧੰਨ ਹੋ ਤੁਸੀਂ, ਜੋ ਇੰਨੀ ਸੂਝ ਰੱਖਦੇ ਹੋ। ਬੜੀ ਕਿਰਪਾ ਕੀਤੀ ਜੇ।" ਫਿਰ ਬੱਚੇ ਨੂੰ ਪਿਆਰ ਦੇ ਕੇ ਕਹਿਣ ਲੱਗੀ, "ਤੁਹਾਡੇ ਮਾਤਾ ਜੀ ਤਾਂ ਬੜੇ ਸਿਆਣੇ ਤੇ ਚੰਗੇ ਹਨ, ਹੁਣ ਤੁਸੀਂ ਵੀ ਕੁਝ ਸੁਣਾਓ।"

"ਮਾਸੀ ਜੀ, ਮੈਂ ਅਜੇ ਨਿੱਕਾ ਹਾਂ, ਮੈਨੂੰ ਕੁਝ ਨਹੀਂ ਆਂਦਾ। ਮੇਰੇ ਮਾਤਾ ਜੀ ਹੀ ਸੁਣਾਨਗੇ।" ਫਿਰ ਮਾਂ ਦਾ ਹੱਥ ਫੜ ਕੇ, "ਮਾਤਾ ਜੀ, ਮੇਰੀ ਓ ਲੋਰੀ ਸੁਣਾਓ ਨਾ, ਜਿਹੜੀ ਤੁਸੀਂ ਸੁਣਾਂਦੇ ਹੁੰਦੇ ਓ!" ਬੱਚੇ ਦਾ ਤਰਲਾ ਸੀ।

"ਚੰਗਾ ਲਾਲ ਜੀ।" ਰਾਜਕੁਮਾਰੀ ਚੰਬਾ ਨੇ ਕਿਹਾ ਤੇ ਫਿਰ ਬੜੀ ਮਿੱਠੀ ਤੇ ਮੱਧਮ ਜਿਹੀ ਲੈ ਵਿਚ ਇਹ ਤੁਕਾਂ ਗਾਇਨ ਕਰਨ ਲੱਗ ਪਈ :

**ਪੂਤਾ ਮਾਤਾ ਕੀ ਆਸੀਸ ॥੧॥**
**ਨਿਮਖ ਨ ਬਿਸਰਉ ਤੁਮ੍ ਕਉ ਹਰਿ ਹਰਿ ਸਦਾ ਭਜਹੁ ਜਗਦੀਸ ॥੧॥ਰਹਾਉ॥**
**ਸਤਿਗੁਰੁ ਤੁਮ੍ ਕਉ ਹੋਇ ਦਇਆਲਾ ਸੰਤ ਸੰਗਿ ਤੇਰੀ ਪ੍ਰੀਤਿ ॥...**

*(ਪੰਨਾ ੪੯੬)*

ਇਕ ਡਾਢੀ ਸੁਰੀਲੀ ਤੇ ਮਸਤੀ ਭਰੀ ਗੂੰਜ ਸਾਰੇ ਕਮਰੇ ਵਿਚ ਤਾਰੀ ਹੋ ਗਈ, ਅਤੇ ਤਿੰਨੇ ਜੀਅ ਉਸ ਦਾ ਰਸ ਮਾਣਨ ਵਿਚ ਗੁੰਮ ਹੋ ਗਏ। ਪਤਾ ਨਹੀਂ ਕਿੰਨਾ ਚਿਰ ਇਹ ਅਨੰਦ ਤੇ ਰਸ-ਰੂਪ-ਭਿੱਜਾ ਗਾਇਨ ਜਾਰੀ ਰਿਹਾ।

## ੩੦

# ਸ਼ਹੀਦੀ ਹਫ਼ਤਾ

ਸੰਸਾਰ-ਇਤਿਹਾਸ ਵਿਚ ਮਾਰਨ ਤੇ ਮਰਨ ਵਾਲਿਆਂ ਦੀਆਂ ਲੱਖਾਂ ਕਥਾ-ਕਹਾਣੀਆਂ ਹਨ। ਨੀਰੋ ਤੇ ਹੈਰੋਦਸ ਵਰਗੇ ਲੱਖਾਂ ਜ਼ਾਲਮ ਅਤੇ ਪੱਥਰ-ਦਿਲ ਬਾਦਸ਼ਾਹ ਹੋਏ ਹਨ। ਸੁਕਰਾਤ, ਮਸੀਹ ਅਤੇ ਮਸੀਹ ਦੇ ਚੇਲਿਆਂ ਦੇ ਬਲੀਦਾਨਾਂ ਦੀ ਵੀ ਚਰਚਾ ਹੈ, ਪਰ ਭਾਰਤ ਦੇ ਇਤਿਹਾਸ ਵਿਚ ਜੋ ਚਰਚਾ ਮੁਗ਼ਲ ਬਾਦਸ਼ਾਹਾਂ ਦੇ ਜ਼ੁਲਮਾਂ ਅਤੇ ਸਿੰਘਾਂ ਦੀਆਂ ਸ਼ਹੀਦੀਆਂ ਦੀ ਹੈ, ਉਹ ਕਿਸੇ ਇਤਿਹਾਸ ਵਿਚ ਨਹੀਂ ਮਿਲਦੀ। ਏਥੇ ਕਾਤਲ ਵੀ ਨਿਰਾਲੇ ਅਤੇ ਕਤਲ ਹੋਣ ਵਾਲੇ ਵੀ ਨਿਰਾਲੇ ਹਨ। ਭਾਰਤ ਦੀ ਇਸ ਰੰਗ-ਭੂਮੀ ਉਤੇ ਅਚਰਜ ਹੀ ਤਮਾਸ਼ੇ ਕੀਤੇ ਗਏ ਹਨ।

੫ ਮਾਰਚ ੧੭੧੬ ਅਤੇ ਮੰਗਲਵਾਰ ਦਾ ਦਿਨ ਸੀ। ਦਿੱਲੀ ਸ਼ਹਿਰ ਵਿਚ ਵੱਸਣ ਵਾਲੇ ਬਾਲ ਤੋਂ ਬੁੱਢੇ ਤਕ ਹਰ ਇਕ ਦੀ ਜ਼ਬਾਨ 'ਤੇ ਇਹੋ ਸ਼ਬਦ ਸਨ : "ਚਬੂਤਰਾ ਕੋਤਵਾਲੀ ਦੇ ਸਾਹਮਣੇ ਖੁਲ੍ਹੇ ਮੈਦਾਨ ਵਿਚ ਅੱਜ ਸਿੰਘਾਂ ਨੂੰ ਕਤਲ ਕੀਤਾ ਜਾਏਗਾ, ਆਓ ਦੇਖਣ ਚਲੀਏ।" ੪ ਮਾਰਚ ਦੀ ਰਾਤ ਨੂੰ ਬਾਦਸ਼ਾਹ ਫ਼ਰਖ਼ਸੀਅਰ ਦੇ ਹੁਕਮ ਨਾਲ ਸਾਰੇ ਸ਼ਹਿਰ ਵਿਚ ਢੰਡੋਰਾ ਵੀ ਫੇਰਿਆ ਗਿਆ ਸੀ। ਲੋਕੀਂ ਸਵੇਰੇ ਸਵੇਰੇ ਹੀ ਕੰਮ ਧੰਦੇ ਮੁਕਾ ਕੇ ਸ਼ਹੀਦੀ ਮੈਦਾਨ ਵਿਚ ਇਕੱਠੇ ਹੋਣੇ ਸ਼ੁਰੂ ਹੋ ਗਏ, ਤਾਕਿ ਉਹ ਕਤਲ ਹੋਣ ਵਾਲਿਆਂ ਦਾ ਸਬਰ ਅਤੇ ਕਤਲ ਕਰਨ ਵਾਲਿਆਂ ਦੀ ਬੇਰਹਿਮੀ ਦਾ ਨਾਟਕ ਦੇਖ ਸਕਣ। ਯਾਰ੍ਹਾਂ ਕੁ ਵਜੇ ਨੂੰ

ਸਾਰਾ ਮੈਦਾਨ ਭਰ ਗਿਆ। ਫ਼ੌਜ ਤੇ ਪੁਲਿਸ ਦਾ ਪਹਿਰਾ ਸੀ। ਸਿਪਾਹੀ ਲੋਕਾਂ ਨੂੰ ਐਸੀ ਤਰਤੀਬ ਨਾਲ ਬਿਠਾ ਤੇ ਖੜੇ ਕਰ ਰਹੇ ਸਨ ਕਿ ਹਰ ਕੋਈ ਸਿੰਘਾਂ ਨੂੰ ਸ਼ਹੀਦ ਹੁੰਦਾ ਦੇਖ ਸਕੇ ਅਤੇ ਕੋਈ ਬੰਦਾ ਐਸਾ ਨਾ ਰਹੇ ਜਿਸ ਨੂੰ ਇਹ ਪਤਾ ਨਾ ਲੱਗ ਸਕੇ ਕਿ ਸਿਖ ਬਣਨ ਵਾਲਿਆਂ ਨੂੰ ਕਿਸ ਜ਼ਾਲਮਾਨਾ ਢੰਗ ਨਾਲ ਕਤਲ ਕੀਤਾ ਜਾਂਦਾ ਹੈ। ਸਾਰੇ ਇਥੋਂ ਸਬਕ ਲੈ ਕੇ ਜਾਣ ਅਤੇ ਫਿਰ ਕੋਈ ਸਿਖ ਬਣਨ ਦਾ ਹੀਆ ਨਾ ਕਰੇ।

ਮੈਦਾਨ ਦੇ ਵਿਚਕਾਰ ਖੁਲ੍ਹਾ ਪਿੜ ਛਡਿਆ ਹੋਇਆ ਸੀ। ਉਸ ਪਿੜ ਦੀ ਇਕ ਨੁਕਰੇ ਲੁਹਾਰ ਭੱਠੀ ਤਾਅ ਕੇ ਬੈਠੇ ਹੋਏ ਸਨ। ਉਹ ਵੇਹਲੇ ਨਹੀਂ ਸਨ, ਸਗੋਂ ਵਾਹੋ ਦਾਹੀ ਤਲਵਾਰਾਂ ਚੰਡ ਚੰਡ ਕੇ ਸਾਣ ਉਤੇ ਧਾਰਾਂ ਤੇਜ਼ ਕਰ ਰਹੇ ਸਨ। ਕੋਲ ਖਲੋਤੇ ਜੱਲਾਦ ਉਨ੍ਹਾਂ ਨੂੰ ਹਦਾਇਤਾਂ ਕਰ ਰਹੇ ਸਨ। ਹਰ ਕੋਈ ਆਪੋ ਆਪਣੇ ਕੰਮ ਵਿਚ ਰੁੱਝਾ ਹੋਇਆ ਸੀ। ਤਲਵਾਰਾਂ ਦੀ ਲਿਸ਼ਕ ਬਿਜਲੀ ਦੀ ਲਿਸ਼ਕ ਨੂੰ ਮਾਤ ਪਾ ਰਹੀ ਸੀ, ਜੋ ਕਮਜ਼ੋਰ ਦਿਲਾਂ ਨੂੰ ਕੰਬਾ ਰਹੀ ਸੀ, ਪਰ ਬੀਰ ਬਹਾਦਰ 'ਤੇ ਚੰਡੀ ਵਰਤਾ ਰਹੀ ਸੀ।

ਸ਼ਾਹੀ ਹੁਕਮ ਅਨੁਸਾਰ ਸਰਬਰਾਹ ਖ਼ਾਨ ਕੋਤਵਾਲ ਦੀ ਨਿਗਰਾਨੀ ਹੇਠ ਇਕ ਸੌ ਸਿੰਘਾਂ ਦਾ ਪਹਿਲਾ ਸ਼ਹੀਦੀ ਜੱਥਾ ਕਤਲਗਾਹ ਵਿਚ ਲਿਆਂਦਾ ਗਿਆ। ਉਨ੍ਹਾਂ ਦੇ ਪੈਰੀਂ ਤੇ ਹੱਥੀਂ ਲੋਹੇ ਦੇ ਸੰਗਲ ਸਨ ਅਤੇ ਲਿਬਾਸ ਉਹੋ ਸੀ, ਜਿਹੜਾ ਕਿ ਜਲੂਸ ਸਮੇਂ। ਉਨ੍ਹਾਂ ਦੀਆਂ ਕਤਾਰਾਂ ਵਿਚੋਂ ਇਕ ਮਿਲਵੀਂ ਅਵਾਜ਼ ਆ ਰਹੀ ਸੀ :

**ਗਗਨ ਦਮਾਮਾ ਬਾਜਿਓ ਪਰਿਓ ਨੀਸਾਨੈ ਘਾਉ ॥**
**ਖੇਤ ਜੁ ਮਾਂਡਿਓ ਸੂਰਮਾ ਅਬ ਜੂਝਨ ਕੋ ਦਾਉ ॥**
**ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ ॥** *(ਪੰਨਾ ੧੧੦੫)*

ਹਰ ਇਕ ਸਿੰਘ ਦੀਆਂ ਅੱਖਾਂ ਵਿਚ ਨੂਰਾਨੀ ਮਸਤੀ ਤੇ ਚਿਹਰੇ 'ਤੇ ਖੇੜਾ ਸੀ। ਕਤਲਗਾਹ ਵਿਚ ਪੁੱਜ ਕੇ ਉਨ੍ਹਾਂ ਦੇ ਚਿਹਰਿਆਂ 'ਤੇ ਰਤਾ ਭੀ ਭੈ ਨਾ ਆਇਆ, ਕਿਉਂਕਿ ਉਹ ਬੀਰਾਂ ਦੀ ਔਲਾਦ ਅਤੇ ਧਰਮ ਤੇ ਸੱਚਾਈ ਦੇ ਪੁਤਲੇ ਸਨ। ਬੜੀ ਨਿਰਭੈਤਾ ਨਾਲ ਮੌਤ ਨਾਲ ਘੋਲ ਕਰਨ ਲਈ ਉਹ ਵਧੇਰੇ ਤਕੜੇ ਤੇ ਤਿਆਰ-ਬਰ-ਤਿਆਰ ਹੋ ਗਏ।

ਸਿੰਘਾਂ ਦੇ ਇਸ ਪਹਿਲੇ ਸ਼ਹੀਦੀ ਜੱਥੇ ਵਿਚ ਬੁੱਢੇ ਤੇ ਅਧਖੜ ਉਮਰ ਦੇ ਸਿੰਘ ਸਨ। ਭਾਵੇਂ ਉਮਰ ਵਡੇਰੀ ਸੀ ਅਤੇ ਭੁੱਖ, ਥਕੇਵੇਂ ਤੇ ਬੰਦੀਖ਼ਾਨੇ ਦੇ

ਤਸੀਹਿਆਂ ਨਾਲ ਦੁਖਤ ਕੀਤੇ ਗਏ ਸਨ, ਫਿਰ ਵੀ ਉਨ੍ਹਾਂ ਦੇ ਚਿਹਰਿਆਂ 'ਤੇ ਲਾਲੀਆਂ ਭਖ ਰਹੀਆਂ ਸਨ, ਇਕ ਇਲਾਹੀ ਨੂਰ ਝਲਕਾਂ ਮਾਰਦਾ ਸੀ। ਜੱਲਾਦ ਤੇ ਉਸ ਦੀ ਚਮਕਦੀ ਤਲਵਾਰ ਨੂੰ ਦੇਖ ਕੇ ਉਨ੍ਹਾਂ ਦੀਆਂ ਅੱਖਾਂ ਵਿਚ ਮੌਤ-ਸਹਿਮ ਦੇ ਅੱਥਰੂ ਨਹੀਂ ਆਏ, ਸਗੋਂ ਉਹ ਅੱਖਾਂ ਕਿਸੇ ਅਸਚਰਜ ਰਸ ਵਿਚ ਮਖ਼ਮੂਰ ਰਹੀਆਂ। ਕਤਲਗਾਹ ਵਿਚ ਬੈਠਣ ਤੋਂ ਪਹਿਲਾਂ ਉਨ੍ਹਾਂ ਨੇ ਇਤਨੇ ਜ਼ੋਰ ਦਾ ਜੈਕਾਰਾ ਗਜਾਇਆ ਕਿ ਸਾਰਾ ਵਾਯੂ-ਮੰਡਲ ਗੂੰਜ ਉਠਿਆ, ਜਿਸ ਨਾਲ ਸਾਰਿਆਂ ਦੇ ਦਿਲਾਂ 'ਤੇ ਸਹਿਮ ਛਾ ਗਿਆ। ਮੂਰਖ ਤੇ ਤਅੱਸਬੀ ਲੋਕ ਤਾਂ ਸਿੰਘਾਂ ਦੀ ਇਸ ਹਰਕਤ ਨੂੰ ਦੇਖ ਕੇ ਹੱਸੇ, ਪਰ ਕਈ ਗੰਭੀਰ ਤੇ ਸਿਆਣੇ ਦਰਸ਼ਕ ਕਹਿ ਉਠੇ ਕਿ ਸੱਚ-ਮੁੱਚ ਹੀ ਸ੍ਰੀ ਗੁਰੂ ਗੋਬਿੰਦ ਸਿੰਘ ਸਿੱਖਾਂ ਨੂੰ ਅੰਮ੍ਰਿਤ ਛਕਾ ਕੇ ਅਮਰ ਕਰ ਗਿਆ ਹੈ। ਇਹ ਮੌਤ ਨੂੰ ਵੀ ਲਲਕਾਰੇ ਮਾਰਦੇ ਹਨ। ਇਨ੍ਹਾਂ ਦੇ ਅੰਦਰ ਸੱਚੀ ਬੀਰਤਾ ਉਛਾਲੇ ਮਾਰਦੀ ਹੈ। ਧੰਨ ਹਨ ਇਹ ਗੁਰੂ ਕੇ ਸਿਖ। ਇਨ੍ਹਾਂ ਦਾ ਇਸ਼ਕ ਨਿਰਾਲਾ ਹੀ ਹੈ।

ਸਾਰੇ ਸਿੰਘਾਂ ਨੂੰ ਇਕ ਕਤਾਰ ਵਿਚ ਬਿਠਾ ਦਿੱਤਾ ਗਿਆ। ਉਹ ਬੈਠਦੇ ਸਾਰ ਹੀ ਵਾਹਿਗੁਰੂ ਸਿਮਰਨ ਨਾਲ ਆਪਣੇ ਮਨਾਂ ਨੂੰ ਵਧੇਰੇ ਬਲਵਾਨ ਕਰਨ ਵਿਚ ਜੁੱਟ ਗਏ। ਇਧਰ ਮਨ ਤਕੜੇ ਹੋ ਰਹੇ ਸਨ ਤੇ ਉਧਰ ਤਲਵਾਰਾਂ ਦੀਆਂ ਧਾਰਾਂ ਤਿੱਖੀਆਂ ਕੀਤੀਆਂ ਜਾ ਰਹੀਆਂ ਸਨ। ਵੇਖਣ ਵਾਲੇ ਬੁੱਤ ਬਣੇ ਖਲੋਤੇ ਸਨ।

ਆਖ਼ਰ ਸਰਬਰਾਹ ਖ਼ਾਨ ਉਠਿਆ, ਦੋਵੇਂ ਜੱਲਾਦ ਨਾਲ ਲਏ ਅਤੇ ਸਿੰਘਾਂ ਦੀ ਕਤਾਰ ਦੇ ਸੱਜੇ ਹੱਥ ਜਾ ਖਲੋਤਾ। ਉਸ ਨੇ ਉੱਚੀ ਅਵਾਜ਼ ਵਿਚ ਕਿਹਾ, "ਹੁਣ ਇਕ ਇਕ ਸਿਖ ਨੂੰ ਕਤਲ ਕੀਤਾ ਜਾਏਗਾ, ਅਤੇ ਬਾਦਸ਼ਾਹ ਸਲਾਮਤ ਵਲੋਂ ਜੋ ਰਿਆਇਤ ਦਿੱਤੀ ਜਾ ਸਕਦੀ ਹੈ, ਉਹ ਵੀ ਨਾਲੋ ਨਾਲ ਦੱਸੀ ਜਾਏਗੀ, ਤਾਕਿ ਜੋ ਇਸ ਤਲਵਾਰ ਤੋਂ ਬਚਣਾ ਚਾਹੁੰਦੇ ਹਨ, ਉਹ ਸ਼ਰਤਾਂ ਮੰਨ ਕੇ ਰਿਹਾਅ ਹੋ ਸਕਣ।" ਇਹ ਕਹਿ ਕੇ ਉਸ ਨੇ ਕਤਾਰ ਦੇ ਸਿਰੇ ਵਾਲੇ ਇਕ ਸਿਖ ਨੂੰ ਆਪਣੇ ਨੇੜੇ ਕੀਤਾ। ਦੋਵੇਂ ਜੱਲਾਦ ਤਲਵਾਰਾਂ ਸੂਤੀ ਉਸ ਦੇ ਦੋਹਾਂ ਪਾਸਿਆਂ ਵੱਲ ਤਣ ਕੇ ਖਲੋ ਗਏ। ਕੋਤਵਾਲ ਸਰਬਰਾਹ ਖ਼ਾਨ ਨੇ ਕਿਹਾ :

"ਸਿੰਘਾ, ਮਰਨ ਨੂੰ ਤਿਆਰ ਏਂ ?"

"ਬਿਲਕੁਲ ਤਿਆਰ, ਸਿੰਘ ਮੌਤ ਲਈ ਸਦਾ ਤਿਆਰ ਰਹਿੰਦੇ ਹਨ।"

"ਪਰ ਤੂੰ ਆਪਣੀ ਮੌਤ ਆਪ ਕਿਉਂ ਸਹੇੜਦਾ ਏਂ ? ਤੈਨੂੰ ਇਕ ਸ਼ਰਤ 'ਤੇ ਛਡਿਆ ਜਾ ਸਕਦਾ ਹੈ।"

"ਉਹ ਕਿਹੜੀ ?"

"ਆਪਣਾ ਮਜ਼ਹਬ ਤਬਦੀਲ ਕਰ ਲੈ। ਮੁਸਲਮਾਨ ਬਣਨ ਨਾਲ ਤੈਨੂੰ ਨਵਾਬੀ ਦਿੱਤੀ ਜਾਏਗੀ। ਸੁਖ, ਐਸ਼ੋ-ਇਸ਼ਰਤ ਤੇ ਖ਼ੂਬਸੂਰਤ ਬੀਵੀਆਂ ਮਿਲਣਗੀਆਂ। ਕਿਉਂ, ਮਨਜ਼ੂਰ ਕਰਦੈਂ ?"

"ਸਿਖ ਤੇਰੇ ਇਨ੍ਹਾਂ ਪਦਾਰਥਾਂ 'ਤੇ ਥੁਕਦਾ ਵੀ ਨਹੀਂ," ਸਿੰਘ ਨੇ ਕਿਹਾ, "ਮੈਂ ਕਲਗ਼ੀ ਵਾਲੇ ਗੁਰੂ ਦਾ ਸਿੰਘ ਹਾਂ।"

"ਮੈਨੂੰ ਤੇਰੀ ਸੋਹਣੀ ਸੂਰਤ 'ਤੇ ਤਰਸ ਪਿਆ ਆਉਂਦਾ ਹੈ। ਕਲਮਾ ਪੜ੍ਹ ਲੈ ਤੇ ਐਵੇਂ ਮੁਫ਼ਤ ਨਾ ਜਾਨ ਗੁਆ।"

"ਭਈ, ਤੂੰ ਆਪਣਾ ਕੰਮ ਕਰ। ਮੈਂ ਤੈਨੂੰ ਇਕ ਵਾਰ ਜੋ ਆਖ ਬੈਠਾ ਹਾਂ ਕਿ ਮੈਂ ਸਿਖ ਹਾਂ, ਤੇ ਸਿਖ ਹੀ ਰਹਾਂਗਾ। ਇਸ ਕਲਮੇ ਨੂੰ ਤੂੰ ਆਪਣੇ ਕੋਲ ਰੱਖ, ਮੈਨੂੰ ਨਹੀਂ ਲੋੜ।"

"ਐਨਾ ਔਖਾ ਕਿਉਂ ਬੋਲਦੈਂ ? ਮੈਂ ਤੇਰੇ ਫ਼ਾਇਦੇ ਲਈ ਪਿਆ ਕਹਿਨਾ ਹਾਂ ਤੇ ਇਧਰ ਸੁਖ ਅਰਾਮ ਵਲ ਤੱਕ। ਫਿਰ ਸੋਚ ਲੈ।"

"ਤੂੰ ਜੋ ਕਰਨੈਂ ਕਰ। ਵਕਤ ਨਾ ਗੁਆ। ਮੈਂ ਸੋਚਿਆ ਹੋਇਆ।"

"ਕਿੰਨਾ ਅੜਬ ਤੇ ਹੱਠੀ ਹੈਂ ਤੂੰ। ਕਾਫ਼ਰਾ, ਤੂੰ ਸਿਖ ਰਹਿ ਕੇ ਕੀ ਲੈਣਾ, ਮੌਤ ਜਾਂ ਮੁਸੀਬਤਾਂ ? ਇਹ ਸਿਖ ਵੀ ਕਿਤਨੇ ਬੇਵਕੂਫ਼ ਹਨ।"

"ਦੁਸ਼ਟਾ, ਵਾਧੂ ਬਕ ਬਕ ਨਾ ਕਰ, ਤੇ ਤਲਵਾਰ ਚਲਾ ਕੇ ਮੈਨੂੰ ਛੇਤੀ ਸ਼ਹੀਦੀ ਦਾ ਜਾਮ ਪਿਲਾ।"

ਸਿੰਘ ਦੇ ਇਸ ਜੁਆਬ ਨਾਲ ਕੋਤਵਾਲ ਦੇ ਸਤੀਂ ਕਪੜੀਂ ਅੱਗ ਲੱਗ ਗਈ, ਅਤੇ ਜੱਲਾਦ ਨੂੰ ਹੁਕਮ ਦਿੱਤਾ ਕਿ ਇਸ ਕਾਫ਼ਰ ਨੂੰ ਮੈਦਾਨ ਵਿਚ ਲਿਜਾ ਕੇ ਫ਼ੌਰਨ ਇਸ ਦਾ ਸਿਰ ਉਡਾ ਦੇ।

ਜੱਲਾਦ ਨੇ ਬੜੇ ਰੋਹ ਨਾਲ ਸਿੰਘ ਨੂੰ ਖਿੱਚ ਕੇ ਅੱਗੇ ਲਾ ਲਿਆ। ਸੂਰਜ ਆਪਣੇ ਜੋਬਨ ਵਿਚ ਲਿਸ਼ਕ ਰਿਹਾ ਸੀ। ਸਿੰਘ ਨੂੰ ਖੁਲ੍ਹੇ ਮੈਦਾਨ ਵਿਚ ਗੋਡਿਆਂ ਭਾਰ ਬੈਠਣ ਵਾਸਤੇ ਕਿਹਾ ਗਿਆ। ਪਰ ਸਿੰਘ ਨੇ ਆਖਿਆ, "ਮੈਂ ਚੌਕੜਾ ਮਾਰ ਕੇ ਬੈਠਦਾ ਹਾਂ ਅਤੇ ਧੌਣ ਅਕੜਾ ਕੇ ਰੱਖਾਂਗਾ। ਤੂੰ ਫਿਰ ਮੇਰਾ ਸਿਰ ਧੜ ਨਾਲੋਂ ਵਖ ਕਰ ਦੇਵੀਂ।"

ਸਿੰਘ ਦੀਆਂ ਕੜਾਕੇਦਾਰ ਗੱਲਾਂ ਸੁਣ ਕੇ ਅਤੇ ਇਸ ਨਿਡਰਤਾ ਨਾਲ ਮੌਤ ਲਈ ਤਿਆਰ ਵੇਖ ਕੇ ਲੋਕੀਂ ਉਂਗਲਾਂ ਟੁਕ ਰਹੇ ਸਨ ਕਿ ਇਹ ਸਿੰਘ ਵੀ

ਕਿਸ ਮਿੱਟੀ ਦੇ ਘੜੇ ਹੋਏ ਹਨ, ਮੌਤ ਤਾਂ ਇਨ੍ਹਾਂ ਦੇ ਭਾਣੇ ਕੋਈ ਖਿਡੌਣਾ ਹੈ।

ਸਿੰਘ ਚੌਕੜਾ ਮਾਰ ਕੇ ਬਹਿ ਗਿਆ। ਉਹ ਅੱਖਾਂ ਬੰਦ ਕਰ ਕੇ ਸਮਾਧੀ-ਅਸਥਿਤ ਹੋ ਗਿਆ। ਆਪਣੀ ਸੁਰਤਿ ਨੂੰ ਗੁਰ-ਚਰਨਾਂ ਨਾਲ ਜੋੜ ਲਿਆ। 'ਵਾਹਿਗੁਰੂ' 'ਵਾਹਿਗੁਰੂ' ਦੀ ਧੁਨ ਉਸ ਦੇ ਲੂੰ ਲੂੰ ਵਿਚੋਂ ਉਠਣ ਲੱਗ ਪਈ। ਉਹ ਅੰਤਰ-ਆਤਮੇ ਐਸਾ ਮਗਨ ਹੋਇਆ ਕਿ ਉਸ ਨੂੰ ਇਹ ਸੁਧ ਹੀ ਨਾ ਰਹੀ ਕਿ ਉਹ ਜਰਵਾਣਿਆਂ ਦੇ ਸਾਹਮਣੇ ਹੋਣ ਲਈ ਬੈਠਾ ਹੋਇਆ ਹੈ ਜਾਂ ਕਿਸੇ ਹੋਰ ਕੰਮ ਲਈ।

ਜੱਲਾਦ ਨੇ ਦੋਹਾਂ ਹੱਥਾਂ ਨਾਲ ਤਲਵਾਰ ਨੂੰ ਫੜਿਆ ਤੇ ਪੱਬਾਂ ਭਾਰ ਹੋ, ਪੂਰੇ ਤਾਣ ਨਾਲ ਵਾਰ ਕੀਤਾ। ਇਕੋ ਹੀ ਵਾਰ ਨਾਲ ਸੀਸ ਧੜ ਨਾਲੋਂ ਵਖ ਹੋ ਗਿਆ। 'ਵਾਹਿਗੁਰੂ' ਦੀ ਧੁਨ ਉੱਚੀ ਗੂੰਜ ਵਿਚ ਸੀਸ ਅਤੇ ਧੜ ਵਿਚੋਂ ਉੱਠੀ ਤੇ ਸਾਰੇ ਵਾਯੂ-ਮੰਡਲ ਵਿਚ ਅਲੋਪ ਹੋ ਗਈ।

ਤੜਪ ਰਹੇ ਸੀਸ ਅਤੇ ਧੜ ਨੂੰ ਵੇਖ ਕੇ ਲੋਕਾਂ ਉਤੇ ਮੌਤ ਦਾ ਸਹਿਮ ਛਾ ਗਿਆ। ਸਾਰੇ ਭੈ-ਭੀਤ ਹੋ ਗਏ। ਸਭ ਪਾਸੇ ਕਬਰਿਸਤਾਨ ਵਰਗੀ ਚੁੱਪ ਵਰਤ ਗਈ। ਕਿਸੇ ਨੇ ਹੌਕਾ ਭਰਿਆ। ਕਿਸੇ ਦੀ ਅੱਥਰੂ ਕਿਰੀ ਅਤੇ ਕੋਈ ਐਸਾ ਠਠੰਬਰਿਆ ਕਿ ਅੱਖਾਂ ਤਾੜੇ ਲੱਗ ਗਈਆਂ ਤੇ ਆਪੇ ਵਿਚ ਗੁੰਮ ਹੋ ਗਿਆ। ਹਾਂ, ਇਕ ਪਾਸੇ ਕੁਝ ਉਹ ਪੱਥਰ-ਦਿਲ ਇਨਸਾਨ ਵੀ ਖਲੋਤੇ ਹੋਏ ਸਨ ਜੋ ਇਸ ਸਾਕੇ ਨੂੰ ਵੇਖ ਕੇ ਖਿੜ-ਖਿੜਾ ਕੇ ਹੱਸ ਰਹੇ ਸਨ। ਉਹ ਮਜ਼ਹਬੀ ਤਅੱਸਬ ਨਾਲ ਰੰਗੇ ਹੋਏ ਸਨ ਅਤੇ ਮਨੁੱਖਤਾ ਦੇ ਵਲਵਲੇ ਤੋਂ ਕੋਰੇ ਸਨ। ਉਹ ਕੀ ਜਾਣਨ ਜੀਵਨ-ਸਾਂਝ ਦੇ ਭੇਤਾਂ ਨੂੰ। ਉਨ੍ਹਾਂ ਦੇ ਭਾਣੇ ਤਾਂ ਕਾਫ਼ਰ ਕਤਲ ਹੋ ਰਹੇ ਸਨ, ਤੇ ਇਸਲਾਮ ਦਾ ਮਨੋਰਥ ਪੂਰਾ ਹੋ ਰਿਹਾ ਸੀ।

ਇਸੇ ਤਰ੍ਹਾਂ ਸਰਬਰਾਹ ਖ਼ਾਨ ਨੇ ਹਰ ਇਕ ਸਿੰਘ ਨੂੰ ਇਕ ਇਕ ਕਰ ਕੇ ਪੁੱਛਿਆ ਕਿ ਉਹ ਇਸਲਾਮ ਕਬੂਲਣ ਨੂੰ ਤਿਆਰ ਹੈ ਜਾਂ ਮਰਨ ਲਈ ? ਸਾਰੇ ਸਿੰਘਾਂ ਨੇ ਮਰਨਾ ਕਬੂਲ ਕੀਤਾ। ਕਿਸੇ ਦਾ ਨਿਸਚਾ ਨਾ ਡੋਲਿਆ, ਕਿਉਂਕਿ ਉਨ੍ਹਾਂ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਖੰਡੇ ਦਾ ਅੰਮ੍ਰਿਤ ਪਾਨ ਕੀਤਾ ਹੋਇਆ ਸੀ। ਸਾਰੇ ਸਿੰਘ ਇਸੇ ਤਰ੍ਹਾਂ ਪੂਰੇ ਸਿਦਕ ਅਤੇ ਚੜ੍ਹਦੀਆਂ ਕਲਾਂ ਵਿਚ ਰਹਿ ਕੇ ਸ਼ਹੀਦੀਆਂ ਪ੍ਰਾਪਤ ਕਰ ਗਏ। ਧੰਨ ਹਨ ਉਹ ਸਤਿਗੁਰੂ ਦੇ ਦੁਲਾਰੇ, ਜੋ ਇਸ ਤਰ੍ਹਾਂ ਧਰਮ ਅਤੇ ਕੌਮ ਉਤੋਂ ਆਪਣਾ ਆਪ ਕੁਰਬਾਨ ਕਰ ਗਏ।

ਸੌ ਸਿੰਘ ਸ਼ਹੀਦ ਹੋ ਗਿਆ। ਲੋਕੀਂ ਮਾਤਮੀ ਅਸਰ ਹੇਠ ਜ਼ੁਲਮੀ ਵਿਥਿਆ

ਕਰਦੇ ਤੇ ਸ਼ਹੀਦ-ਸੂਰਬੀਰਾਂ ਦੀਆਂ ਵਾਰਾਂ ਗਾਂਦੇ ਘਰਾਂ ਨੂੰ ਮੁੜ ਗਏ। ਸਿੰਘਾਂ ਦੇ ਸਿਰ ਤੇ ਧੜ ਇਕ ਪਾਸੇ ਖ਼ੂਨ ਦੀ ਛਪੜੀ ਵਿਚ ਘੱਟੇ ਵਿਚ ਲਿਬੜੇ ਪਏ ਸਨ। ਸੂਰਜ ਨੇ ਵੀ ਉਨ੍ਹਾਂ ਸਿਦਕੀਆਂ ਦਾ ਸਿਦਕ ਪਰਖਣ ਲਈ ਵੱਧ ਤੋਂ ਵੱਧ ਅੱਗ ਵਰਸਾਈ, ਪਰ ਛੇਕੜ ਉਹ ਵੀ ਹੋਰ ਜ਼ਾਲਮਾਂ ਵਾਂਗ ਅਲੋਪ ਹੋ ਗਿਆ। ਸੋਗ ਦਾ ਕਾਲਾ ਚੋਲਾ ਪਾਈ ਰਾਤ ਆ ਗਈ। ਉਸ ਦੇ ਹਨੇਰੇ ਵਿਚ ਸ਼ਹੀਦ ਸਿੰਘਾਂ ਨੂੰ ਗੱਡਿਆਂ ਉਤੇ ਲੱਦ ਲਿਆ ਗਿਆ। ਸਸਕਾਰ ਕਰਨ ਜਾਂ ਦਰਿਆ ਦੀ ਭੇਟ ਕਰਨ ਲਈ ਨਹੀਂ, ਸਗੋਂ ਬੁਰੀ ਤਰ੍ਹਾਂ ਨਸ਼ਟ ਕਰਨ ਲਈ ਉਨ੍ਹਾਂ ਨੂੰ ਲੈ ਤੁਰੇ। ਸ਼ਹਿਰ ਦੇ ਚੁਗਿਰਦੇ ਰੁੱਖਾਂ ਨਾਲ ਸਿਰ ਤੇ ਧੜ ਟੰਗ ਦਿੱਤੇ ਗਏ, ਤਾਕਿ ਕਾਂ, ਇੱਲਾਂ ਤੇ ਗਿਰਝਾਂ ਮਾਸ ਤੋੜ ਤੋੜ ਤੇ ਨੋਚ ਨੋਚ ਕੇ ਖਾਣ। ਇਸ ਤਰ੍ਹਾਂ ਲੋਕਾਂ ਦੇ ਦਿਲਾਂ ਉਤੇ ਪੈ ਰਹੇ ਡਰ ਤੇ ਸਹਿਮ ਨੂੰ ਵਧਾਇਆ ਗਿਆ, ਤਾਂ ਜੁ ਉਹ ਜ਼ੁਲਮੀ ਰਾਜ ਦੇ ਇਹ ਕਾਰੇ ਦੇਖ ਕੇ ਉਸ ਵਿਰੁੱਧ ਤਲਵਾਰ ਤੇ ਅਵਾਜ਼ ਉਠਾਉਣ ਦੀ ਜੁਰਅਤ ਨਾ ਕਰ ਸਕਣ।

ਇਹ ਖ਼ੂਨੀ ਤਮਾਸ਼ਾ ਅਜੇ ਖ਼ਤਮ ਨਹੀਂ ਹੋਇਆ, ਇਹ ਤਾਂ ਅਜੇ ਪਹਿਲੀ ਕਿਸ਼ਤ ਸੀ। ਹਰ ਰੋਜ਼ ਇਵੇਂ ਹੀ ਇਕੱਠ ਹੁੰਦਾ ਰਿਹਾ, ਸੌ ਸੌ ਸਿੰਘਾਂ ਦਾ ਸ਼ਹੀਦੀ ਜੱਥਾ ਕਤਲਗਾਹ ਵਿਚ ਲਿਆਂਦਾ ਜਾਂਦਾ ਰਿਹਾ, ਅਤੇ ਉਨ੍ਹਾਂ ਸੂਰਬੀਰਾਂ ਦੇ ਸਿਦਕ ਤੇ ਅਨੋਖੇ ਇਸ਼ਕ ਨੂੰ ਪਰਖ ਪਰਖ ਕੇ ਮੌਤ-ਰਾਣੀ ਨਾਲ ਪਰਣਾਅ ਦਿੱਤਾ ਜਾਂਦਾ ਰਿਹਾ। ਅਤੇ ਸੀਸ ਤੇ ਲੋਥਾਂ ਓਵੇਂ ਹੀ ਹਰ ਰੋਜ਼ ਕਾਵਾਂ ਕੁੱਤਿਆਂ ਦੇ ਹਵਾਲੇ ਕਰ ਦਿੱਤੀਆਂ ਜਾਂਦੀਆਂ ਰਹੀਆਂ। ਇਸ ਤਰ੍ਹਾਂ ਛੇ ਦਿਨਾਂ ਵਿਚ ਛੇ ਸੌ ਸਿੰਘ ਸ਼ਹੀਦੀਆਂ ਪਾ ਗਏ, ਪਰ ਇਨ੍ਹਾਂ ਵਿਚੋਂ ਕੋਈ ਇਕ ਵੀ ਐਸਾ ਨਾ ਲਭਿਆ ਜਾ ਸਕਿਆ, ਜਿਸ ਨੇ ਕਿ ਮੌਤ ਤੋਂ ਡਰ ਕੇ ਪਿਆਰੀ ਗੁਰਸਿਖੀ ਤੋਂ ਮੂੰਹ ਮੋੜਿਆ ਹੋਵੇ। ਸਭ ਨੇ ਹੱਸ ਹੱਸ ਕੇ ਜਾਨਾਂ ਨਿਛਾਵਰ ਕਰ ਦਿੱਤੀਆਂ।

ਸਤਵਾਂ ਦਿਨ ਆ ਗਿਆ। ਆਹ! ਉਹ ਦਿਨ, ਜਿਸ ਦਿਨ ਕਾਤਲ ਦੀਆਂ ਖ਼ੂਨੀ ਅੱਖਾਂ 'ਚੋਂ ਵੀ ਅੱਥਰੂ ਕਿਰ ਗਏ। ਪੱਥਰ-ਦਿਲ ਅਤੇ ਤਅੱਸਬੀ ਲੋਕ ਵੀ ਭੁੱਬਾਂ ਮਾਰ ਉਠੇ। ਹਰ ਇਕ ਦੀ ਜ਼ਬਾਨ 'ਤੇ ਇਹ ਸ਼ਬਦ ਸਨ: "ਧੰਨ ਹਨ ਇਹ ਸਿਖ ਅਤੇ ਧੰਨ ਹੈ ਇਨ੍ਹਾਂ ਦਾ ਆਪਣੇ ਗੁਰੂ ਲਈ ਇਸ਼ਕ। ਇਨ੍ਹਾਂ ਦੇ ਦ੍ਰਿੜ੍ਹ ਵਿਸ਼ਵਾਸ ਦਾ ਕੋਈ ਸਾਨੀ ਨਹੀਂ ਲਭਿਆ ਜਾ ਸਕਦਾ। ਦੁਨੀਆ ਦਾ ਕੋਈ ਲਾਲਚ ਇਨ੍ਹਾਂ ਨੂੰ ਆਪਣੇ ਨਿਸ਼ਾਨੇ ਤੋਂ ਨਹੀਂ ਡੇਗ ਸਕਦਾ। ਕੋਈ ਤਾਕਤ ਇਨ੍ਹਾਂ ਨੂੰ ਖ਼ਤਮ ਨਹੀਂ ਕਰ ਸਕਦੀ। ਸੱਚ-ਮੁੱਚ ਜਿਊਂਦੇ ਉਹ ਹਨ ਜੋ ਮਰਨਾ ਜਾਣਦੇ ਹਨ।"

ਸਤਵੇਂ ਦਿਨ ਦਾ ਇਕ ਸਾਕਾ ਕੁਝ ਮੁਸਲਮਾਨ ਲਿਖਾਰੀਆਂ ਨੇ ਵੀ ਇੰਜ ਬਿਆਨ ਕੀਤਾ ਹੈ ਕਿ ਉਨ੍ਹਾਂ ਸਿੰਘਾਂ ਵਿਚ ਇਕ ਮਸ-ਫੁਟ ਗਭਰੂ ਸ਼ਾਮਲ ਸੀ, ਜਿਸ ਦਾ ਹੁਣੇ ਹੁਣੇ ਹੀ ਵਿਆਹ ਹੋਇਆ ਸੀ। ਬਾਅਦ ਵਿਚ ਜੋ ਸਿੰਘ ਲਾਹੌਰ ਸੂਬੇ ਦੇ ਹੁਕਮ ਨਾਲ ਇਲਾਕੇ ਇਲਾਕੇ ਵਿਚੋਂ ਫੜੇ ਗਏ ਸਨ, ਉਨ੍ਹਾਂ ਵਿਚ ਇਕ ਇਹ ਨੌਜੁਆਨ ਗੁਰੂ ਕਾ ਲਾਲ ਵੀ ਫੜਿਆ ਆਇਆ ਸੀ। ਇਸ ਗਭਰੂ ਦੀ ਮਾਤਾ ਨੂੰ ਪਤਾ ਲੱਗਾ ਤਾਂ ਉਹ ਨੱਠੀ ਆਈ ਅਤੇ ਬੜੀਆਂ ਮੁਸ਼ਕਲਾਂ ਨਾਲ ਬਾਦਸ਼ਾਹ ਤੋਂ ਪਰਵਾਨਾ ਲੈ ਕੇ ਇਸ ਸ਼ਹੀਦੀ ਮੈਦਾਨ ਵਿਚ ਪੁੱਜੀ। ਬੇ-ਹਿਸਾਬ ਲੁਕਾਈ ਨੂੰ ਚੀਰਦੀ ਇਹ ਮਾਈ ਉਥੇ ਪੁੱਜੀ, ਜਿਥੇ ਸਿੰਘਾਂ ਨੂੰ ਸ਼ਹੀਦੀ ਬਾਟੇ ਪਿਲਾਏ ਜਾ ਰਹੇ ਸਨ। ਸਰਬਰਾਹ ਖ਼ਾਨ ਕਈ ਤਰ੍ਹਾਂ ਦੇ ਲਾਲਚ ਤੇ ਸਬਜ਼-ਬਾਗ ਵਿਖਾ ਕੇ ਉਨ੍ਹਾਂ ਨੂੰ ਮੁਸਲਮਾਨ ਹੋਣ ਲਈ ਪ੍ਰੇਰ ਰਿਹਾ ਸੀ, ਪਰ ਇਧਰ ਸਬਰ, ਸਿਦਕ, ਸੰਤੋਖ ਤੇ ਬਚਨ ਦੇ ਬਲੀ ਉਹ ਸੂਰਬੀਰ ਸਨ, ਜੋ ਗੁਰਸਿੱਖੀ ਦੀ ਸ਼ਮ੍ਹਾ ਤੋਂ ਪਰਵਾਨੇ ਵਾਂਗ ਭੁਜ ਭੁਜ ਕੇ ਲੋਕਾਂ ਨੂੰ ਦੰਗ ਕਰੀ ਜਾ ਰਹੇ ਸਨ। ਬੜਾ ਭਿਆਨਕ ਦ੍ਰਿਸ਼ ਸੀ, ਇਕ ਪਾਸੇ ਕਹਿਰਵਾਨ ਹਾਕਮ ਖਲੋਤਾ ਸੀ ਤੇ ਦੂਜੇ ਪਾਸੇ ਲਹੂ ਨਾਲ ਲਥ-ਪਥ ਹੋਇਆ ਜੱਲਾਦ ਅਤੇ ਤੀਜੇ ਪਾਸੇ ਇਕ ਲਹੂ ਦੀ ਛਪੜੀ ਲੱਗੀ ਪਈ ਸੀ, ਜਿਸ ਵਿਚ ਧਰਮੀ ਸਿੰਘਾਂ ਦੇ ਸੀਸ ਤੇ ਧੜ ਤੜਪ ਤੜਪ ਕੇ ਠੰਡੇ ਹੁੰਦੇ ਜਾ ਰਹੇ ਸਨ।

ਮਮਤਾ-ਕੁਠੀ ਮਾਂ ਨੇ ਵੇਖਿਆ ਕਿ ਉਸ ਦੀਆਂ ਅੱਖਾਂ ਦਾ ਤਾਰਾ ਬੇ-ਰਹਿਮ ਤੇ ਕਸਾਈ ਜੱਲਾਦ ਦੀ ਤਲਵਾਰ ਹੇਠ ਮਸਤ ਬੈਠਾ ਹੈ। ਮਾਂ ਦੀਆਂ ਡਾਡਾਂ ਨਿਕਲ ਗਈਆਂ, ਚੀਕ ਉਠੀ, ਅਤੇ ਪਰਵਾਨਾ ਹੱਥ ਵਿਚ ਹੀ ਫੜਿਆ ਰਹਿ ਗਿਆ ਤੇ ਕੋਤਵਾਲ ਦੇ ਪੈਰੀਂ ਢਹਿ ਪਈ। ਉਹ ਦੁਖਿਆਰਨ ਕੂਕ ਉਠੀ, "ਮੇਰੇ ਬੱਚੇ ਨੂੰ ਛੱਡ ਦਿਓ, ਮਾਂ ਸਦਕੇ, ਮੇਰੇ ਲਾਲ 'ਤੇ ਤਰਸ ਕਰੋ।"

"ਮਾਈ, ਤੂੰ ਕੌਣ ਹੈਂ, ਤੇ ਇਥੇ ਕਿਉਂ ਆਈ ਹੈਂ ?"

"ਜਨਾਬ, ਇਸ ਮੇਰੇ ਪੁੱਤਰ ਨੂੰ ਛੱਡ ਦਿਓ, ਇਹ ਬੇ-ਗੁਨਾਹ ਫੜਿਆ ਗਿਆ ਹੈ।" ਤੇ ਫਿਰ ਪਰਵਾਨਾ ਹੱਥ ਵਿਚ ਦੇ ਕੇ ਕਹਿਣ ਲੱਗੀ, "ਮੈਂ ਵਿਧਵਾ ਦਾ ਇਹ ਇਕੋ ਇਕ ਪੁੱਤਰ ਹੈ। ਇਹੋ ਮੇਰੀ ਓਟ ਤੇ ਸਹਾਰਾ ਹੈ। ਹਜ਼ੂਰ, ਅੱਲਾ ਵਾਸਤੇ ਰਹਿਮ ਕਰੋ। ਇਹ ਬੱਚਾ ਭੁਲੇਖੇ ਵਿਚ ਫੜਿਆ ਗਿਆ ਹੈ, ਇਹ ਸਿਖ ਨਹੀਂ, ਇਸ ਨੂੰ ਛੱਡ ਕੇ ਮੈਂ ਗ਼ਰੀਬਣੀ ਦੀਆਂ ਅਸੀਸਾਂ ਲਓ।"

ਮਾਈ ਦਬਾ-ਸੱਟ ਬੋਲੀ ਜਾ ਰਹੀ ਸੀ ਤੇ ਸਰਬਰਾਹ ਖ਼ਾਨ ਕੋਤਵਾਲ ਬਾਦਸ਼ਾਹ ਦਾ ਲਿਖਿਆ ਪਰਵਾਨਾ ਵੇਖ ਕੇ ਦੋ ਮਿੰਟ ਲਈ ਰੁਕ ਗਿਆ।

ਕੋਤਵਾਲ—"ਮਾਈ ਤੂੰ ਆਲਮ-ਪਨਾਹ ਫ਼ਰਖ਼ਸੀਅਰ ਤਕ ਕਿਵੇਂ ਪਹੁੰਚੀ ਤੇ ਉਨ੍ਹਾਂ ਤੋਂ ਇਹ ਰਿਹਾਈ ਕਿਵੇਂ ਲਿਖਵਾ ਲਿਆਈ ?"

ਮਾਈ—"ਜਨਾਬ, ਮੈਂ ਦੀਵਾਨ ਰਤਨ ਪਾਸ ਜਾ ਕੇ ਰੋਈ ਪਿੱਟੀ ਹਾਂ, ਅਤੇ ਉਸ ਦੀ ਸਫ਼ਾਰਸ਼ ਨਾਲ ਬਾਦਸ਼ਾਹ ਸਲਾਮਤ ਨੇ ਇਹ ਮਿਹਰਬਾਨੀ ਕੀਤੀ ਹੈ। ਹੁਣ ਤੁਸੀਂ ਰਹਿਮ ਕਰੋ ਤੇ ਇਸ ਬੱਚੇ ਦੀ ਬੰਦ-ਖ਼ਲਾਸ ਕਰੋ।"

ਸਰਬਰਾਹ ਖ਼ਾਨ ਨੇ ਮਾਈ ਦੇ ਇਹ ਤਰਲੇ ਸੁਣ ਕੇ ਆਪਣੇ ਸਾਹਮਣੇ ਬੈਠੇ ਨੌਜੁਆਨ ਵੱਲ ਨਜ਼ਰ ਭਰ ਕੇ ਤੱਕਿਆ ਤੇ ਫਿਰ ਪੁਛਿਆ :

"ਕਿਉਂ ਜੁਆਨਾ, ਇਹ ਤੇਰੀ ਮਾਂ ਹੈ ? ਇਹ ਤੇਰੀ ਰਿਹਾਈ ਦਾ ਪਰਵਾਨਾ ਲੈ ਕੇ ਆਈ ਹੈ।"

"ਇਹ ਕਿਵੇਂ ਹੋ ਸਕਦਾ ਹੈ !"

"ਤੇਰੀ ਮਾਂ ਕਹਿੰਦੀ ਹੈ ਕਿ ਤੂੰ ਸਿਖ ਨਹੀਂ।"

"ਮੇਰੀ ਮਾਂ ਝੂਠ ਕਹਿੰਦੀ ਹੈ। ਮੈਂ ਗੁਰੂ ਗੋਬਿੰਦ ਸਿੰਘ ਜੀ ਦਾ ਸਿਖ ਹਾਂ। ਇਸ ਦੀ ਕੋਈ ਗੱਲ ਨਾ ਸੁਣੋ ਅਤੇ ਛੇਤੀ ਮੈਨੂੰ ਆਪਣੇ ਸਾਥੀਆਂ ਨਾਲ ਰਲਾਓ, ਤਾਕਿ ਮੈਂ ਪਿੱਛੇ ਨਾ ਰਹਿ ਜਾਵਾਂ।"

ਗਭਰੂ ਦਾ ਇਹ ਉੱਤਰ ਸੁਣ ਕੇ ਮਾਈ ਕੰਬ ਉਠੀ। ਉਸ ਨੇ ਅੱਗੇ ਵਧ ਕੇ ਪੁੱਤਰ ਨੂੰ ਜੱਫੀ ਪਾ ਲਈ ਤੇ ਪਾਗਲਾਂ ਵਾਂਗ ਬੋਲੀ, "ਵੇ ਪੁੱਤਰ, ਆਖ ਦੇ, ਮੈਂ ਸਿਖ ਨਹੀਂ। ਆਪਣੀ ਜਾਨ ਬਚਾ, ਤੇ ਮੈਂ ਬੁੱਢੜੀ ਦੀਆਂ ਆਂਦਰਾਂ ਨਾ ਕਲਪਾ। ਮੈਂ ਰੋ ਰੋ ਕੇ ਮਰ ਜਾਵਾਂਗੀ। ਵੇ ਬੱਚਾ ਆਖੇ ਲੱਗ।"

ਨੌਜੁਆਨ ਨੇ ਮਾਂ ਨੂੰ ਪਿੱਛੇ ਹਟਾਂਦਿਆਂ ਆਖਿਆ, "ਮਾਤਾ, ਸਬਰ ਕਰ, ਤੇ ਸ਼ੁਕਰ ਕਰ ਅਕਾਲ ਪੁਰਖ ਦਾ ਕਿ ਤੇਰਾ ਬੱਚਾ ਧਰਮ ਦੀ ਖ਼ਾਤਰ ਸ਼ਹੀਦ ਹੋਣ ਲੱਗਾ ਹੈ। ਮੈਨੂੰ ਆਪਣੇ ਸਤਿਗੁਰਾਂ ਤੋਂ ਬੇਮੁਖ ਨਾ ਕਰ। ਮੈਂ ਸਿਖ ਹਾਂ ਤੇ ਸਿਖ ਰਹਾਂਗਾ।"

ਕੋਤਵਾਲ ਨੇ ਤਰਲੇ ਤੇ ਹਾੜੇ ਕੱਢਦੀ ਬੁੱਢੜੀ ਨੂੰ ਪਿੱਛੇ ਧਕੇਲ ਦਿੱਤਾ ਅਤੇ ਜੱਲਾਦ ਨੂੰ ਹੁਕਮ ਦਿੱਤਾ, "ਇਹ ਕਾਫ਼ਰ ਹੈ, ਬਾਗ਼ੀ ਹੈ, ਇਸ ਨੂੰ ਛੇਤੀ ਕਤਲ ਕਰ।"

ਮਾਂ ਚਿਚਲਾਂਦੀ ਰਹਿ ਗਈ ਤੇ ਦਰਸ਼ਕ ਡੌਰ-ਭੌਰ ਹੋਏ ਵੇਖਦੇ ਰਹਿ ਗਏ ਕਿ ਅਚਾਨਕ ਜੱਲਾਦ ਦੀ ਲਹੂ-ਰੰਗੀ ਤਲਵਾਰ ਨੇ ਸਿਰ ਧੜ ਨਾਲੋਂ ਵੱਖ ਕਰ ਦਿੱਤਾ।

ਇਉਂ ਸਤ ਸੌ ਸਿੰਘਾਂ ਦੇ ਇਸ ਖ਼ੂਨੀ ਨਾਟਕ ਦਾ ਅੰਤ ਹੋ ਗਿਆ।

## ੩੧

# ਨਰਕ ਕਿ ਸਵਰਗ

ਬੜੇ ਦਿਨ ਹੋ ਗਏ ਹਨ, ਅਸਾਂ ਆਪਣੇ ਬਹਾਦਰ ਜਰਨੈਲ ਤੇ ਉਸ ਦੇ ਸਾਥੀਆਂ ਦੀ ਖ਼ਬਰ ਸੁਰਤ ਹੀ ਨਹੀਂ ਲਈ। ਫ਼ਰਖ਼ਸੀਅਰ ਨੇ ਆਪਣੇ ਹੁਕਮ ਨਾਲ ਸਾਡੇ ਇਸ ਸੂਰਬੀਰ ਨੂੰ ਚੋਣਵੇਂ ਸਿੰਘਾਂ ਸਮੇਤ ਤ੍ਰਿਪੋਲੀਆ ਜੇਲ੍ਹ ਵਿਚ ਭੇਜ ਦਿੱਤਾ ਸੀ। ਆਓ, ਰਤਾ ਉਧਰ ਝਾਤੀ ਮਾਰੀਏ ਤੇ ਵੇਖੀਏ ਕਿ ਉਹ ਦੇਸ਼-ਭਗਤ ਸਾਧੂ ਕਿਨ੍ਹਾਂ ਬਿਪਤਾਂ ਵਿਚ ਫੜੇ ਪਏ ਹਨ।

ਚਲੋ, ਲਾਲ ਕਿਲ੍ਹੇ ਦੇ ਅੰਦਰ ਲੰਘ ਚਲੀਏ। ਇਹ ਤ੍ਰਿਪੋਲੀਆ ਨਾਂ ਦਾ ਕੈਦਖ਼ਾਨਾ ਇਧਰ ਹੀ ਹੈ। ਤਿੰਨ ਮੁਨਾਰਿਆਂ ਦੇ ਵਿਚਕਾਰ ਹੋਣ ਕਰਕੇ ਕੈਦੀਆਂ ਦੀ ਇਸ ਗੁਫ਼ਾ ਦਾ ਨਾਂ ਤ੍ਰਿਪੋਲੀਆ ਰਖਿਆ ਗਿਆ ਹੈ। ਇਹ ਗੁਫ਼ਾ ਸੱਪ ਦੀ ਖੁੱਡ ਨਾਲੋਂ ਵੀ ਭਿਆਨਕ ਤੇ ਕਾਲੀ ਹੈ। ਚਾਨਣ ਤੇ ਹਵਾ ਆਉਣ ਨੂੰ ਕੋਈ ਰਾਹ ਨਹੀਂ ਬਣਾਇਆ ਹੋਇਆ। ਹਾਂ, ਦੁਪਹਿਰੇ ਬੂਹੇ ਥਾਣੀਂ ਮਾੜਾ ਜਿਹਾ ਚਾਨਣ ਇਸ ਅੰਦਰ ਪਹੁੰਚ ਹੀ ਪੈਂਦਾ ਹੈ, ਜਿਸ ਤੋਂ ਬਦ-ਨਸੀਬ ਕੈਦੀ ਨੂੰ ਦਿਨ ਚੜ੍ਹਨ ਦਾ ਗਿਆਨ ਹੋ ਜਾਂਦਾ ਹੈ। ਆਪਣੀ ਕੈਦ ਦੇ ਦਿਨ ਉਹ ਉਸ ਚਾਨਣ ਦੇ ਆਸਰੇ ਹੀ ਗਿਣਦਾ ਤੇ ਕੱਟਦਾ ਹੈ।

ਤ੍ਰਿਪੋਲੀਆ ਦਾ ਕੈਦਖ਼ਾਨਾ ਸਧਾਰਨ ਮਨੁੱਖਾਂ ਵਾਸਤੇ ਨਹੀਂ, ਸਗੋਂ ਇਸ ਵਿਚ ਚੱਕ੍ਰਵਰਤੀ ਰਾਜਿਆਂ ਮਹਾਰਾਜਿਆਂ, ਬਾਦਸ਼ਾਹਾਂ ਤੇ ਨਵਾਬਾਂ ਅਤੇ ਵੱਡੇ ਵੱਡੇ ਬਾਗ਼ੀਆਂ ਨੂੰ ਲਿਆ ਕੇ ਉਨ੍ਹਾਂ ਦਾ ਸੁਆਗਤ ਕੀਤਾ ਜਾਂਦਾ ਹੈ। ਅਤੇ ਇਸ ਕੁੰਭੀ ਨਰਕ ਵਿਚ ਜਿਸ ਦਾ ਵੀ ਸੁਆਗਤ ਕੀਤਾ ਗਿਆ ਹੈ, ਉਸ ਦੀਆਂ ਹੱਡੀਆਂ ਜਾਂ ਲੋਥ ਹੀ ਮੁੜ ਬਾਹਰ ਕੱਢੀ ਜਾਂਦੀ ਰਹੀ ਹੈ।

ਭਾਰਤ ਮਾਤਾ ਦੇ ਅਨੇਕਾਂ ਸਪੂਤ ਇਸ ਕੈਦਖ਼ਾਨੇ ਦੀ ਭੇਟ ਹੋ ਗਏ। ਕਈ

ਮੁਗ਼ਲ ਬਾਦਸ਼ਾਹਾਂ ਨੂੰ ਵੀ ਆਪਣਾ ਅੰਤਮ ਸਾਹ ਇਸੇ ਹਨੇਰ-ਗੁਫ਼ਾ ਵਿਚ ਲੈਣਾ ਪਿਆ। ਆਖਦੇ ਨੇ, ਸ਼ਾਹ ਜਹਾਨ ਨੇ ਇਸ ਕੈਦਖ਼ਾਨੇ ਨੂੰ ਬਣਵਾਇਆ ਸੀ, ਪਰ ਇਸ ਦਾ ਪਹਿਲਾ ਕੈਦੀ ਉਹ ਆਪ ਹੀ ਬਣਿਆ।

ਇਹ ਭਿਆਨਕ ਬੰਦੀਖ਼ਾਨਾ ਬੰਦਾ ਸਿੰਘ ਜੀ ਬਹਾਦਰ ਲਈ ਚੁਣਿਆ ਗਿਆ ਹੈ। ਅੱਜ ਤਿੰਨ ਮਹੀਨੇ ਹੋ ਗਏ ਹਨ, ਇਸ ਅੰਦਰ ਬੰਦ ਕੀਤੇ ਹੋਏ ਨੂੰ। ਆਓ, ਇਸ ਚਾਨਣ ਵਿਚ ਰਤਾ ਅੰਦਰ ਲੰਘ ਚੱਲੀਏ ਤੇ ਆਪਣੇ ਦਿਲ ਦੇ ਰੋਣੇ ਉਸ ਸੰਤ-ਸਿਪਾਹੀ ਨੂੰ ਸੁਣਾ ਕੇ ਦੁਖ ਦਰਦ ਵੰਡਾਅ ਆਈਏ। ਅੰਦਰ ਵੜਦਿਆਂ ਸਾਰ ਇਕ ਅਨੋਖੀ ਜਹੀ ਧੁਨ ਗੂੰਜਦੀ ਸੁਣਾਈ ਦੇ ਰਹੀ ਹੈ। ਕਿੰਨੀ ਮਿੱਠੀ ਹੈ ਇਹ। ਇਹ ਸਾਡੇ ਦਿਲਾਂ ਨੂੰ ਧੂਹਦੀ ਜਾਂਦੀ ਹੈ ਆਪਣੇ ਵੱਲ। ਹੈਂ, ਇਸ ਮੌਤ ਵਰਗੀ ਡਰਾਉਣੀ ਥਾਂ ਵਿਚ ਇਹ ਅਨੰਦ ਮੰਗਲਾਚਾਰ ਤੇ ਇਹ ਰਸ! ਹਾਂ ਭਾਈ, ਇਸ ਇਕਾਂਤ-ਗੁਫ਼ਾ ਵਿਚ ਸਾਡਾ ਯੋਧਾ ਫ਼ਕੀਰ ਆਪਣੇ ਸਾਈਂ ਨਾਲ ਤਰਬਾਂ ਜੋੜੀ ਬੈਠਾ ਹੈ! ਉਸ ਦੀ ਨਿਖਰਵੀਂ ਅਵਾਜ਼ ਵਿਚੋਂ ਇਹ ਤੁਕਾਂ ਪਈਆਂ ਸੁਣੀਂਦੀਆਂ ਹਨ:

**ਭਲੀ ਸੁਹਾਵੀ ਛਾਪਰੀ ਜਾ ਮਹਿ ਗੁਨ ਗਾਏ॥**
**ਕਿਤ ਹੀ ਕਾਮਿ ਨ ਧਉਲਹਰ ਜਿਤੁ ਹਰਿ ਬਿਸਰਾਏ॥**
**ਅਨਦੁ ਗਰੀਬੀ ਸਾਧਸੰਗਿ ਜਿਤੁ ਪ੍ਰਭ ਚਿਤਿ ਆਏ॥**
**ਜਲਿ ਜਾਉ ਏਹੁ ਬਡਪਨਾ ਮਾਇਆ ਲਪਟਾਏ॥**
**ਪੀਸਨੁ ਪੀਸਿ ਓਢਿ ਕਾਮਰੀ ਸੁਖੁ ਮਨੁ ਸੰਤੋਖਾਏ॥**
**ਐਸੋ ਰਾਜੁ ਨ ਕਿਤੈ ਕਾਜਿ ਜਿਤੁ ਨਹ ਤ੍ਰਿਪਤਾਏ॥**
**ਨਗਨ ਫਿਰਤ ਰੰਗਿ ਏਕ ਕੈ ਓਹੁ ਸੋਭਾ ਪਾਏ॥** *(ਸੂਹੀ ਮ: ੫, ਪੰਨਾ ੭੪੫)*

ਇਹ ਫ਼ਕੀਰ ਬੜਾ ਅਲਮਸਤ ਜੁੜਿਆ ਬੈਠਾ ਹੈ। ਅੱਖਾਂ ਮੁੰਦੀਆਂ ਹੋਈਆਂ ਹਨ। ਸ਼ਬਦ ਕੀਰਤਨ ਦੇ ਪ੍ਰੇਮ-ਰੰਗਾਂ ਵਿਚ ਐਸਾ ਰੰਗੀਜਿਆ ਪਿਆ ਹੈ ਕਿ ਬਾਹਰ ਦੀ ਕੋਈ ਸੁਧ ਬੁਧ ਨਹੀਂ। ਸਾਰੇ ਸ਼ਬਦ ਦਾ ਭੋਗ ਪਿਆ ਤੇ ਕੁਝ ਚਿਰ ਫਿਰ ਉਸ ਗਾਵੇਂ ਗਏ ਸ਼ਬਦ-ਧੁਨੀ ਦੀ ਅਲਮਸਤੀ ਵਿਚ ਚੁੱਪ-ਚਾਂ ਵਰਤ ਗਈ। ਬਿਰਹੇ-ਬੇਦਨ ਵਿਚ ਖਿੜੀ ਸੁਰਤੀ ਵਿਚ ਹੋਰ ਪ੍ਰੇਮ-ਕਾਂਗ ਉੱਠੀ ਤੇ ਫਿਰ ਉਸ ਗੁਫ਼ਾ ਵਿਚ ਬਾਣੀ ਦੀ ਗੂੰਜਾਰ ਗੂੰਜਣ ਲੱਗ ਪਈ:

**ਕੋਊ ਹਰਿ ਸਮਾਨਿ ਨਹੀ ਰਾਜਾ॥**
**ਏ ਭੂਪਤਿ ਸਭ ਦਿਵਸ ਚਾਰਿ ਕੇ ਝੂਠੇ ਕਰਤ ਦਿਵਾਜਾ॥**

**ਤੇਰੋ ਜਨੁ ਹੋਇ ਸੋਇ ਕਤ ਡੋਲੈ ਤੀਨਿ ਭਵਨ ਪਰ ਛਾਜਾ॥**
**ਹਾਥੁ ਪਸਾਰਿ ਸਕੈ ਕੋ ਜਨ ਕਉ ਬੋਲਿ ਸਕੈ ਨ ਅੰਦਾਜਾ॥**
**ਚੇਤਿ ਅਚੇਤ ਮੂੜ ਮਨ ਮੇਰੇ ਬਾਜੇ ਅਨਹਦ ਬਾਜਾ॥**
**ਕਹਿ ਕਬੀਰ ਸੰਸਾ ਭ੍ਰਮੁ ਚੂਕੋ ਧ੍ਰੂ ਪ੍ਰਹਿਲਾਦ ਨਿਵਾਜਾ॥**

*(ਬਿਲਾਵਲੁ ਕਬੀਰ ਜੀ, ਪੰਨਾ ੮੫੬)*

ਕਿਤਨਾ ਪ੍ਰਸੰਨ ਹੈ ਇਸ ਦਾ ਚਿਹਰਾ। ਕੋਈ ਖ਼ੁਸ਼ੀ, ਉਤਸ਼ਾਹ ਤੇ ਉਮਾਹ ਟਪਕ ਟਪਕ ਪੈਂਦਾ ਹੈ। ਦੁਖਾਂ ਕਲੇਸ਼ਾਂ ਤੇ ਮੌਤ ਦਾ ਤਾਂ ਇਥੇ ਚਿਤ-ਚੇਤਾ ਵੀ ਕੋਈ ਨਹੀਂ। ਕੋਈ ਚਿੰਤਾ ਨਹੀਂ ਇਸ ਨੂੰ ਕਿ ਮੇਰੇ ਨਾਲ਼ ਹਤਿਆਰੇ ਕੀ ਕਰਨਗੇ ? ਇਹ ਕਲਗ਼ੀਧਰ ਜੀ ਦਾ ਵਰੋਸਾਇਆ ਹੋਇਆ ਹੈ, ਅਤੇ ਇਹ ਦੱਸ ਰਿਹਾ ਹੈ :

**ਚਿੰਤਾ ਤਾ ਕੀ ਕੀਜੀਐ ਜੋ ਅਨਹੋਨੀ ਹੋਇ॥**
**ਇਹੁ ਮਾਰਗੁ ਸੰਸਾਰ ਕੋ ਨਾਨਕ ਥਿਰੁ ਨਹੀ ਕੋਇ॥**

*(ਸਲੋਕ ਮ: ੯, ਪੰਨਾ ੧੪੨੯)*

ਧੰਨ ਹੈਂ ਭਈ ਧੰਨ, ਤੂੰ ਗੁਰੂ ਕੇ ਸਿੱਖਾ, ਜਿਸ ਨੇ ਇਸ ਉਜਾੜ ਤੇ ਜੰਗਲ ਵਿਚ ਮੰਗਲ ਲਾਇਆ ਹੋਇਆ ਹੈ, ਜਿਸ ਨੇ ਇਸ ਡਰਾਉਣੀ ਤੇ ਦੁਖਦਾਈ ਨਰਕੀ ਕੋਠੜੀ ਨੂੰ ਸੁਹਾਵਣੀ ਤੇ ਸੁਖਦਾਈ ਬਣਾ ਰਖਿਆ ਹੈ। ਗੁਰੂ ਜੀ ਦੇ ਸਿੰਘ ਇਕੱਲਤਾ ਵਿਚ ਵੀ ਇਕੱਲੇ ਨਹੀਂ ਹੁੰਦੇ। ਉਹ ਸੁਰਤਿ ਵਿਚ ਜੁੜੇ ਆਪਣੇ ਗੁਰੂ ਤੇ ਅਕਾਲ ਪੁਰਖ ਦੇ ਸਨਮੁਖ ਬਿਰਾਜਮਾਨ ਹੋਏ ਹੁੰਦੇ ਹਨ। ਬਾਣੀ ਦੇ ਰੂਪ ਵਿਚ ਉਹ ਗੁਰੂ ਜੀ ਤੇ ਅਕਾਲ ਪੁਰਖ ਨਾਲ ਗੱਲੀਂ ਜੁੱਟੇ ਰਹਿੰਦੇ ਹਨ। ਉਨ੍ਹਾਂ ਵਾਸਤੇ ਇਕੱਲ ਤੇ ਘਬਰੇਵਾਂ ਕਿਥੇ! ਡਰਦੇ ਤੇ ਡੋਲਦੇ ਹਨ ਵਾਹਿਗੁਰੂ ਤੋਂ ਘੁਥੇ ਹੋਏ। ਉਸ ਪਿਆਰੇ ਤੋਂ ਵਿਛੜੇ ਹੋਏ ਤੜਪਦੇ ਤੇ ਵਿਲਲਾਂਦੇ ਹਨ। ਪਰ ਇਹ ਜੁੜੇ ਹੋਏ ਹਨ ਉਸ ਵੱਡੇ ਸੋਮੇ ਨਾਲ, ਜੋ ਖ਼ੁਸ਼ੀਆਂ ਦਾ ਭੰਡਾਰਾ ਹੈ ਤੇ ਜਿਸ ਦਾ ਟਿਕਾਣਾ ਇਹੋ ਜਿਹਾ ਹੈ :

**ਬੇਗਮ ਪੁਰਾ ਸਹਰ ਕੋ ਨਾਉ॥ ਦੂਖੁ ਅੰਦੋਹੁ ਨਹੀ ਤਿਹਿ ਠਾਉ॥**

*(ਗਉੜੀ ਰਵਿਦਾਸ, ਪੰਨਾ ੩੪੫)*

ਹਾਂ ਜੀ, ਇਹ ਇਸ ਬੇਗਮਪੁਰੇ ਦੇ ਵਾਸੀ ਹਨ। ਸਾਡੇ ਇਸ ਸੰਤ ਸੂਰਬੀਰ ਦੇ ਬਾਕੀ ਸਾਥੀ ਭਾਈ ਫ਼ਤਿਹ ਸਿੰਘ, ਬਾਜ ਸਿੰਘ, ਰਾਮ ਸਿੰਘ ਆਦਿ ਨਾਲ ਦੀਆਂ ਕੋਠੜੀਆਂ ਵਿਚ ਬੰਦ ਹੋਏ ਪਏ ਸਨ। ਉਥੇ ਵੀ ਇਹੋ ਅਨੰਦ ਮੰਗਲਾਚਾਰ

ਹੈ, ਜਿਵੇਂ ਕੋਈ ਵਿਆਹ ਰਚਿਆ ਹੁੰਦਾ ਹੈ। ਕੋਈ ਖ਼ੌਫ਼ ਜਾਂ ਫ਼ਿਕਰ-ਫਾਕਾ ਉਥੇ ਨਹੀਂ ਦਿਸਦਾ, ਸਾਰੇ ਅਨੰਦ ਹਨ। ਚੌਕੜੇ ਮਾਰੇ ਹੋਏ ਹਨ। ਮਨੋ-ਬਿਰਤੀਆਂ ਇਕਾਗਰ ਕਰ ਕੇ ਵਾਹਿਗੁਰੂ-ਭਗਤੀ ਤੇ ਨਾਮ ਸਿਮਰਨ ਵਿਚ ਟਿਕੇ ਬੈਠੇ ਹਨ। ਭਲਾ ਇਥੇ ਹਨੇਰਾ, ਗਰਮੀ, ਇਕੱਲਤਾ, ਭੁੱਖ ਤ੍ਰੇਹ ਤੇ ਥਕੇਵਾਂ ਕੀ ਕਸ਼ਟ ਦੇ ਸਕਦੇ ਹਨ! ਇਥੇ ਤਾਂ ਇਹ ਹਾਲਤ ਵਾਪਰ ਰਹੀ ਹੈ:

**ਜੇ ਸੁਖੁ ਦੇਹਿ ਤ ਤੁਝਹਿ ਅਰਾਧੀ ਦੁਖਿ ਭੀ ਤੁਝੈ ਧਿਆਈ॥**
**ਜੇ ਭੁਖ ਦੇਹਿ ਤ ਇਤ ਹੀ ਰਾਜਾ ਦੁਖ ਵਿਚਿ ਸੂਖ ਮਨਾਈ॥**
**ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ॥...**
**ਅਖੀ ਕਾਢਿ ਧਰੀ ਚਰਣਾ ਤਲਿ ਸਭ ਧਰਤੀ ਫਿਰਿ ਮਤ ਪਾਈ॥**
**ਜੇ ਪਾਸਿ ਬਹਾਲਹਿ ਤਾ ਤੁਝਹਿ ਅਰਾਧੀ ਜੇ ਮਾਰਿ ਕਢਹਿ ਭੀ ਧਿਆਈ॥**
**ਜੇ ਲੋਕੁ ਸਲਾਹੇ ਤਾ ਤੇਰੀ ਉਪਮਾ ਜੇ ਨਿੰਦੈ ਤ ਛੋਡਿ ਨ ਜਾਈ॥**

*(ਸੂਹੀ ਅਸਟਪਦੀਆਂ ਮ: ੪, ਪੰਨਾ ੭੫੭)*

## ੩੨

# ਮੂੰਹ-ਤੋੜ ਉੱਤਰ

ਕੱਲ੍ਹ ਤਾਂ ਉਹ ਚੜ੍ਹਦੀਆਂ ਕਲਾਂ ਤੇ ਬਿਰਤੀ ਦਾ ਚੜ੍ਹਾਉ, ਤੇ ਅੱਜ ਕੁਝ ਹੋਰ ਦਿੱਸ ਰਿਹਾ ਹੈ। ਬੰਦਾ ਸਿੰਘ ਆਪਣੇ ਭੋਂ-ਬਿਸਤਰੇ ਤੋਂ ਘਾਬਰਿਆ ਹੋਇਆ ਉਠਦਾ ਹੈ। 'ਵਾਹਿਗੁਰੂ.....ਵਾਹਿਗੁਰੂ' ਸ਼ਬਦ ਉਸ ਦੀ ਜ਼ਬਾਨੋਂ ਕਈ ਵਾਰ ਉੱਚੀ ਉੱਚੀ ਨਿਕਲੇ। "ਮੇਰੇ ਪ੍ਰਭੂ, ਇਹ ਕੀ ਕੌਤਕ ? ਇਹ ਭਿਆਨਕ ਸੁਪਨਾ ਕਿਉਂ ? ਕੀ ਇਹ ਠੀਕ ਹੈ ? ਨਹੀਂ, ਇਹ ਨਹੀਂ ਹੋ ਸਕਦਾ, ਸੁਪਨੇ ਸੁਪਨੇ ਹੀ ਹੁੰਦੇ ਹਨ।" ਉਹ ਬੁੜਬੁੜਾਇਆ, "ਮੇਰੀ ਅਰਧੰਗੀ ਮੁਸਲਮਾਨ ਹੋਣਾ ਪ੍ਰਵਾਨ ਕਰ ਲਵੇ! ਦੁਨਿਆਵੀ ਸੁਖਾਂ ਬਦਲੇ ਉਹ ਧਰਮ ਤਿਆਗੇ! ਧਰਮ ਤੇ ਪੰਥ, ਜਾਨ ਨਾਲੋਂ ਪਿਆਰਾ ਪੰਥ!" ਇਉਂ ਆਪਣੇ ਆਪ ਨਾਲ ਗੱਲਾਂ ਕਰਦਾ, ਉਹ ਬੰਦੀਖ਼ਾਨੇ ਵਿਚ ਟਹਿਲਣ ਲੱਗ ਪਿਆ। ਉਸ ਦੀਆਂ ਅੱਖਾਂ ਸਾਹਮਣੇ ਉਸ ਸੁਪਨੇ ਦਾ ਚਿੱਤਰ ਫਿਰ ਰਿਹਾ ਸੀ। ਉਹ ਚਿੱਤਰ ਇਹ ਸੀ ਕਿ ਸੁਪਨੇ ਵਿਚ ਉਸ ਨੇ ਤੱਕਿਆ, ਉਹਦੀ ਧਰਮ-ਪਤਨੀ ਰਾਜਕੁਮਾਰੀ ਚੰਬਾ ਸ਼ਾਹੀ ਹਰਮ ਦੇ ਖੁਲ੍ਹੇ ਵਿਹੜੇ ਵਿਚ

ਫਿਰ ਰਹੀ ਹੈ। ਉਸ ਦੇ ਨਾਲ ਮੁਸਲਮਾਨ ਦਾਸੀਆਂ ਹਨ। ਅਚਾਨਕ ਉਥੇ ਬਾਦਸ਼ਾਹ ਫ਼ਰਖ਼ਸੀਅਰ ਆ ਜਾਂਦਾ ਹੈ। ਬਾਦਸ਼ਾਹ ਨੂੰ ਦੇਖ ਕੇ ਦਾਸੀਆਂ ਦੂਰ ਹੋ ਜਾਂਦੀਆਂ ਹਨ ਤੇ ਰਾਜਕੁਮਾਰੀ ਚੰਬਾ ਇਕੱਲੀ ਰਹਿ ਜਾਂਦੀ ਹੈ। ਬਾਦਸ਼ਾਹ ਉਸਨੂੰ ਪੁੱਛਦਾ ਹੈ, "ਕਿਉਂ ਸੁੰਦਰੀ! ਤੂੰ ਮੁਸਲਮਾਨ ਬਣਨ ਦਾ ਫ਼ੈਸਲਾ ਅਜੇ ਕੀਤਾ ਹੈ ਕਿ ਨਹੀਂ।" ਅਗੋਂ ਰਾਜਕੁਮਾਰੀ ਚੰਬਾ ਹੱਥ ਜੋੜ ਕੇ ਉੱਤਰ ਦੇਂਦੀ ਹੈ, "ਕਰ ਲਿਆ ਹੈ ਜੀ।"

"ਕੀ ?" ਬਾਦਸ਼ਾਹ ਕਾਹਲੀ ਨਾਲ ਪੁੱਛਦਾ ਹੈ।

"ਇਸਲਾਮ ਧਰਮ ਧਾਰਨ ਕਰਨ ਦਾ!" ਰਾਜਕੁਮਾਰੀ ਉੱਤਰ ਦੇਂਦੀ ਹੈ।

"ਸ਼ਾਬਾਸ਼! ਹੁਣ ਤੇਰੇ ਸੁਖਾਂ ਵਿਚ ਵਾਧਾ ਹੋ ਗਿਆ!!" ਬਾਦਸ਼ਾਹ ਨੇ ਕਿਹਾ।

ਇਸ ਸੁਪਨੇ ਦੇ ਪਿਛਲੇ ਦੋ ਵਾਕਾਂ ਨੇ ਬੰਦਾ ਸਿੰਘ ਦੀ ਨੀਂਦ ਖੋਲ੍ਹ ਦਿੱਤੀ ਸੀ।

ਘਬਰਾਹਟ ਨੂੰ ਦੂਰ ਕਰਨ ਅਤੇ ਆਪਣੀ ਪਤਨੀ ਦੀ ਆਤਮਾ ਨੂੰ ਚੜ੍ਹਦੀਆਂ ਕਲਾਂ ਵਿਚ ਰੱਖਣ ਵਾਸਤੇ ਉਸ ਨੇ ਅਕਾਲ ਪੁਰਖ ਅਗੇ ਅਰਦਾਸ ਬੇਨਤੀ ਕਰਨੀ ਚਾਹੀ। ਉਸ ਦੇ ਚਿਤ ਆਇਆ ਕਿ ਸ਼ਾਇਦ ਰਾਜਕੁਮਾਰੀ ਚੰਬਾ ਕਿਸੇ ਭੈ ਜਾਂ ਲਾਲਚ ਦੇ ਅਸਰ ਹੇਠ ਆ ਕੇ ਗੁਰੂ ਨਾਨਕ ਦੇਵ ਜੀ ਦੀ ਬਖ਼ਸ਼ੀ ਦਾਤ, ਪਿਆਰੀ ਗੁਰਸਿੱਖੀ ਨੂੰ ਤਿਆਗਣ ਵਾਸਤੇ ਤਿਆਰ ਨਾ ਹੋ ਪਈ ਹੋਵੇ। ਉਹ ਇਕ ਬੱਚੇ ਦੀ ਮਾਂ ਹੈ। ਹੋ ਸਕਦਾ ਹੈ, ਬੱਚੇ ਦੇ ਮਾਰਨ ਦਾ ਉਸ ਨੂੰ ਡਰ ਦਿੱਤਾ ਗਿਆ ਹੋਵੇ।

ਪਰ ਅਜੇ ਉਹ ਹੱਥ ਜੋੜ ਕੇ ਅਰਦਾਸ ਕਰਨ ਵਾਸਤੇ ਖਲੋਤਾ ਹੀ ਸੀ ਕਿ ਉਹਦੇ ਬੰਦੀਖ਼ਾਨੇ ਵਿਚ ਚਾਨਣ ਦੀਆਂ ਕਿਰਨਾਂ ਪਈਆਂ। ਚਾਨਣ ਅੱਗ ਦਾ ਸੀ। ਉਸ ਨੇ ਛੇਤੀ ਨਾਲ ਪਿੱਛੇ ਮੁੜ ਕੇ ਤੱਕਿਆ ਤਾਂ ਪਤਾ ਲੱਗਾ ਕਿ ਬੰਦੀਖ਼ਾਨੇ ਦੇ ਬਾਹਰਲੇ ਬੂਹੇ ਨੂੰ ਖੋਲ੍ਹ ਕੇ ਦੂਸਰੇ ਸੀਖਾਂ ਵਾਲੇ ਬੂਹੇ ਕੋਲ ਤਿੰਨ ਆਦਮੀ ਆ ਖਲੋਤੇ ਹਨ। ਇਕ ਦੇ ਹੱਥ ਵਿਚ ਮਿਸ਼ਾਲ ਹੈ, ਜੋ ਬਲ ਰਹੀ ਹੈ, ਜਿਸ ਨੇ ਬੰਦੀਖ਼ਾਨੇ ਦੇ ਹਨੇਰੇ ਨੂੰ ਚਾਨਣ ਵਿਚ ਬਦਲ ਦਿੱਤਾ ਹੈ। ਦੂਸਰਾ ਇਕ ਹਿੰਦੂ ਵਜ਼ੀਰ ਰਤਨ ਚੰਦ ਹੈ ਤੇ ਤੀਸਰਾ ਕੁਤਬ-ਉਲ-ਮੁਲਕ।

ਬੰਦਾ ਸਿੰਘ ਦੇ ਚਿਹਰੇ ਵੱਲ ਉਨ੍ਹਾਂ ਗਹੁ ਨਾਲ ਦੇਖਿਆ ਤੇ ਬੰਦਾ ਸਿੰਘ ਨੇ ਉਨ੍ਹਾਂ ਦੀਆਂ ਸੂਰਤਾਂ ਵਲ ਤੱਕਿਆ। ਕੁਝ ਚਿਰ ਚੁੱਪ ਦਾ ਰਾਜ ਤਾਰੀ ਰਿਹਾ।

ਅੰਤ ਚੁੱਪ ਦੇ ਜਾਦੂ ਨੂੰ ਰਤਨ ਚੰਦ ਨੇ ਇਉਂ ਤੋੜਿਆ, "ਗੁਰੂ ਜੀ*, ਆਪ ਕੋਲ ਵਜ਼ੀਰ ਕੁਤਬ-ਉਲ-ਮੁਲਕ ਜੀ ਆਏ ਹਨ। ਇਨ੍ਹਾਂ ਨੇ ਇਕ ਦੋ ਬਚਨ ਆਪ ਨਾਲ ਕਰਨੇ ਹਨ।"

"ਮੈਂ ਗੁਰੂ ਜੀ ਦਾ ਇਕ ਅਦਨਾ ਜਿਹਾ ਸੇਵਕ ਹਾਂ। ਸੇਵਕ ਨੂੰ ਗੁਰੂ ਆਖਣਾ ਭੁੱਲ ਹੈ। ਹਾਂ, ਮੈਂ ਕੈਦੀ ਨਾਲ ਵਜ਼ੀਰ ਜੀ ਨੇ ਬਚਨ ਕਰਨੇ ਹਨ, ਜਾਂ ਕੈਦੀ 'ਤੇ ਕੋਈ ਦਬਾਅ ਪਾਉਣਾ ਹੈ ?" ਬੰਦਾ ਸਿੰਘ ਨੇ ਅੱਗੇ ਕਦਮ ਪੁਟਦਿਆਂ ਹੋਇਆਂ ਉੱਤਰ ਦਿੱਤਾ।

"ਬਾਦਸ਼ਾਹ ਸਲਾਮਤ ਨੇ ਮੈਨੂੰ ਭੇਜਿਆ ਹੈ ਕੁਝ ਗੱਲਾਂ ਪੁੱਛਣ ਲਈ," ਕੁਤਬ-ਉਲ-ਮੁਲਕ ਬੋਲਿਆ, "ਮੈਨੂੰ ਆਸ ਹੈ ਕਿ ਆਪ ਉਨ੍ਹਾਂ ਦਾ ਸਹੀ ਸਹੀ ਜਵਾਬ ਦੇਵੋਗੇ। ਮੈਂ ਸੁਣਿਆ ਹੈ ਕਿ ਗੁਰੂ ਜੀ ਦੇ ਸਿੰਘ ਝੂਠ ਨਹੀਂ ਬੋਲਦੇ।" ਕੁਤਬ-ਉਲ-ਮੁਲਕ ਨੇ ਬੰਦਾ ਸਿੰਘ ਨੂੰ ਫੁਲਾਉਣ ਦਾ ਜਤਨ ਕੀਤਾ।

"ਹਾਂ ਗੁਰੂ ਜੀ ਦੇ ਸਿੰਘ, ਗੁਰੂ ਪੰਥ ਦੇ ਸੇਵਕ, ਅਕਾਲ ਪੁਰਖ ਦੇ ਸੱਚੇ ਪੁਜਾਰੀ ਕਦੀ ਝੂਠ ਨਹੀਂ ਬੋਲਦੇ। ਝੂਠ ਤੁਸਾਂ ਲੋਕਾਂ ਵਾਸਤੇ ਖੁਲ੍ਹਾ ਛੱਡ ਦਿੱਤਾ ਹੈ।.....ਅਸੀਂ ਸੱਚ ਦੇ ਆਸ਼ਕ ਹਾਂ।" ਬੰਦਾ ਸਿੰਘ ਦਾ ਉੱਤਰ ਸੀ।

"ਆਪ ਦੇ ਸਾਰੇ ਸਾਥੀ ਕਤਲ ਕਰ ਦਿੱਤੇ ਗਏ ਨੇ," ਕੁਤਬ-ਉਲ-ਮੁਲਕ ਨੇ ਅਸਲ ਗੱਲ-ਬਾਤ ਸ਼ੁਰੂ ਕੀਤੀ।

"ਉਨ੍ਹਾਂ ਦਾ ਦੋਸ਼ ?" ਬੰਦਾ ਸਿੰਘ ਨੇ ਪੁੱਛਿਆ।

"ਇਕ ਤਾਂ ਉਹ ਬਾਦਸ਼ਾਹ ਸਲਾਮਤ ਦੇ ਵਿਰੁੱਧ ਲੜਾਈ ਕਰ ਕੇ ਮੁਲਕ ਦੇ ਅਮਨ ਤੇ ਕਾਨੂੰਨ ਨੂੰ ਭੰਗ ਕਰਦੇ ਸਨ, ਦੂਸਰਾ ਉਨ੍ਹਾਂ ਵਿਚੋਂ ਕਿਸੇ ਨੇ ਵੀ ਇਸਲਾਮ ਕਬੂਲ ਨਹੀਂ ਕੀਤਾ। ਜੇ ਮੁਸਲਮਾਨ ਬਣਨਾ ਕਬੂਲ ਕਰ ਲੈਂਦੇ ਤਾਂ ਜਾਨਾਂ ਬਚਾ ਲੈਂਦੇ।"

"ਉਨ੍ਹਾਂ ਨੇ ਬਹੁਤ ਚੰਗਾ ਕੀਤਾ! ਉਹ ਮਰੇ ਨਹੀਂ ਸਗੋਂ ਅਕਾਲ ਪੁਰਖ ਦੀ ਗੋਦ ਵਿਚ ਜਾ ਬਿਰਾਜੇ ਹਨ। ਉਹ ਧੰਨ ਹਨ! ਉਨ੍ਹਾਂ ਨੇ ਮਾਂ ਦੇ ਪੀਤੇ ਦੁੱਧ ਨੂੰ ਸਫਲ ਕੀਤਾ......। ਦੇਸ਼, ਧਰਮ ਤੇ ਕੌਮ ਦੀ ਅਜ਼ਾਦੀ ਬਦਲੇ ਉਹ ਆਪਣਾ ਬਲੀਦਾਨ ਕਰ ਗਏ ਹਨ।"

---

* ਬੰਦਾ ਸਿੰਘ ਨੂੰ ਉਸ ਵੇਲੇ ਮੁਗ਼ਲ ਅਤੇ ਮੁਗ਼ਲਾਂ ਦੇ ਅਹਿਲਕਾਰ ਸਭ ਗੁਰੂ ਸਮਝਦੇ ਸਨ। ਈਸਟ ਇੰਡੀਆ ਕੰਪਨੀ ਦੇ ਏਜੰਟਾਂ ਨੇ ਵੀ ਗੁਰੂ ਹੀ ਲਿਖਿਆ ਹੈ।

"ਖ਼ੈਰ! ਇਹ ਤਾਂ ਆਪ ਨੂੰ ਖ਼ਬਰ ਦੇਣੀ ਸੀ, ਹੁਣ ਜੋ ਕੁਝ ਮੈਂ ਪੁੱਛਦਾ ਹਾਂ, ਉਹ ਦੱਸੋ।"

"ਪੁੱਛੋ।"

"ਬਾਦਸ਼ਾਹ ਵਿਰੁੱਧ ਲੜਾਈ ਕਿਉਂ ਕਰਦੇ ਹੋ ? ਬਾਦਸ਼ਾਹ ਤਾਂ ਖ਼ੁਦਾ ਦਾ ਭੇਜਿਆ ਹੋਇਆ ਖ਼ਾਸ ਬੰਦਾ ਹੁੰਦਾ ਹੈ।"

"ਝੂਠ ਹੈ! ਬਾਦਸ਼ਾਹ ਇਕ ਲੁਟੇਰਾ ਤੇ ਜ਼ਾਲਮ ਹੈ। ਲੁਟੇਰੇ ਤੇ ਜ਼ਾਲਮ ਵਿਰੁੱਧ ਸਿੰਘ ਸਦਾ ਤਲਵਾਰ ਚੁੱਕੀ ਰੱਖਦੇ ਹਨ। ਬਾਦਸ਼ਾਹੀ ਇਸ ਨੂੰ ਖ਼ੁਦਾ ਨੇ ਨਹੀਂ ਦਿੱਤੀ। ਇਹਨੇ ਸਗੋਂ ਆਪਣੇ ਸੱਕੇ ਚਾਚੇ ਨੂੰ ਏਸੇ ਹੀ ਬੰਦੀਖ਼ਾਨੇ ਵਿਚ ਕਤਲ ਕਰਵਾ ਕੇ ਖੋਹੀ ਹੈ।....ਤੈਮੂਰ ਇਕ ਵੱਡਾ ਲੁਟੇਰਾ ਸੀ, ਜਿਸ ਨੇ ਮਸੂਮ ਭਾਰਤ ਨੂੰ ਲੁਟਿਆ ਤੇ ਗ਼ੁਲਾਮ ਕੀਤਾ। ਮੇਰੇ ਗੁਰੂ ਜੀ ਨੇ ਪੰਥ ਖ਼ਾਲਸਾ ਸਾਜਿਆ ਹੈ, ਤਾਂ ਜੁ ਇਸ ਲੁਟੇਰੇ ਤੇ ਜ਼ਾਲਮ ਖ਼ਾਨਦਾਨ ਦੇ ਰਾਜ ਦੀਆਂ ਜੜ੍ਹਾਂ ਪੁੱਟੇ, ਤੇ ਸਾਰੇ ਭਾਰਤ ਵਿਚ ਖ਼ਾਲਸੇ ਦਾ ਰਾਜ ਕਾਇਮ ਹੋਵੇ।"

ਕੁਤਬ-ਉਲ-ਮੁਲਕ ਨੇ ਬੰਦਾ ਸਿੰਘ ਦੇ ਬਚਨਾਂ ਦਾ ਮਖ਼ੌਲ ਉਡਾਂਦਿਆਂ ਕਿਹਾ, "ਸੁਪਨੇ ਵਿਚ ਖ਼ਾਲਸੇ ਦਾ ਰਾਜ ਕਾਇਮ ਹੋ ਜਾਵੇ, ਅਮਲੀ ਤਾਂ ਹੁੰਦਾ ਨਹੀਂ। ਅੱਗੇ ਤੇਰੇ ਗੁਰੂ ਨੇ ਵੀ ਇਹੋ ਦਾਅਵੇ ਬੰਨ੍ਹੇ ਸਨ, ਸਭ ਕੁਝ ਬਰਬਾਦ ਕਰਵਾ ਬੈਠਾ। ਤੇਰੇ ਸਾਥੀ ਕਤਲ ਕਰ ਦਿੱਤੇ ਗਏ ਹਨ। ਅਬਦਸ ਸਮੱਦ ਖ਼ਾਂ ਨੇ ਜਮਨਾ ਤੋਂ ਕਾਬਲ ਦੀਆਂ ਕੰਧਾਂ ਤਕ ਕੋਈ ਸਿੱਖ ਜੀਂਦਾ ਨਹੀਂ ਰਹਿਣ ਦਿੱਤਾ।"

"ਆਪ ਨੂੰ ਭੁਲੇਖਾ ਹੈ। ਗੁਰੂ ਖ਼ਾਲਸਾ ਪੰਥ ਅਕਾਲ ਪੁਰਖ ਦਾ ਬੇਟਾ ਹੈ। ਇਹ ਉਸ ਦੀ ਮਰਜ਼ੀ ਨਾਲ ਸਾਜਿਆ ਗਿਆ ਹੈ। ਇਹ ਅਮਰ ਹੈ। ਇਸ ਨੂੰ ਜਿਉਂ ਜਿਉਂ ਕੋਈ ਕੱਟੇ-ਵੱਢੇਗਾ, ਤਿਉਂ ਤਿਉਂ ਇਹ ਪੁੰਗਰੇ ਤੇ ਵਧੇਗਾ। ਯਾਦ ਕਰੋ ਉਹ ਵੇਲਾ ਜਦੋਂ ਦੱਖਣੋਂ ਮੈਂ ਸਿਰਫ਼ ਪੰਝੀ ਸਿੰਘਾਂ ਨਾਲ ਸਰਹੰਦ ਵੱਲ ਆਇਆ ਸਾਂ। ਸਰਹੰਦ ਨੂੰ ਫ਼ਤਹਿ ਕੀਤਾ, ਹੈਂਕੜੀ ਤੇ ਜ਼ਾਲਮ ਵਜ਼ੀਰ ਖ਼ਾਨ ਨੂੰ ਮਾਰਿਆ।..... ਹੁਣ ਜਦੋਂ ਦਾਅ ਲੱਗਾ, ਤਦੋਂ ਦਿੱਲੀ ਤਖ਼ਤ ਸਾਂਭ ਲਵਾਂਗੇ।"

ਬੰਦਾ ਸਿੰਘ ਦੀ ਜ਼ਬਾਨੋਂ ਦ੍ਰਿੜ ਵਿਸ਼ਵਾਸ ਦੇ ਇਹ ਬਚਨ ਸੁਣ ਕੇ ਕੁਤਬ-ਉਲ-ਮੁਲਕ ਮੁੜ ਹੱਸਿਆ। ਹੱਸਦਾ ਹੋਇਆ ਰਤਨ ਚੰਦ ਵੱਲ ਦੇਖ ਕੇ ਆਖਣ ਲੱਗਾ, "ਰਤਨ ਚੰਦ ਜੀ! ਸੁਣ ਲਓ ਪਾਗਲਪਣ ਦੀਆਂ ਗੱਲਾਂ। ਜਾਪਦਾ ਏ ਇਸ ਬੰਦੀਖ਼ਾਨੇ ਦੇ ਹਨੇਰੇ ਨੇ ਇਸ ਦਾ ਸਿਰ ਫੇਰ ਦਿੱਤਾ ਹੈ।"

ਰਤਨ ਚੰਦ ਦੇ ਬੋਲਣ ਤੋਂ ਪਹਿਲਾਂ ਹੀ ਬੰਦਾ ਸਿੰਘ ਨੇ ਆਖਿਆ, "ਇਸ

ਨੂੰ ਕੀ ਪੁੱਛਦਾ ਹੈਂ, ਇਹ ਤਾਂ ਤੁਹਾਡੇ ਜੂਠੇ ਟੁਕੜਿਆਂ 'ਤੇ ਪਲਣ ਵਾਲਾ ਹੈ। ਇਸ ਦੇ ਅੰਦਰੋਂ ਅਜ਼ਾਦੀ ਦਾ ਅਹਿਸਾਸ ਹੀ ਮਿਟ ਗਿਆ ਹੈ। ਪਿੰਜਰੇ ਪਏ ਤੋਤੇ ਵਾਂਗ ਜੋ ਇਸ ਨੂੰ ਕਹੋ, ਸੋ ਕਰੇਗਾ। ਇਹੋ ਜਹੇ ਖ਼ੁਦਗ਼ਰਜ਼ਾਂ ਦੀ ਕਿਰਪਾਲਤਾ ਨਾਲ ਤਾਂ ਮੁਗ਼ਲਾਂ ਨੇ ਭਾਰਤ ਦੀ ਅਜ਼ਾਦੀ ਤੇ ਖ਼ੁਸ਼ਹਾਲੀ ਖੋਹੀ ਹੈ।"

ਰਤਨ ਚੰਦ ਬਹੁਤ ਸ਼ਰਮਿੰਦਾ ਹੋਇਆ, ਪਰ ਆਪਣੇ ਮਾਲਕ ਤੇ ਅੰਨ-ਦਾਤੇ ਮੁਗ਼ਲ ਵਜ਼ੀਰ ਕੁਤਬ-ਉਲ-ਮੁਲਕ ਨੂੰ ਖ਼ੁਸ਼ ਕਰਨ ਵਾਸਤੇ ਗ਼ੁੱਸੇ ਨਾਲ ਭਰਿਆ ਪੀਤਾ ਬੋਲਿਆ, "ਰਤਾ ਸੰਭਲ ਕੇ ਬੋਲੋ, ਤੁਸੀਂ ਬਾਦਸ਼ਾਹ ਨਹੀਂ, ਸਗੋਂ ਇਕ ਕੈਦੀ ਹੋ।"

"ਸ਼ੇਰ ਪਿੰਜਰੇ ਵਿਚ ਵੀ ਸ਼ੇਰ ਹੈ......ਅਕ੍ਰਿਤਘਣ! ਭਾਰਤ ਮਾਤਾ ਦੇ ਨਲੈਕ ਤੇ ਕਮੀਨੇ ਕਪੁੱਤਰ! ਮੇਰੀਆਂ ਅੱਖਾਂ ਅਗੋਂ ਦੂਰ ਹੋ ਜਾ। ਚੰਡਾਲਾ! ਪਰਦੇਸੀ ਜ਼ਾਲਮ ਰਾਜ ਦੀ ਵਡਿਆਈ ਕਰਦਾ ਹੈਂ।.....ਤੇਰੇ ਭਰਾਵਾਂ ਤੇ ਜੇਜ਼ੀਆ ਲੱਗੇ, ਤੇਰੇ ਭਰਾਵਾਂ ਦੀਆਂ ਧੀਆਂ ਭੈਣਾਂ ਦੀ ਅਸਮਤ ਖ਼ਾਕ ਵਿਚ ਰੁਲੇ, ਤੇਰੇ ਭਰਾਵਾਂ ਦੇ ਘਰ ਸਿਖਰ ਦੁਪਹਿਰੇ ਸਾੜ ਕੇ ਸੁਆਹ ਕੀਤੇ ਜਾਣ, ਪਰ ਤੂੰ ਆਪਣੇ ਪੇਟ ਤੇ ਆਪਣੇ ਸੁਖ ਵਾਸਤੇ ਜ਼ਾਲਮ-ਰਾਜ ਦੀ ਮਦਦ ਕਰੇਂ।" ਏਨਾ ਆਖਦਿਆਂ ਹੋਇਆਂ ਬੰਦਾ ਸਿੰਘ ਗ਼ੁੱਸੇ ਨਾਲ ਸਿਰ ਤੋਂ ਪੈਰਾਂ ਤਕ ਕੰਬ ਉਠਿਆ। ਕਚੀਚੀਆਂ ਲੈ ਕੇ ਭੁੱਖੇ ਸ਼ੇਰ ਵਾਂਗ ਰਤਨ ਚੰਦ ਵੱਲ ਲਪਕਿਆ, ਪਰ ਦੋਹਾਂ ਦੇ ਵਿਚਕਾਰ ਲੋਹੇ ਦੀਆਂ ਮੋਟੀਆਂ ਸੀਖਾਂ ਦਾ ਜੰਗਲਾ ਸੀ। ਰਤਨ ਚੰਦ ਕੁਝ ਕਦਮ ਪਿੱਛੇ ਹਟ ਗਿਆ। ਕੁਤਬ-ਉਲ-ਮੁਲਕ ਵੀ ਘਬਰਾ ਗਿਆ। ਉਸ ਨੂੰ ਖ਼ਤਰਾ ਭਾਸਿਆ ਕਿ ਕਿਤੇ ਬੰਦਾ ਸਿੰਘ ਸੀਖਾਂ ਤੋੜ ਕੇ ਹੀ ਉਨ੍ਹਾਂ 'ਤੇ ਹਮਲਾ ਨਾ ਕਰ ਦੇਵੇ। ਉਹ ਘਬਰਾਹਟ ਵਿਚ ਰਤਾ ਹਲੀਮੀ ਨਾਲ ਬੋਲਿਆ, "ਗੁਰੂ ਜੀ, ਛੱਡੋ ਪਰੇ ਗ਼ੁੱਸੇ ਨੂੰ। ਇਸ ਵਿਚਾਰੇ ਨੂੰ ਕੀ ਆਖਦੇ ਹੋ। ਛੋੜੋ ਪਰੇ, ਆਉ ਮਤਲਬ ਦੀ ਗੱਲ ਕਰੀਏ। ਤੁਸੀਂ ਮੇਰੀਆਂ ਪੁੱਛਾਂ ਦੇ ਠੀਕ ਠੀਕ ਉੱਤਰ ਦੇਣ ਦਾ ਇਕਰਾਰ ਕੀਤਾ ਹੈ ਨਾ!"

"ਹਾਂ ਮੁਕਾਓ ਵੀ, ਜੋ ਤੁਸੀਂ ਚਾਹੁੰਦੇ ਹੋ, ਠੀਕ ਠੀਕ ਦੱਸਾਂਗਾ," ਬੰਦਾ ਸਿੰਘ ਜੀ ਨੇ ਗ਼ੁੱਸੇ ਨੂੰ ਘਟਾਂਦਿਆਂ ਹੋਇਆਂ ਕਿਹਾ।

"ਗੁਰਦਾਸ ਨੰਗਲ ਦੀ ਗੜ੍ਹੀ ਵਿਚੋਂ ਤਾਂ ਸੋਨਾ ਚਾਂਦੀ ਆਦਿ ਨਹੀਂ ਮਿਲ ਸਕਿਆ, ਇਸ ਕਰਕੇ ਤੁਸੀਂ ਦੱਸੋ ਕਿ ਤੁਸਾਂ ਖ਼ਜ਼ਾਨਾ ਕਿਸ ਕੰਦਰਾਂ ਵਿਚ ਦਬਿਆ

ਹੋਇਆ ਹੈ ? ਇਸ ਦਾ ਪਤਾ ਦੇਣ ਨਾਲ ਤੁਹਾਡੇ ਤੇ ਢਹਿਣ ਵਾਲੀਆਂ ਕਾਫ਼ੀ ਮੁਸੀਬਤਾਂ ਟਲ ਜਾਣਗੀਆਂ।"

"ਖ਼ਾਲਸੇ ਕੋਲ ਕੋਈ ਖ਼ਜ਼ਾਨਾ ਨਹੀਂ। ਖ਼ਾਲਸਾ ਅਕਾਲ ਪੁਰਖ 'ਤੇ ਭਰੋਸਾ ਰੱਖਦਾ ਹੈ। ਅਕਾਲ ਪੁਰਖ ਖ਼ਾਲਸੇ ਦੇ ਸਭ ਕੰਮ ਸੰਵਾਰਦਾ ਹੈ। ਬਾਕੀ ਰਹੀ ਗੱਲ ਮੁਸੀਬਤਾਂ ਦੀ, ਸੋ ਸਿੰਘ ਇਨ੍ਹਾਂ ਤੋਂ ਨਹੀਂ ਘਬਰਾਂਦੇ, ਇਹ ਆਪਣਾ ਸੀਸ ਤਲੀ 'ਤੇ ਰੱਖੀ ਫਿਰਦੇ ਹਨ।"

"ਖ਼ਾਲਸੇ ਦੀ ਫ਼ੌਜ ਤੇ ਉਨ੍ਹਾਂ ਦੇ ਹਥਿਆਰਾਂ ਦਾ ਪਤਾ ਦੇ ਦਿਓ ਤਾਂ ਬਾਦਸ਼ਾਹ ਆਪ 'ਤੇ ਬੜੀਆਂ ਮਿਹਰਬਾਨੀਆਂ ਕਰਨਗੇ।"

"ਮੈਨੂੰ ਬਾਦਸ਼ਾਹ ਦੀਆਂ ਮਿਹਰਬਾਨੀਆਂ ਦੀ ਲੋੜ ਨਹੀਂ। ਪਰ ਖ਼ਾਲਸਾ ਫ਼ੌਜ ਦਾ ਕੋਈ ਪਤਾ ਨਹੀਂ। ਖ਼ਾਲਸਾ ਪੰਥ ਛਾਉਣੀਆਂ ਜਾਂ ਘਰ ਪਾ ਕੇ ਨਹੀਂ ਬੈਠਦਾ, ਉਹ ਸਰਬ-ਵਿਆਪੀ ਹੈ। ਖ਼ਾਲਸੇ ਦਾ ਘਰ ਘੋੜੇ ਦੀ ਕਾਠੀ 'ਤੇ ਹੈ। ਲੋੜ ਪੈਣ 'ਤੇ ਇਕੱਠਾ ਹੋ ਜਾਂਦਾ ਹੈ।"

"ਕੋਈ ਛਾਉਣੀ ਨਹੀਂ ?"

"ਨਹੀਂ।"

"ਬਾਦਸ਼ਾਹ ਦਾ ਇਕ ਹੋਰ ਵੀ ਫ਼ੁਰਮਾਨ ਹੈ!"

"ਕੀ ?"

"ਜੇ ਆਪ ਆਪਣੇ ਪਰਵਾਰ ਸਮੇਤ ਇਸਲਾਮ ਕਬੂਲ ਕਰ ਲਵੋ ਤਾਂ ਜਾਨ ਬਖ਼ਸ਼ੀ ਜਾਵੇਗੀ ਅਤੇ ਬਾਦਸ਼ਾਹ ਸਲਾਮਤ ਆਪ ਨੂੰ ਸੈਨਾਪਤੀ ਬਣਾ ਦੇਣਗੇ।"

ਇਹ ਸੁਣ ਕੇ ਬੰਦਾ ਸਿੰਘ ਫਿਰ ਭੱਖ ਉਠਿਆ। ਦੋਹਾਂ ਹੱਥਾਂ ਨਾਲ ਸੀਖਾਂ ਨੂੰ ਘੁਟਦਿਆਂ ਹੋਇਆਂ ਉਹ ਗਰਜਿਆ, "ਮੈਂ ਆਖਦਾ ਹਾਂ, ਏਥੋਂ ਚਲੇ ਜਾਓ। ਜੇ ਮੈਂ ਕੈਦ ਅਤੇ ਸੰਗਲਾਂ ਨਾਲ ਜਕੜਿਆ ਨਾ ਹੁੰਦਾ, ਤਾਂ ਤੁਹਾਡਾ ਸੀਰਮਾ ਪੀ ਜਾਂਦਾ।.....ਦੁਨਿਆਵੀ ਸੁਖਾਂ ਬਦਲੇ ਪਿਆਰੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦੀ ਸਿੱਖੀ ਛੱਡ ਦਿਆਂ! ਕੀ ਮੁਸਲਮਾਨ ਬਣ ਕੇ ਕੋਈ ਮਰਦਾ ਜਾਂ ਬੁੱਢਾ ਨਹੀਂ ਹੁੰਦਾ ?"

"ਮਰਨਾ ਤੇ ਬੁੱਢੇ ਹੋਣਾ ਖ਼ੁਦਾਈ ਹੁਕਮ ਹੈ, ਪਰ ਜਿੰਨਾ ਚਿਰ ਜੀਊਣਾ ਹੈ, ਉੱਨਾ ਚਿਰ ਸੁਖ ਤੇ ਅਮਨ ਨਾਲ ਜੀਊਣਾ ਚਾਹੀਦਾ ਹੈ।"

"ਜੇ ਫਿਰ ਵੀ ਮਰਨਾ ਹੈ, ਤਾਂ ਹੁਣ ਬਹਾਦਰਾਂ ਦੀ ਮੌਤੇ ਕਿਉਂ ਨਾ ਮਰਾਂ ? ਜੋ ਆਪਣੇ ਗ਼ੁਲਾਮ ਦੇਸ਼ ਨੂੰ ਸੁਤੰਤਰ ਵੇਖਣ ਦੇ ਚਾਹਵਾਨ ਹੁੰਦੇ ਹਨ, ਉਹ ਸੁਖ

ਤੇ ਅਮਨ ਨਹੀਂ ਲੋਚਦੇ। ਜਿੰਨਾ ਚਿਰ ਭਾਰਤ ਵਿਚ ਜ਼ੁਲਮੀ, ਤਅੱਸਬੀ ਤੇ ਇਕ-ਪੱਖੀ ਰਾਜ ਹੈ, ਉੱਨਾ ਚਿਰ ਖ਼ਾਲਸਾ ਸ਼ਾਂਤੀ ਨਾਲ ਨਹੀਂ ਬੈਠ ਸਕਦਾ, ਇਹ ਖੰਡਾ ਖੜਕਾਉਂਦਾ ਰਹੇਗਾ। ਦੁਨਿਆਵੀ ਸੁਖਾਂ ਦਾ ਲਾਲਚ ਰਤਨ ਚੰਦ ਵਰਗਿਆਂ ਨੂੰ ਦੇਵੋ। ਖ਼ਾਲਸਾ ਕਿਸੇ ਭੈ ਜਾਂ ਲਾਲਚ ਵਿਚ ਆ ਕੇ ਧਰਮ ਤੇ ਦੇਸ਼ ਨਾਲ ਧੋਖਾ ਨਹੀਂ ਕਰ ਸਕਦਾ।..... ਜਾਓ, ਬਾਦਸ਼ਾਹ ਨੂੰ ਆਖ ਦਿਓ ਕਿ ਬੰਦਾ ਸਿੰਘ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਦਾ ਸੇਵਕ ਤੇ ਸਿੰਘ ਹੈ। ਉਹ ਧਰਮ ਛੱਡਣ ਦੀ ਥਾਂ ਮਰਨਾ ਚੰਗਾ ਸਮਝਦਾ ਹੈ।"

ਕੁਤਬ-ਉਲ-ਮੁਲਕ ਚੁੱਪ ਹੋ ਗਿਆ। ਇਕ ਸੱਚੇ ਸਿੰਘ ਦੇ ਸਾਹਮਣੇ ਉਸ ਦੀਆਂ ਅੱਖਾਂ ਨੀਵੀਆਂ ਹੋ ਗਈਆਂ। ਉਹ ਸੋਚਣ ਲੱਗਾ ਕਿ ਹੁਣ ਹੋਰ ਕੀ ਆਖੇ। ਮੌਤ ਦਾ ਡਰ ਵੀ ਜਿਸ ਨੂੰ ਨਹੀਂ ਡਰਾ ਸਕਦਾ, ਹੋਰ ਕਿਹੜੀ ਚੀਜ਼ ਉਸ ਨੂੰ ਭੈ-ਭੀਤ ਕਰ ਸਕਦੀ ਹੈ। ਕੁਝ ਚਿਰ ਸੋਚਣ ਪਿੱਛੋਂ ਉਹ ਬੋਲਿਆ, "ਪੁੱਤਰ ਮਨੁੱਖ ਦੀ ਦੁਨੀਆ ਵਿਚ ਨਿਸ਼ਾਨੀ ਹੁੰਦੇ ਹਨ। ਕੋਈ ਸਮਝਦਾਰ ਬਾਪ ਆਪਣੇ ਪੁੱਤਰ ਨੂੰ ਕਿਸੇ ਕੀਮਤ 'ਤੇ ਵੀ ਮਰਨ ਨਹੀਂ ਦੇਣਾ ਚਾਹੁੰਦਾ। ਜੇ ਤੁਹਾਡੇ ਹਠ ਵੱਲ ਵੇਖ ਕੇ ਬਾਦਸ਼ਾਹ ਨੇ ਤੁਹਾਡੇ ਪੁੱਤਰ ਦੀ ਮੌਤ ਦਾ ਹੁਕਮ ਦੇ ਦਿੱਤਾ ਤਾਂ...।"

"ਤਾਂ ਕੀ! ਪੁੱਤਰ ਅਕਾਲ ਪੁਰਖ ਦੀ ਅਮਾਨਤ ਹੈ। ਮੇਰੇ ਦੇਖਦਿਆਂ ਜੇ ਮੇਰੇ ਪੁੱਤਰ ਦਾ ਨਿੱਕਾ ਜਿਹਾ ਤਨ ਧਰਮ ਹਿੱਤ ਕੁਰਬਾਨ ਹੋ ਜਾਏ ਤਾਂ ਇਸ ਨਾਲੋਂ ਹੋਰ ਕਿਹੜੀ ਚੰਗੀ ਗੱਲ। ਗੁਰੂ ਜੀ ਨੇ ਆਪਣੇ ਪੁੱਤਰਾਂ ਨੂੰ ਕੁਰਬਾਨ ਕਰ ਕੇ ਸਾਨੂੰ ਇਹ ਸਿਖਿਆ ਦੇ ਛੱਡੀ ਹੈ।....ਪਰ ਇਨ੍ਹਾਂ ਮਸੂਮਾਂ ਦਾ ਲਹੂ ਮੁਗ਼ਲ ਰਾਜ ਦਾ ਅੰਤ ਕਰ ਦੇਵੇਗਾ....।"

ਰਤਨ ਚੰਦ ਉਥੋਂ ਖਿਸਕਣਾ ਚਾਹੁੰਦਾ ਸੀ। ਉਸ ਨੇ ਕੁਤਬ-ਉਲ-ਮੁਲਕ ਨੂੰ ਆਖਿਆ, "ਹਜ਼ੂਰ ਚਲੋ! ਕਿਉਂ ਸਿਰ ਖਪਾਂਦੇ ਓ। ਇਹ ਜ਼ਹਿਰੀਲੇ ਸੱਪ ਨਹੀਂ ਮੰਨਣ ਲੱਗੇ, ਇਨ੍ਹਾਂ ਦੀ ਸਿਰੀ ਫੇਹਣ ਵਿਚ ਹੀ ਭਲਾ ਹੈ। ਕੱਲ੍ਹ ਲੋਕਾਂ ਦੇ ਸਾਹਮਣੇ ਖ਼ਤਮ ਕਰੋ।"

"ਅੱਜ ਦਾ ਦਿਨ ਸੋਚ ਲੈ, ਇਸਲਾਮ ਕਬੂਲਣਾ ਹੈ ਜਾਂ ਮੌਤ ?" ਜਾਂਦਿਆਂ ਹੋਇਆਂ ਕੁਤਬ-ਉਲ-ਮੁਲਕ ਨੇ ਬੰਦਾ ਸਿੰਘ ਨੂੰ ਆਖਿਆ।

"ਮੈਂ ਸੋਚਿਆ ਹੋਇਆ ਹੈ.....ਅੱਜ ਨਹੀਂ, ਸਗੋਂ ਸਿਖ ਬਣਨ ਵੇਲੇ ਤੋਂ ਹੀ," ਬੰਦਾ ਸਿੰਘ ਨੇ ਉੱਤਰ ਦਿੱਤਾ ਤੇ ਗ਼ੁੱਸੇ ਨਾਲ ਕੰਬਦਾ ਹੋਇਆ ਸੀਖਾਂ ਦੇ ਪਿੱਛੇ ਖਲੋਤਾ ਰਿਹਾ।

ਉਹ ਦੋਵੇਂ ਆਪਣਾ ਮੂੰਹ ਲੈ ਕੇ ਮੁੜ ਗਏ। ਬੂਹਾ ਬੰਦ ਹੋ ਗਿਆ। ਚਾਨਣ ਦੀ ਥਾਂ ਹਨੇਰੇ ਦੀ ਕਾਲੀ ਚਾਦਰ ਤਾਣੀ ਗਈ। ਧੜਕਦੇ ਦਿਲ ਨਾਲ ਬੰਦਾ ਸਿੰਘ ਆਪਣੀ ਭੁੱਲੀ ਹੋਈ ਗੱਲ ਨੂੰ ਚੇਤੇ ਕਰਨ ਲੱਗ ਪਿਆ, ਅਤੇ ਅਰਦਾਸ ਵਿਚ ਜੁੜ ਗਿਆ।

## ੩੩

# ਨੀਚ ਪਿਤਾ

"ਰਾਜਪੂਤਾਂ ਦੀ ਇਸ ਨਸਲ ਉਤੇ ਭਾਰਤ ਨੂੰ ਮਾਣ ਸੀ ?" ਰਾਜਕੁਮਾਰੀ ਇੰਦਰਾ ਨੇ ਆਪਣੇ ਬਾਪ ਰਾਜਾ ਅਜੀਤ ਸਿਹੁੰ ਨੂੰ ਬੜੇ ਗ਼ੁੱਸੇ ਦੇ ਲਹਿਜੇ ਵਿਚ ਤਾਹਨਾ ਮਾਰਿਆ। "ਕੁਝ ਤਾਂ ਸ਼ਰਮ ਕਰੋ। ਆਪਣੀ ਧੀ ਨੂੰ ਖੂਹ ਵਿਚ ਸੁਟਿਆ ਜੇ। ਉਸ ਦਾ ਧਰਮ ਕਰਮ ਤੇ ਸਦਾਚਾਰ ਭ੍ਰਿਸ਼ਟ ਕੀਤਾ ਜੇ। ਉਹ ਸਾਰੀ ਉਮਰ ਤੁਸਾਂ ਦੀ ਜਾਨ ਨੂੰ ਰੋਂਦੀ ਰਹੇਗੀ। ਉਸ ਦੇ ਅਜੇ ਅੱਥਰੂ ਨਹੀਂ ਸੁੱਕੇ, ਉਸ ਕੋਲੋਂ ਹੀ ਕਿਸੇ ਹੋਰ ਰਾਜਪੂਤ ਕੰਨਿਆ ਦਾ ਧਰਮ ਬਰਬਾਦ ਕਰਾਉਣਾ ਚਾਹੁੰਦੇ ਓ ? ਕੁਝ ਸ਼ਰਮ ਕਰੋ! ਮੁਗ਼ਲਾਂ ਦੇ ਜੂਠੇ ਟੁਕੜਿਆਂ ਨੂੰ ਖਾ ਖਾ ਕੇ ਤੁਸਾਂ ਦੀ ਬੁੱਧੀ ਭ੍ਰਿਸ਼ਟ ਹੋ ਗਈ ਹੈ। ਭਾਰਤ ਦੇ ਦੁਸ਼ਮਨੋ, ਜੈ ਚੰਦੋ! ਯਾਦ ਰਖੋ, ਰਾਜਕੁਮਾਰੀ ਚੰਬਾ ਹੁਣ ਸਿਰਫ਼ ਰਾਜਪੂਤਣੀ ਨਹੀਂ, ਉਹ ਇਕ ਸਿੰਘਣੀ ਹੈ, ਸ਼ੇਰਨੀ ਹੈ। ਉਹ ਇਸਲਾਮ ਕਬੂਲਣ ਦੀ ਥਾਂ ਮੌਤ ਨੂੰ ਕਬੂਲੇਗੀ। ਅਜੇ ਬਹੁਤਾ ਸਮਾਂ ਨਹੀਂ ਬੀਤਿਆ, ਦੁਨੀਆ ਨੇ ਦੇਖਿਆ ਕਿ ਗੁਰੂ ਜੀ ਦੇ ਸਿੰਘਾਂ ਨੇ ਇਸਲਾਮੀ ਕਲਮਾ ਨਹੀਂ ਪੜ੍ਹਿਆ, ਸਗੋਂ ਹੱਸਦਿਆਂ ਹੱਸਦਿਆਂ ਮੌਤ ਨੂੰ ਜੱਫੀਆਂ ਪਾਈਆਂ ਹਨ।....ਆਹ! ਇਹ ਅਣਖੀਲੇ ਸਿੰਘ ਹੀ ਭਾਰਤ ਦੀ ਆਬਰੂ ਕਾਇਮ ਰੱਖਣਗੇ।"

"ਇੰਦਰਾ! ਜ਼ਬਾਨ ਨੂੰ ਸੰਭਾਲ ਕੇ ਵਰਤ! ਇਹ ਕੈਂਚੀ ਵਾਂਗ ਚੱਲ ਰਹੀ ਹੈ। ਤੇਰੀਆਂ ਹਰਕਤਾਂ ਤੇ ਗੱਲਾਂ ਤੋਂ ਬਾਦਸ਼ਾਹ ਵੀ ਬਹੁਤ ਤੰਗ ਆਇਆ ਹੋਇਆ ਹੈ। ਮੈਂ ਤੇਰਾ ਬਾਪ ਹਾਂ, ਮੈਂ ਤੈਨੂੰ ਉਨ੍ਹਾਂ ਨਾਲ ਵਿਆਹਿਆ ਹੈ। ਉਹ ਤੇਰੇ ਪਤੀ ਹਨ, ਉਨ੍ਹਾਂ ਦੇ ਵਿਰੁੱਧ ਸਾਜ਼ਸ਼ਾਂ ਕਰਨੀਆਂ ਠੀਕ ਨਹੀਂ।"

"ਮੈਂ ਕਿਸੇ ਦੀ ਪਤਨੀ ਨਹੀਂ.....ਤੁਸੀਂ ਮੇਰੇ ਭਾ ਦੇ ਉਸ ਦਿਨ ਹੀ ਮਰ ਗਏ, ਜਿਸ ਦਿਨ ਤੁਸਾਂ ਰੋਂਦੀ ਤੇ ਅਣਵਿਆਹੀ ਨੂੰ ਹੀ ਮੁਗ਼ਲਾਂ ਨਾਲ ਤੋਰ ਦਿੱਤਾ।

ਮੈਨੂੰ ਇਸਲਾਮ ਦਾ ਕਲਮਾ ਧੱਕੇ ਨਾਲ ਪੜ੍ਹਾਇਆ ਗਿਆ। ਜਾਓ ! ਮੇਰੇ ਕਮਰੇ ਵਿਚੋਂ ਬਾਹਰ ਹੋ ਜਾਓ, ਨਹੀਂ ਤੇ.....।"

"ਨਹੀਂ ਤੇ.....ਕੀ ?" ਅਜੀਤ ਸਿਹੁੰ ਨੇ ਕ੍ਰੋਧ ਨਾਲ ਪੁੱਛਿਆ।

"ਮੈਂ ਇਸਤ੍ਰੀ ਹਾਂ ਤੇ ਇਸਤ੍ਰੀ ਵੀ ਕ੍ਰੋਧ ਨਾਲ ਸੜ ਰਹੀ ! ਇਕ ਭਿਆਨਕ ਜੁਆਲਾ ਦਾ ਰੂਪ ! ਮੇਰੇ ਕੋਲੋਂ ਚਲੇ ਜਾਓ ! ਮੈਂ ਤੁਸਾਂ ਨੂੰ ਵੀ ਭਸਮ ਕਰ ਦਿਆਂਗੀ। ਉਹ ਦਿਨ ਦੂਰ ਨਹੀਂ ਹਨ ਜਦੋਂ ਮੈਂ ਇਸ ਸ਼ਾਹੀ ਕਿਲ੍ਹੇ ਦੀਆਂ ਕੰਧਾਂ ਤੋਂ ਦੂਰ ਖਲੋਤੀ, ਇਸ ਕਿਲ੍ਹੇ ਨੂੰ ਸੜਦਾ ਦੇਖ ਰਹੀ ਹੋਵਾਂਗੀ। ਜਿਸ ਬਾਦਸ਼ਾਹ ਦਾ ਨਾਂ ਲੈਂਦਾ ਹੈਂ, ਉਹ ਇਕ ਲੋਥ ਦੇ ਰੂਪ ਵਿਚ ਕਬਰਿਸਤਾਨ ਨੂੰ ਜਾ ਰਿਹਾ ਹੋਵੇਗਾ। ਮੈਨੂੰ ਭਗਵਾਨ 'ਤੇ ਭਰੋਸਾ ਹੈ। ਉਹ ਮੇਰੀ ਪੁਕਾਰ ਜ਼ਰੂਰ ਸੁਣੇਗਾ, ਜ਼ਰੂਰ।" ਆਖਦੀ ਹੋਈ ਇੰਦਰਾ ਆਪਣੇ ਬਾਪ ਕੋਲੋਂ ਉੱਠ ਕੇ ਦੂਸਰੇ ਕਮਰੇ ਵਲ ਨੱਠ ਗਈ। ਅਜੀਤ ਸਿਹੁੰ ਅਵਾਜ਼ਾਂ ਮਾਰਦਾ ਰਹਿ ਗਿਆ।

ਦੁਰਾਚਾਰੀ ਫ਼ਰਖ਼ਸੀਅਰ ਨੇ ਅਜੀਤ ਸਿਹੁੰ ਨੂੰ ਇੰਦਰਾ ਕੋਲ ਭੇਜਿਆ ਸੀ। ਉਹ ਇਸ ਵਾਸਤੇ ਕਿ ਫ਼ਰਖ਼ਸੀਅਰ ਨਾਲ ਇੰਦਰਾ ਦੇ ਵਿਆਹ ਹੋਏ ਨੂੰ ਕਈ ਮਹੀਨੇ ਹੋ ਚੁੱਕੇ ਸਨ, ਪਰ ਉਸ ਨੇ ਇਕ ਦਿਨ ਵੀ ਪਿਆਰ, ਖ਼ੁਸ਼ੀ ਤੇ ਸ਼ਾਂਤੀ ਨਾਲ ਨਹੀਂ ਸੀ ਬਿਤਾਇਆ। ਉਸ ਨੂੰ ਇਹ ਵੀ ਪਤਾ ਲੱਗ ਚੁੱਕਾ ਸੀ ਕਿ ਇੰਦਰਾ ਕਿਲ੍ਹੇ ਵਿਚੋਂ ਨੱਸ ਜਾਣ ਦਾ ਜਤਨ ਕਰ ਰਹੀ ਹੈ। ਬਾਹਰ ਜੋ ਬਗ਼ਾਵਤ ਹੋ ਰਹੀ ਹੈ, ਉਸ ਵਿਚ ਵੀ ਇੰਦਰਾ ਦਾ ਹੱਥ ਹੈ। ਪਰ ਇਕ ਸ਼ਰਤ ਉਤੇ ਉਹ ਇੰਦਰਾ ਦੀਆਂ ਉਨ੍ਹਾਂ ਹਰਕਤਾਂ ਬਦਲੇ ਉਸ ਨੂੰ ਮਾਫ਼ ਕਰ ਦੇਣਾ ਚਾਹੁੰਦਾ ਸੀ। ਉਹ ਸ਼ਰਤ ਇਹ ਸੀ ਕਿ ਇੰਦਰਾ ਪ੍ਰੇਰਨਾ ਕਰ ਕੇ ਰਾਜਕੁਮਾਰੀ ਚੰਬਾ ਨੂੰ ਮੁਸਲਮਾਨੀ ਬਣਾ ਦੇਵੇ, ਕਿਉਂਕਿ ਦੁਰਾਚਾਰੀ ਫ਼ਰਖ਼ਸੀਅਰ ਰਾਜਕੁਮਾਰੀ ਚੰਬਾ ਦੀ ਸੁੰਦਰਤਾ ਉਤੇ ਮੋਹਤ ਹੋ ਗਿਆ ਸੀ। ਕਈ ਬੇਗਮਾਂ ਤੇ ਲੌਂਡੀਆਂ ਹੋਣ 'ਤੇ ਵੀ ਉਸ ਦੇ ਕਮਜ਼ੋਰ ਮਨ ਦੀ ਹਿਰਸ ਨਾ ਮਿਟੀ। ਰਾਜਕੁਮਾਰੀ ਚੰਬਾ ਨੂੰ ਆਪਣੇ ਵਸ ਵਿਚ ਕਰਨ ਲਈ ਤੜਪਣ ਲੱਗਾ।

ਇੰਦਰਾ ਤੇ ਰਾਜਕੁਮਾਰੀ ਚੰਬਾ ਆਪੋ ਵਿਚ ਸਹੇਲੀਆਂ ਬਣ ਗਈਆਂ ਸਨ। ਦੋਵੇਂ ਦੁਖਿਆਰਨਾਂ ਸਾਰਾ ਸਾਰਾ ਦਿਨ ਬੈਠੀਆਂ ਜ਼ੁਲਮੀ ਰਾਜ ਦੀਆਂ ਕਹਾਣੀਆਂ ਛੋਹੀ ਰੱਖਦੀਆਂ ਤੇ ਜਾਂ ਫਿਰ ਪ੍ਰਭੂ ਅੱਗੇ ਅਰਜ਼ੋਈਆਂ ਕਰਦੀਆਂ ਰਹਿੰਦੀਆਂ। ਅਜੈ ਸਿੰਘ ਉਨ੍ਹਾਂ ਕੋਲ ਦਿਲ-ਪਰਚਾਵਾ ਤੇ ਖਿਡੌਣਾ ਸੀ।

ਆਪਣੀ ਧੀ ਕੋਲੋਂ ਝਾੜ ਤੇ ਫਿਟਕਾਰ ਖਾ ਕੇ ਅਜੀਤ ਸਿਹੁੰ ਛਿੱਥਾ ਨਾ

ਪਿਆ, ਉਸ ਦੀ ਮਲੀਨ ਤੇ ਗ਼ੁਲਾਮੀ ਨਾਲ ਦਲੀ ਹੋਈ ਆਤਮਾ ਨੇ ਸ਼ਰਮ ਨਾ ਖਾਧੀ। ਸਿਰ ਨੀਵਾਂ ਕਰਨ ਦੀ ਥਾਂ ਸਗੋਂ, ਧੌਣ ਅਕੜਾ ਕੇ ਬੜੇ ਗ਼ੁੱਸੇ ਨਾਲ ਇੰਦਰਾ ਨੂੰ ਆਖਦਾ ਗਿਆ, "ਬਾਦਸ਼ਾਹ ਨੂੰ ਆਖ ਕੇ ਤੇਰੇ ਟੋਟੇ ਕਰਵਾ ਦਿਆਂਗਾ।....ਤੂੰ ਮੇਰੀ ਧੀ ਨਹੀਂ, ਦੁਸ਼ਮਨ ਹੈਂ।" ਉਸ ਦੇ ਇਹ ਸ਼ਬਦ ਇੰਦਰਾ ਨੇ ਨਾ ਸੁਣੇ, ਕਿਉਂਕਿ ਉਸ ਨੇ ਆਪਣੇ ਖ਼ਾਸ ਕਮਰੇ ਦਾ ਬੂਹਾ ਬੰਦ ਕਰ ਲਿਆ ਸੀ।

ਨਿਰਾਸਤਾ ਤੇ ਗ਼ੁੱਸੇ ਨਾਲ ਕੰਬਦਾ ਹੋਇਆ ਅਜੀਤ ਸਿਹੁੰ ਸ਼ਾਹੀ ਹਰਮਾਂ ਵਿਚੋਂ ਚਲਾ ਗਿਆ। ਉਹ ਆਪਣੇ ਡੇਰੇ ਨੂੰ ਨਹੀਂ ਗਿਆ, ਸਗੋਂ ਬਾਦਸ਼ਾਹ ਫ਼ਰਖ਼ਸੀਅਰ ਵੱਲ ਗਿਆ। ਉਹ ਉਸ ਵੇਲੇ ਦਰਬਾਰ-ਖ਼ਾਸ ਵਿਚੋਂ ਉੱਠ ਕੇ ਆਪਣੀ ਅਰਾਮ-ਗਾਹ ਵੱਲ ਜਾ ਰਿਹਾ ਸੀ। ਅਜੀਤ ਸਿਹੁੰ ਨੇ ਝੁਕ ਕੇ ਸਲਾਮ ਕੀਤੀ ਅਤੇ ਕਈ ਤਰ੍ਹਾਂ ਦੇ ਵਡਿਆਈ ਦੇ ਸ਼ਬਦ ਆਖੇ। ਆਪਣੇ ਹਿੰਦੂ ਸਹੁਰੇ ਕੋਲੋਂ ਵਡਿਆਈ ਸੁਣ ਕੇ ਫ਼ਰਖ਼ਸੀਅਰ ਬਹੁਤ ਖ਼ੁਸ਼ ਹੋਇਆ, ਤੇ ਪੁੱਛਿਆ:

"ਹੱਛਾ ਦੱਸੋ, ਜਿਧਰ ਗਏ ਸਾਓ, ਕੋਈ ਕਾਮਯਾਬੀ ਹੋਈ ?"

"ਸ੍ਰੀ ਹਜ਼ੂਰ! ਆਪ ਦੀ ਮਿਹਰ ਚਾਹੀਏ, ਜਹਾਂ ਪਨਾਹ ਦਾ ਸਤਾਰਾ ਐਨਾ ਬਲਵਾਨ ਹੈ ਕਿ ਜੋ ਕੰਮ ਆਖੋਂ, ਉਹ ਆਪਣੇ ਆਪ ਹੋ ਜਾਂਦਾ ਹੈ। ਮੇਰੀ ਲੜਕੀ ਤਾਂ ਅਜੇ ਨਿਦਾਨ ਹੈ। ਉਸ ਨੂੰ ਸਮਝ ਨਹੀਂ, ਹੋਈ ਜੁ ਅਜੇ ਬਾਲੜੀ। ਉਸ ਦੀਆਂ ਗ਼ਲਤੀਆਂ ਤਾਂ ਮਾਫ਼ ਕਰ ਦੇਣੀਆਂ। ਪਰਵਾਰ ਵਿਚੋਂ ਵਿਛੜ ਕੇ ਆਈ ਹੈ.....।"

"ਪਰ ਮੈਂ ਪੁੱਛਦਾ ਹਾਂ, ਉਹ ਸੁੰਦਰੀ ਰਾਜਕੁਮਾਰੀ ਚੰਬਾ ਹੱਥ ਆਏਗੀ ਕਿ ਨਾ ?" ਫ਼ਰਖ਼ਸੀਅਰ ਨੇ ਅਜੀਤ ਸਿਹੁੰ ਦੇ ਲੰਮੇ ਲੈਕਚਰ ਨੂੰ ਟੁੱਕ ਕੇ ਪੁੱਛਿਆ।

ਆਪਣੇ ਮਾਲਕ ਨੂੰ ਖ਼ੁਸ਼ ਕਰਨ ਬਦਲੇ ਅਜੀਤ ਸਿਹੁੰ ਨੇ ਝੂਠ ਬੋਲਣਾ ਸ਼ੁਰੂ ਦਿੱਤਾ, "ਜਹਾਂ ਪਨਾਹ! ਹਰਮਾਂ ਵਿਚ ਆਈ ਹੋਈ ਕੋਈ ਸੁੰਦਰੀ ਭਲਾ ਕਿਵੇਂ ਆਪ ਦੇ ਹੱਥ ਨਹੀਂ ਚੜ੍ਹ ਸਕਦੀ। ਆਪ ਨਿਰੇ ਧਰਤੀ ਦੇ ਬਾਦਸ਼ਾਹ ਨਹੀਂ ਸਗੋਂ ਦਿਲਾਂ ਦੇ ਬਾਦਸ਼ਾਹ ਵੀ ਹੋ! ਉਹ ਆਖਦੀ ਹੈ......।"

"ਕੀ ?" ਫ਼ਰਖ਼ਸੀਅਰ ਨੇ ਬੜੀ ਬੇਸਬਰੀ ਨਾਲ ਪੁੱਛਿਆ।

"ਉਸ ਨੇ ਇੰਦਰਾ ਨੂੰ ਆਖਿਆ ਏ, ਮੈਨੂੰ ਇਸਲਾਮ ਕਬੂਲਣ ਵਿਚ ਕੋਈ ਝਿਜਕ ਨਹੀਂ, ਪਰ.....।"

"ਪਰ ਕੀ....... ?"

"ਇਹ ਕਿ ਜਿੰਨਾ ਚਿਰ ਬੰਦਾ ਸਿੰਘ ਜੀਉਂਦਾ ਹੈ, ਉੱਨਾ ਚਿਰ ਧਰਮ ਤਬਦੀਲ ਕਰਨਾ ਉਸ ਵਾਸਤੇ ਔਖਾ ਹੈ। ਬੱਸ, ਇਹੋ ਜਤਨ ਕਰੋ।"

"ਕਿਹੜਾ ?"

"ਬੰਦਾ ਸਿੰਘ ਤੇ ਉਹਦੇ ਸਾਥੀਆਂ ਨੂੰ ਬਹੁਤਾ ਚਿਰ ਕੈਦ ਨਾ ਰੱਖੋ। ਉਨ੍ਹਾਂ ਨੂੰ ਜਾਂ ਤਾਂ ਬਿਲੇ ਲਾਉ ਜਾਂ ਇਸਲਾਮ ਵਿਚ ਦਾਖ਼ਲ ਕਰ ਲਵੋ।"

ਇੰਨੇ ਨੂੰ ਰਤਨ ਚੰਦ ਤੇ ਕੁਤਬ-ਉਲ-ਮੁਲਕ ਨਿਮੋਝੂਣੇ ਹੋਏ ਇਨ੍ਹਾਂ ਨੂੰ ਆ ਮਿਲੇ।

"ਸੁਣਾਓ, ਤੁਸੀਂ ਕੀ ਖ਼ਬਰ ਲਿਆਏ ਓ ? ਗੁਪਤ ਖ਼ਜ਼ਾਨੇ ਦੀ ਕੋਈ ਸੂਹ ਮਿਲੀ ? ਜਾਂ ਕਿਸੇ ਹੋਰ ਦਾਅ-ਪੇਚ ਵਿਚ ਫਸਦਾ ਹੈ ਕਿ ਨਹੀਂ ?" ਬਾਦਸ਼ਾਹ ਨੇ ਬੜੀ ਤਾਂਘ ਨਾਲ ਤੱਕਦਿਆਂ ਕਿਹਾ।

"ਜਹਾਂ ਪਨਾਹ, ਬੜੇ ਲਾਲਚ ਦਿੱਤੇ, ਕਈ ਤਰ੍ਹਾਂ ਦੇ ਸਬਜ਼ ਬਾਗ਼ ਵਿਖਾਏ; ਫਿਰ ਡਰਾਵੇ ਤੇ ਧਮਕੀਆਂ ਵੀ ਦਿੱਤੀਆਂ, ਪਰ ਉਸ ਪੈਰਾਂ ਤੇ ਪਾਣੀ ਨਹੀਂ ਪੈਣ ਦਿੱਤਾ। ਮੌਤ ਨੂੰ ਤਾਂ ਉਹ ਮਖ਼ੌਲਾਂ ਕਰਦਾ ਹੈ।" ਕੁਤਬ-ਉਲ-ਮੁਲਕ ਨੇ ਬੜੇ ਅਦਬ ਨਾਲ ਉੱਤਰ ਦਿੱਤਾ।

"ਚੰਗਾ, ਮੈਂ ਕੱਲ੍ਹ ਵੇਖਾਂਗਾ ਕਿ ਉਹ ਕਿਵੇਂ ਮੌਤ ਨੂੰ ਮਖ਼ੌਲਾਂ ਕਰਦਾ ਹੈ। ਜੇ ਇਸ ਕਾਫ਼ਰ ਨੂੰ ਸਿੱਧਾ ਨਾ ਕੀਤਾ ਤਾਂ ਮੈਨੂੰ ਕਿਸ ਫ਼ਰਖ਼ਸੀਅਰ ਸੱਦਣਾ ਹੈ।" ਇਹ ਕਹਿੰਦਿਆਂ ਉਹ ਆਪਣੀ ਅਰਾਮ ਗਾਹ ਨੂੰ ਚਲਾ ਗਿਆ।

## ੩੪

# ਉਤਰਾਅ ਚੜ੍ਹਾਅ

ਉਸ ਰਾਤ ਭਾਵੇਂ ਬਹੁਤਾ ਹੁਸੜ ਨਹੀਂ ਸੀ, ਜਮਨਾ ਦੇ ਠੰਢੇ ਕਾਲਜੇ ਨੂੰ ਚੱਟ ਕੇ ਆ ਰਹੀ ਹਵਾ ਵੀ ਸੀਤਲ ਸੀ, ਫਿਰ ਵੀ ਰਾਜਕੁਮਾਰੀ ਚੰਬਾ ਨੂੰ ਨੀਂਦ ਨਾ ਆਈ। ਉਹ ਜਿੰਨਾ ਅੱਖਾਂ ਨੂੰ ਮੀਟਣ ਦਾ ਜਤਨ ਕਰਦੀ ਰਹੀ, ਉਨੀਆਂ ਹੀ ਉਹ ਖੁਲ੍ਹਦੀਆਂ ਰਹੀਆਂ। ਚਾਰ ਸਾਲ ਦਾ ਬੱਚਾ ਉਸ ਦੇ ਧੜਕਦੇ ਸੀਨੇ ਨਾਲ ਲੱਗ ਕੇ ਸੁੱਤਾ ਪਿਆ ਸੀ। ਜਾਗੋ-ਮੀਟੇ ਵਿਚ ਵੀ ਕਦੀ-ਕਦਾਈਂ ਉਸ ਨੂੰ ਇੰਜ ਪਰਤੀਤ ਹੁੰਦਾ ਜਿਵੇਂ ਉਸ ਦੇ ਲਾਡਲੇ ਬੱਚੇ ਨੂੰ ਕੋਈ ਉਸ ਕੋਲੋਂ ਖੋਹਣ ਦਾ ਜਤਨ ਕਰ ਰਿਹਾ ਹੈ। ਉਹ ਫਿਰ ਤਕੜੀ ਹੁੰਦੀ, ਮਨ ਨੂੰ ਫਿਟਕਾਰਾਂ ਪਾਂਦੀ

ਕਿ ਤੂੰ ਕਿਨ੍ਹਾਂ ਵਹਿਣਾਂ ਵਿਚ ਰੁੜ੍ਹ ਰਿਹਾ ਹੈਂ। ਤੂੰ ਕਿਉਂ ਮਮਤਾ ਵਿਚ ਆ ਕੇ ਡੋਲ ਰਿਹਾ ਹੈਂ। ਸਤਿਗੁਰੂ ਭਲੀ ਕਰਨਗੇ। ਤੂੰ ਉਨ੍ਹਾਂ ਦੇ ਪਿਆਰ ਵਿਚ ਜੁੜ ਅਤੇ ਟਿਕ ਕੇ ਅਰਾਮ ਕਰ। ਪਰ ਦੂਜੇ ਛਿਨ ਹੀ ਕੱਚੀ ਜਿਹੀ ਨੀਂਦਰੇ ਫਿਰ ਸੁਪਨਾ ਕੋਈ ਹੋਰ ਰੂਪ ਧਾਰ ਕੇ ਸਾਹਮਣੇ ਆ ਖਲੋਂਦਾ। ਕੀ ਵੇਖਦੀ ਹੈ ਕਿ ਬੱਚੇ ਦਾ ਵਿਆਹ ਰਚਿਆ ਹੋਇਆ ਹੈ। ਬੜੀਆਂ ਖ਼ੁਸ਼ੀਆਂ ਹੋ ਰਹੀਆਂ ਹਨ। ਖ਼ਲਕਤਾਂ ਇਕੱਠੀਆਂ ਹੋ ਰਹੀਆਂ ਹਨ। ਵਿਆਹ ਦੇ ਫੇਰੇ ਲੈਣ ਲਈ ਲਾੜ੍ਹੀ ਆ ਹਾਜ਼ਰ ਹੁੰਦੀ ਹੈ। ਉਹ ਲਾੜ੍ਹੀ ਕਿੰਨੇ ਖ਼ੂਨੀ ਤੇ ਡਰਾਉਣੇ ਕੱਪੜਿਆਂ ਵਿਚ ਲਪੇਟੀ ਹੋਈ ਹੈ, ਉਫ਼! ਗਲ ਵਿਚ ਮਨੁੱਖੀ ਸਿਰਾਂ ਦੀ ਮਾਲਾ, ਹੱਥ ਵਿਚ ਸੱਪਾਂ ਦੀਆਂ ਸਿਰੀਆਂ, ਜੀਭ ਲਹੂ ਵਿਚ ਰੰਗੀ ਹੋਈ, ਅੱਖਾਂ ਕਹਿਰ ਭਰੀਆਂ।

ਰਾਜਕੁਮਾਰੀ ਚੰਬਾ ਵੇਖ ਕੇ ਚਿਚਲਾ ਉੱਠੀ, "ਇਹ ਕੀ ?" ਉੱਠ ਕੇ ਬਹਿ ਜਾਂਦੀ ਹੈ, ਸਾਰੀ ਝਾਕੀ ਨੂੰ ਫਿਰ ਅੱਖਾਂ ਅੱਗੇ ਲਿਆਂਦੀ ਹੈ, ਅਤੇ ਅੰਤਲਾ ਸੀਨ ਵੇਖ ਕੇ ਕਾਂਬਾ ਛਿੜ ਜਾਂਦਾ ਹੈ। ਫਿਰ ਅਰਜ਼ੋਈਆਂ ਕਰਦੀ ਹੈ, "ਦਾਤਾ, ਇਹ ਕੀ ਭਾਣਾ ਵਰਤਣ ਵਾਲਾ ਹੈ। ਮੈਂ ਨਿਗੁਣੀ ਇਹ ਕੁਝ ਵੇਖ ਤੇ ਸੁਣ ਨਹੀਂ ਸਕਾਂਗੀ। ਮੇਰੇ 'ਤੇ ਮਿਹਰਾਂ ਕਰੋ। ਮੈਨੂੰ ਬਲ ਬਖ਼ਸ਼ੋ।"

ਭਾਵੇਂ ਉਸ ਦੀ ਆਤਮਾ ਭਰਮਾਂ ਵਹਿਮਾਂ ਦੇ ਹਨੇਰੇ ਤੋਂ ਪਰੇਡੇ ਸੀ, ਫਿਰ ਵੀ ਮਾਂ ਹੋਣ ਕਰਕੇ ਮਮਤਾ ਦੇ ਜਾਲ ਵਿਚ ਆ ਫਸਦੀ ਸੀ, ਅਤੇ ਸੁਪਨਾ ਬਾਰ ਬਾਰ ਕਈ ਰੰਗ ਵਟਾ ਕੇ ਆਪਣੇ ਰੂਪ ਵਿਖਾਂਦਾ ਰਿਹਾ। ਇਉਂ ਕਈ ਵਾਰ ਇਸ ਖਾਤੇ ਵਿਚ ਉਹ ਡਿੱਗੀ ਅਤੇ ਫਿਰ ਹੰਭਲਾ ਮਾਰ ਕੇ ਸੁਚੇਤ ਹੁੰਦੀ ਤੇ ਉਚਿਆਂ ਉਠਣ ਦਾ ਜਤਨ ਕਰਦੀ, ਡਾਵਾਂ ਡੋਲ ਮਨ ਨੂੰ ਗੁਰ-ਚਰਨਾਂ ਨਾਲ ਜੋੜਦੀ।

ਇਨ੍ਹਾਂ ਉਤਰਾਵਾਂ-ਚੜ੍ਹਾਵਾਂ ਵਿਚ ਰਾਤ ਬੀਤ ਗਈ। ਪੋਹ-ਫੁਟਾਲੇ ਤੋਂ ਪਹਿਲਾਂ ਚਿੜੀ ਚੂਕੀ। ਲਾਲ ਕਿਲ੍ਹੇ ਦੇ ਹਰਮਾਂ ਵਿਚ ਮਾੜੀ ਮਾੜੀ ਹਿਲ-ਜੁਲ ਸ਼ੁਰੂ ਹੋ ਗਈ ਤੇ ਚੁੱਪ ਦਾ ਜਾਦੂ ਟੁੱਟਾ। ਰਾਜਕੁਮਾਰੀ ਚੰਬਾ ਆਪਣੇ ਬਿਸਤਰੇ ਤੋਂ ਉੱਠ ਬੈਠੀ ਅਤੇ ਅਜੈ ਸਿੰਘ ਦੇ ਸਿਰ 'ਤੇ ਪਿਆਰ ਦਿੱਤਾ। ਉਸ ਨੂੰ ਸੁੱਤਿਆਂ ਛੱਡ ਕੇ ਉਹ ਸਹਿਜੇ ਸਹਿਜੇ ਪਾਣੀ ਦੇ ਹਮਾਮ ਵੱਲ ਗਈ। ਪੰਜ-ਇਸ਼ਨਾਨਾ ਕੀਤਾ ਤੇ ਆ ਕੇ ਨਿਤ-ਨੇਮ ਕਰਨ ਲਈ ਬਹਿ ਗਈ। ਸੁਰਤੀ ਨੂੰ ਬਾਣੀ ਵਿਚ ਜੋੜਨ ਦਾ ਬੜਾ ਜਤਨ ਕੀਤਾ, ਪਰ ਮਨ ਦੌੜ ਦੌੜ ਜਾਵੇ। ਇਉਂ ਹਾੜੇ ਤੇ ਤਰਲੇ ਕੱਢਦੀ ਵੀ ਮਨ ਨੂੰ ਬਾਣੀ ਵਿਚ ਪੂਰੀ ਤਰ੍ਹਾਂ ਲੀਨ ਨਾ ਕਰ ਸਕੀ। ਅਜੇ

ਜਪੁਜੀ ਸਾਹਿਬ ਦਾ ਭੋਗ ਹੀ ਪਾਇਆ ਸੀ ਕਿ ਬੜੀ ਕਾਹਲ ਨਾਲ ਇੰਦਰਾ ਦੀ ਦਾਸੀ ਆਈ ਤੇ ਸੁਨੇਹਾ ਦਿੱਤਾ, "ਬੀਬੀ ਜੀ, ਆਪ ਜੀ ਨੂੰ ਰਾਜਕੁਮਾਰੀ ਜੀ ਯਾਦ ਕਰਦੇ ਹਨ।"

"ਇਸ ਵੇਲੇ ?"

"ਹਾਂ ਜੀ !"

"ਭੁਜੰਗੀ ਨੂੰ ਜਾਗ ਲੈਣ ਦੇ, ਫਿਰ ਆਉਂਦੀ ਹਾਂ।" ਸੁੱਤੇ ਪਏ ਅਜੈ ਸਿੰਘ ਵੱਲ ਦੇਖ ਕੇ ਰਾਜਕੁਮਾਰੀ ਚੰਬਾ ਨੇ ਦਾਸੀ ਨੂੰ ਉੱਤਰ ਦਿੱਤਾ।

ਦਾਸੀ ਪਿਛਲੇ ਪੈਰੀਂ ਮੁੜ ਗਈ ਤੇ ਰਾਜਕੁਮਾਰੀ ਪਾਠ ਕਰਦੀ ਰਹੀ। ਪਾਠ ਕਰਨ ਵਿਚ ਨਾ ਬਿਰਤੀ ਜੁੜੀ ਤੇ ਨਾ ਹੀ ਉਸ ਨੂੰ ਸ਼ਾਂਤੀ ਪ੍ਰਾਪਤ ਹੋਈ। ਰਾਤ ਦਾ ਸੁਪਨਾ ਮੁੜ ਮੁੜ ਚੇਤੇ ਆਉਂਦਾ ਰਿਹਾ। ਉਹਦੇ ਦਿਲ ਦੀ ਧੜਕਣ ਵਿਚ ਵਾਧਾ ਹੀ ਹੁੰਦਾ ਗਿਆ।

ਅਜੈ ਸਿੰਘ ਨੀਂਦ ਤੋਂ ਜਾਗਿਆ। ਰਾਜਕੁਮਾਰੀ ਨੇ ਉਸ ਨੂੰ ਚੁੱਕ ਕੇ ਹਿੱਕ ਨਾਲ ਲਾਇਆ ਅਤੇ ਮੂੰਹ-ਮੱਥਾ ਚੁੰਮਣ ਪਿੱਛੋਂ ਅਸੀਸ ਦਿੱਤੀ, "ਬੇਟਾ, ਤੇਰੀ ਵੱਡੀ ਵੱਡੀ ਉਮਰ ! ਆਪਣੇ ਪਿਤਾ ਜੀ ਵਾਂਗ ਦੇਸ਼ ਤੇ ਧਰਮ ਖ਼ਾਤਰ ਧਰਮ-ਯੁੱਧ ਕਰੇਂ। ਖੰਡੇ ਦੀ ਗੁੜ੍ਹਤੀ ਲਈ ਊ, ਖੰਡਾ ਤੇਰੇ ਹੱਥ ਰਹੇ।" ਅਜੇ ਕੋਈ ਹੋਰ ਸ਼ਬਦ ਕਹਿਣ ਹੀ ਲੱਗੀ ਸੀ ਕਿ ਇੰਦਰਾ ਦੀ ਦਾਸੀ ਫਿਰ ਆ ਗਈ। ਉਸ ਨੇ ਨੇੜੇ ਪੁੱਜਣ ਤੋਂ ਪਹਿਲਾਂ ਹੀ ਬੜੀ ਘਬਰਾਹਟ ਵਿਚ ਆਖਿਆ, "ਤੁਸਾਂ ਨੂੰ ਰਾਜਕੁਮਾਰੀ ਜੀ ਛੇਤੀ ਸੱਦਦੇ ਹਨ, ਹੁਣੇ ਹੀ ਚੱਲੋ।"

"ਪਰਮਾਤਮਾ ਮਿਹਰ ਰੱਖੇ, ਚੱਲ," ਆਖ ਕੇ ਰਾਜਕੁਮਾਰੀ ਚੰਬਾ ਨੇ ਅਜੈ ਸਿੰਘ ਨੂੰ ਉਂਗਲੀ ਲਾਇਆ ਤੇ ਇੰਦਰਾ ਵੱਲ ਤੁਰ ਪਈ।

ਇੰਦਰਾ ਬੜੀ ਬੇ-ਸਬਰੀ ਨਾਲ ਰਾਜਕੁਮਾਰੀ ਚੰਬਾ ਨੂੰ ਉਡੀਕ ਰਹੀ ਸੀ। ਜਦੋਂ ਉਸ ਨੇ ਉਹਦੇ ਕਮਰੇ ਵਿਚ ਪੈਰ ਰਖਿਆ ਤਾਂ ਅਜੈ ਸਿੰਘ ਨੂੰ ਦੇਖਦੇ ਸਾਰ ਇੰਦਰਾ ਦੀਆਂ ਅੱਖਾਂ ਭਰ ਆਈਆਂ।

ਰਾਜਕੁਮਾਰੀ ਚੰਬਾ ਨੇ ਕਾਹਲੀ ਨਾਲ ਪੁੱਛਿਆ, "ਭੈਣ ਜੀ, ਕਿਉਂ ਕੀ ਗੱਲ ਹੈ, ਇਸ ਵੇਲੇ ਯਾਦ ਕੀਤਾ ਜੇ ?"

"ਇਸ ਮਸੂਮ ਜਿੰਦੜੀ ਬਦਲੇ," ਇੰਦਰਾ ਨੇ ਅਜੈ ਸਿੰਘ ਦੇ ਨੇੜੇ ਹੁੰਦਿਆਂ ਆਖਿਆ।

"ਇਸ ਮਸੂਮ ਜਿੰਦੜੀ ਬਦਲੇ ! ਇਸ ਦਾ ਕੀ ਭਾਵ ? ਭੈਣ ਜੀ !" ਇਹ

ਕੁਝ ਬੋਲਦਿਆਂ ਹੋਇਆਂ ਰਾਜਕੁਮਾਰੀ ਚੰਬਾ ਦੇ ਨੈਣਾਂ ਵਿਚ ਰਾਤ ਵਾਲਾ ਸੁਪਨਾ ਸੀ।

ਉਸ ਨੂੰ ਕੁਝ ਦੱਸਣ ਦੀ ਥਾਂ ਇੰਦਰਾ ਨੇ ਅਜੈ ਸਿੰਘ ਨੂੰ ਚੁੱਕ ਕੇ ਆਪਣੇ ਹਿਰਦੇ ਨਾਲ ਲਾ ਲਿਆ ਤੇ ਉਸ ਦੇ ਮੱਥੇ ਨੂੰ ਚੁੰਮਦੀ ਹੋਈ ਬੋਲੀ ਗਈ, "ਇਹ ਸੁੰਦਰ ਜਿਹਾ ਫੁੱਲ ਸ਼ਾਇਦ ਅੱਜ ਮਲ-ਦਲ ਕੇ ਖ਼ਤਮ ਕਰ ਦਿੱਤਾ ਜਾਏਗਾ। ਇਸ ਦਾ ਇਹ ਖੇੜਾ ਤੇ ਇਹ ਰੌਣਕਾਂ ਨਹੀਂ ਰਹਿਣ ਲੱਗੀਆਂ। ਅੱਜ ਦਾ ਮਨਹੂਸ ਦਿਹਾੜਾ ਇਸ ਦੇ ਬਾਪ ਤੇ ਇਸ ਲਈ ਬੜਾ ਕਹਿਰ ਭਰਿਆ ਹੈ। ਜ਼ੁਲਮ ਦੀ ਅਤਿ ਹੋਣ ਲੱਗੀ ਹੈ।"

"ਇਨ੍ਹਾਂ ਵਾਸਤੇ ਬੁਰੇ ਦਿਹਾੜੇ ਤਾਂ ਚਿਰਾਂ ਤੋਂ ਹਨ। ਪਰ ਅੱਜ ਕੋਈ ਉਚੇਚਾ ਬੁਰਾ ਦਿਨ ਹੈ ?" ਰਾਜਕੁਮਾਰੀ ਚੰਬਾ ਨੇ ਇੰਦਰਾ ਦੀਆਂ ਛਲਕਦੀਆਂ ਅੱਖਾਂ ਤੇ ਸਹਿਮੇ ਹੋਏ ਚਿਹਰੇ ਵੱਲ ਵੇਖਦਿਆਂ ਹੋਇਆਂ, ਪੀੜਤ ਹਿਰਦੇ ਨਾਲ ਮੁੜ ਪੁੱਛਿਆ।

"ਹਾਂ, ਅੱਜ ਉਚੇਚਾ ਬੁਰਾ ਦਿਨ ਹੈ।...ਇਹ ਦੋਵੇਂ...ਕਤ...ਲ !" ਇੰਦਰਾ ਵਾਕ ਪੂਰਾ ਨਾ ਕਰ ਸਕੀ ਅਤੇ ਅਜੈ ਸਿੰਘ ਨੂੰ ਘੁਟ ਕੇ ਆਪਣੇ ਧੜਕਦੇ ਸੀਨੇ ਨਾਲ ਲਾ ਕੇ ਮਨ ਦੀ ਪੀੜਾ ਨੂੰ ਨੱਪਣ ਦਾ ਜਤਨ ਕਰਨ ਲੱਗੀ।

"...ਦੋਵੇਂ ਕਤਲ ਕੀਤੇ ਜਾਣਗੇ ?" ਚੰਬਾ ਦੇ ਬੁੱਲ੍ਹਾਂ ਤੋਂ ਇਹ ਸ਼ਬਦ ਕਿਰੇ। "...ਕਤਲ! ਇਸ ਤੋਂ ਅੱਗੇ ਤਾਂ ਹੋਰ ਕੁਝ ਨਹੀਂ ? ਬਸ ਕਤਲ !!" ਇਹ ਆਖਦਿਆਂ ਹੋਇਆਂ ਉਸ ਦਾ ਚਿਹਰਾ ਲਾਲ ਹੋ ਗਿਆ। "ਕਤਲ ਹੋਣਾ ਹੀ ਤਾਂ ਅਸੀਂ ਸਿਖੇ ਹਾਂ!...ਮੇਰੇ ਪੁੱਤਰ ਤੇ ਪਤੀ ਨੂੰ ਹੀ ਕਤਲ ਨਾ ਕੀਤਾ ਜਾਏ, ਸਗੋਂ ਮੈਨੂੰ ਵੀ...ਮੈਂ ਵੀ ਮੁਗ਼ਲ ਰਾਜ ਦੇ ਜ਼ੁਲਮ ਦੀ ਵਿਰੋਧਤਾ ਕਰ ਰਹੀ ਹਾਂ ਨਾ! ਘਾਬਰਨ ਦੀ ਕੋਈ ਲੋੜ ਨਹੀਂ! ਮੇਰਾ ਲਾਲ ਸ਼ਹੀਦੀ ਪ੍ਰਾਪਤ ਕਰੇਗਾ! ਮੈਂ ਆਪਣੇ ਧੰਨ ਭਾਗ ਸਮਝਾਂਗੀ।"

ਰਾਜਕੁਮਾਰੀ ਚੰਬਾ ਦੇ ਮਨ ਦੀ ਹਾਲਤ ਇਕ-ਦਮ ਬਦਲ ਗਈ। ਕਿਥੇ ਉਸ ਨੇ ਰਾਤ ਸੁਪਨੇ ਦੇ ਖ਼ਿਆਲਾਂ ਕਰਕੇ ਬੇਚੈਨੀ ਵਿਚ ਕੱਟੀ ਤੇ ਕਿਥੇ ਹੁਣ ਪੁੱਤਰ ਤੇ ਪਤੀ ਦਾ ਕਤਲ ਹੋਣਾ ਸੁਣ ਕੇ ਉਹ ਚੜ੍ਹਦੀਆਂ ਕਲਾਂ ਵਿਚ ਆ ਗਈ। ਇੰਦਰਾ ਬੜੀ ਹੈਰਾਨੀ ਨਾਲ ਕਦੀ ਉਸ ਦੇ ਚਿਹਰੇ ਵੱਲ ਦੇਖਣ ਲੱਗੀ ਤੇ ਕਦੀ ਮਸੂਮ ਬੱਚੇ ਵੱਲ।

"ਭੈਣ ਜੀ! ਤੁਹਾਡੇ ਪੁੱਤਰ ਤੇ ਪਤੀ ਨੂੰ ਅੱਜ ਜ਼ਾਲਮ ਮਾਰ ਦੇਣ ਲੱਗੇ

ਹਨ। ਪਰ ਤੁਸੀਂ...!" ਇੰਦਰਾ ਅੱਖਾਂ ਵਿਚੋਂ ਅੱਥਰੂ ਕੇਰਦੀ ਹੋਈ ਬੋਲੀ।

"ਮਾਰ ਨਹੀਂ ਦੇਣਗੇ, ਸਗੋਂ ਜਿਵਾਲ ਦੇਣਗੇ। ਸ਼ਹੀਦੀਆਂ ਪ੍ਰਾਪਤ ਕਰਨਗੇ ਮੇਰੇ ਸਿਰਤਾਜ ਜੀ ਤੇ ਮੇਰੇ ਲਾਲ ਜੀ। ਹਾਂ, ਇਹ ਇਉਂ ਅਮਰ ਹੋ ਜਾਣਗੇ।"

"ਇਨ੍ਹਾਂ ਗਿਆਨਾਂ ਦੀ ਲੋੜ ਨਹੀਂ। ਮੈਂ ਪਰਬੰਧ ਕੀਤਾ ਹੈ, ਨੱਸ ਜਾ! ਮੌਤ ਤੋਂ ਦੂਰ ਚਲੀ ਜਾਹ! ਇਸ ਅਨਖਿੜੇ ਫੁਲ ਦੀ ਜਾਨ ਬਚਾ ਲੈ।"

"ਮੌਤੋਂ ਨੱਸਣਾ ਚੰਗਾ ਨਹੀਂ।"

"ਇਹੋ ਜਹੀ ਮੌਤ ਮਰਨਾ ਵੀ ਚੰਗਾ ਨਹੀਂ। ਮੇਰੇ ਆਖੇ ਲਗ, ਮੈਂ ਦਾਸੀ ਰਾਹੀਂ ਸਾਰਾ ਪਰਬੰਧ ਕੀਤਾ ਹੈ। ਬੇਚੈਨ ਤੇ ਹੈਰਾਨ ਹੋ ਕੇ ਖਲੋਣ ਦਾ ਸਮਾਂ ਨਹੀਂ। ਇਸ ਦਾਸੀ ਦੇ ਨਾਲ ਚਲੀ ਜਾਹ! ਜੇ ਭਗਵਾਨ ਦੀ ਮਰਜ਼ੀ ਹੋਈ ਤਾਂ ਤੇਰੇ ਬੱਚੇ ਦੀ ਅਤੇ ਤੇਰੀ ਜਾਨ ਬਚ ਜਾਏਗੀ।" ਇੰਦਰਾ ਕੁਝ ਹੌਸਲੇ ਨਾਲ ਬੋਲੀ ਗਈ, "ਬਾਦਸ਼ਾਹ ਦਾ ਦਿਲ ਪੱਥਰ ਹੋ ਗਿਆ ਹੈ। ਇਸ ਨਾਲ ਪੱਥਰ ਦੇ ਕਿਲ੍ਹੇ ਵਿਚ ਰਹਿਣ ਵਾਲਿਆਂ ਦੇ ਦਿਲ ਵੀ ਪੱਥਰ ਬਣ ਗਏ ਹਨ।...ਦੌੜ ਜਾ! ਰਾਜਨੀਤੀ ਹੈ। ਹੋ ਸਕਦਾ ਹੈ ਤੇਰੇ ਬੱਚੇ ਦੀ ਜਾਨ ਬਚ ਜਾਏ ਤੇ ਵੱਡਾ ਹੋ ਕੇ ਇਸ ਜ਼ਾਲਮ ਰਾਜ ਨੂੰ ਗ਼ਲਤ ਅੱਖਰ ਦੀ ਤਰ੍ਹਾਂ ਇਸ ਧਰਤੀ ਤੋਂ ਮਿਟਾ ਦੇਵੇ। ਮੈਂ ਇਹੋ ਮਦਦ ਦੇ ਸਕਦੀ ਹਾਂ। ਇਹ ਲੈ ਕੁਝ ਮੋਹਰਾਂ, ਰਾਹ ਵਿਚ ਤੈਨੂੰ ਕੰਮ ਆਉਣਗੀਆਂ।" ਏਨਾ ਆਖ ਕੇ ਇੰਦਰਾ ਨੇ ਇਕ ਗੁੱਥੀ ਰਾਜਕੁਮਾਰੀ ਚੰਬਾ ਦੇ ਹਵਾਲੇ ਕਰ ਦਿੱਤੀ।

ਕੁਝ ਚਿਰ ਸੋਚਣ ਪਿੱਛੋਂ ਸਸ਼ੋ-ਪੰਜ ਵਿਚ ਹੀ ਰਾਜਕੁਮਾਰੀ ਚੰਬਾ ਅਜੈ ਸਿੰਘ ਨੂੰ ਉਂਗਲੀ ਲਾ ਕੇ ਦਾਸੀ ਦੇ ਨਾਲ ਤੁਰ ਪਈ। ਗੁਪਤ ਰਾਹ ਰਾਹੀਂ ਕਿਲ੍ਹੇ ਵਿਚੋਂ ਨਿਕਲਣ ਦਾ ਪਰਬੰਧ ਕੀਤਾ ਗਿਆ, ਪਰ ਹੋਣੀ ਨੂੰ ਕੌਣ ਮੇਟੇ। ਅਜੇ ਉਹ ਗੁਪਤ ਰਾਹ ਦੇ ਬੂਹੇ ਅੱਗੇ ਨਹੀਂ ਸਨ ਅਪੜੀਆਂ ਕਿ ਮੁਗ਼ਲ ਸਿਪਾਹੀ ਭੁੱਖੇ ਸ਼ੇਰਾਂ ਵਾਂਗ ਆ ਗਰਜੇ।

"ਠਹਿਰੋ! ਕਿਧਰ ਜਾਂਦੀਆਂ ਓ?" ਸਿਪਾਹੀਆਂ ਦੀ ਗਰਜ ਸੀ।

ਇਹ ਸੁਣ ਕੇ ਦੋਹਾਂ ਦੇ ਪੈਰ ਧਰਤੀ ਨਾਲ ਜੁੜ ਗਏ। ਰਾਜਕੁਮਾਰੀ ਚੰਬਾ ਤਾਂ ਕੁਝ ਹੋਸ਼ ਵਿਚ ਰਹੀ, ਪਰ ਦਾਸੀ ਸਿਰ ਤੋਂ ਪੈਰਾਂ ਤਕ ਪਾਰੇ ਵਾਂਗ ਕੰਬਣ ਲੱਗ ਪਈ।

ਇਕ ਸਿਪਾਹੀ ਨੇ ਅੱਗੇ ਹੋ ਕੇ ਅਜੈ ਸਿੰਘ ਨੂੰ ਚੁੱਕ ਲਿਆ। ਦੋ ਹੋਰ ਉਸ ਦੇ ਨਾਲ ਹੋ ਤੁਰੇ ਤੇ ਬਾਕੀ ਦੇ ਸਿਪਾਹੀਆਂ ਨੂੰ ਆਖ ਗਏ, "ਅਸੀਂ ਇਸ ਨੂੰ

ਕਤਲਗਾਹ ਵੱਲ ਲੈ ਚਲਦੇ ਹਾਂ, ਤੁਸੀਂ ਇਸ ਰਾਜਕੁਮਾਰੀ ਨੂੰ ਬੁਰਜ ਦੇ ਬੰਦੀਖ਼ਾਨੇ ਵਿਚ ਸੁੱਟ ਆਓ।"

× × × ×

ਪੱਥਰ-ਦਿਲ ਮੁਗ਼ਲ ਸਿਪਾਹੀ ਬੁਰਜ ਦੇ ਬੰਦੀਖ਼ਾਨੇ ਵਿਚ ਰਾਜਕੁਮਾਰੀ ਚੰਬਾ ਨੂੰ ਬੰਦ ਕਰ ਗਏ। ਉਸ ਬੰਦੀਖ਼ਾਨੇ ਵਿਚ ਬੰਦ ਹੋਏ ਕੈਦੀ ਦੀ ਉਹ ਦਸ਼ਾ ਹੁੰਦੀ ਹੈ ਜਿਹੜੀ ਕਿ ਕਿਸੇ ਰਾਹੀ ਦੀ ਕਾਲੀ ਬੋਲੀ ਰਾਤ ਵਿਚ ਕਿਸੇ ਸੁੰਨਸਾਨ ਜੰਗਲ ਵਿਚ ਫਸ ਜਾਣ 'ਤੇ ਹੁੰਦੀ ਹੈ।

ਰਾਜਕੁਮਾਰੀ ਨੇ ਅਜੇ ਅੰਨ ਜਲ ਮੂੰਹ ਨਹੀਂ ਸੀ ਲਾਇਆ। ਭੁੱਖੀ ਤੇ ਤ੍ਰਿਹਾਈ ਉਹ ਉਸ ਨਰਕ ਵਿਚ ਸੁੱਟੀ ਗਈ, ਉਹ ਵੀ ਇਕੱਲ ਪਤੀ ਤੋਂ ਵਿਛੜ ਕੇ ਪੁੱਤ ਨੂੰ ਹਿੱਕ ਨਾਲ ਲਾਈ ਫਿਰਦੀ ਸੀ, ਅੱਜ ਪੁੱਤਰ ਵੀ ਖੁਸ ਗਿਆ, ਤੇ ਖੁਸ ਕੇ ਗਿਆ ਕਤਲਗਾਹ ਵੱਲ। ਆਹ! ਜਿਸ ਕਤਲਗਾਹ ਵਲੋਂ ਜਿਊਂਦੇ ਆਉਣ ਦੀ ਆਸ ਬਹੁਤ ਘਟ ਸੀ।

ਬੰਦੀਖ਼ਾਨੇ ਦੀ ਇਕੱਲਤਾ ਤੇ ਹਨੇਰੇ ਵਿਚ ਰਾਜਕੁਮਾਰੀ ਦੇ ਮਨ ਦੀ ਹਾਲਤ ਦਰਿਆ ਵਿਚ ਡੁੱਬ ਰਹੇ ਮਨੁੱਖ ਵਾਂਗ ਹੋ ਗਈ। ਜਿਵੇਂ ਡੁੱਬਣ ਵਾਲਾ ਪਾਣੀ ਦੀਆਂ ਛੱਲਾਂ ਨਾਲ ਕਦੀ ਹੇਠਾਂ ਜਾਂਦਾ ਤੇ ਕਦੀ ਉਪਰ ਆਉਂਦਾ ਹੈ ਤਿਵੇਂ ਕਦੀ ਉਹਦਾ ਮਨ ਚਿੰਤਾਵਾਂ ਵਿਚ ਗੋਤੇ ਖਾਣ ਲੱਗ ਪੈਂਦਾ ਤੇ ਕਦੀ ਦੁਨਿਆਵੀ ਤੇ ਸਰੀਰਕ ਕਸ਼ਟਾਂ ਤੋਂ ਉਪਰ ਆ ਜਾਂਦਾ।

ਕਦੀ ਆਪਣੇ ਮਨ ਨੂੰ ਉਹ ਇਉਂ ਹੌਸਲਾ ਦੇਂਦੀ, "ਕੀ ਹੋ ਗਿਆ ਜੇ ਮੇਰੇ ਪਤੀ ਅਤੇ ਪੁੱਤਰ ਨੂੰ ਕਤਲ ਕੀਤਾ ਜਾਏਗਾ....ਇਹ ਨਵੀਂ ਗੱਲ ਕੀ ? ਚਿੰਤਾ ਕਿਉਂ ? ਇਕ ਦਿਨ ਤਾਂ ਉਨ੍ਹਾਂ ਨੇ ਚਲਣਾ ਹੀ ਹੈ!...ਕਲਗੀ ਵਾਲੇ ਪਿਤਾ ਨੇ ਵੀ ਤਾਂ ਆਪਣੇ ਪੁੱਤਰਾਂ ਨੂੰ ਹੱਸਦਿਆਂ ਹੱਸਦਿਆਂ ਧਰਮ ਤੋਂ ਸ਼ਹੀਦ ਕਰਾਇਆ ਸੀ! ਆਹ ਕਿੰਨੇ ਸਿੰਘ ਸ਼ਹੀਦੀਆਂ ਪ੍ਰਾਪਤ ਕਰ ਗਏ! ਮੈਂ ਭੁੱਖੀ ਮਰਾਂ ਜਾਂ ਅੱਗ ਵਿਚ ਜਿਊਂਦੀ ਸਾੜੀ ਜਾਵਾਂ, ਮੈਨੂੰ ਅੱਖੋਂ ਅੱਥਰੂ ਨਹੀਂ ਕੇਰਨੀ ਚਾਹੀਦੀ।...ਮੈਂ ਆਪਣੇ ਪਤੀ ਨੂੰ ਬਚਨ ਦਿੱਤਾ ਹੈ ਕਿ ਧਰਮ ਖ਼ਾਤਰ ਸ਼ਹੀਦ ਹੁੰਦਿਆਂ ਹੋਇਆਂ ਨੂੰ ਨਾ ਰੋਕਾਂਗੀ ਤੇ ਨਾ ਆਪਣੀ ਜਾਨ ਬਚਾਉਣ ਖ਼ਾਤਰ ਧਰਮ ਨੂੰ ਤਿਆਗਾਂਗੀ। ਮੈਂ ਇਕ ਸੂਰਬੀਰ ਸਿੰਘ ਦੀ ਧਰਮ-ਪਤਨੀ ਹਾਂ। ਪਤੀਬ੍ਰਤ ਧਰਮ ਅਤੇ ਅਕਾਲ ਪੁਰਖ ਦੀ ਬਾਣੀ ਮੇਰਾ ਆਸਰਾ ਹਨ। ਪੁੱਤਰ...ਅਕਾਲ ਪੁਰਖ ਦੀ ਦਾਤ ਹੈ...ਉਹ ਜਿਵੇਂ ਚਾਹੇ ਰੱਖੇ .....।"

ਉਸ ਛੋਟੇ ਜਹੇ ਬੰਦੀਖ਼ਾਨੇ ਵਿਚ ਉਹ ਚੈਨ ਕਰਕੇ ਬਹਿ ਨਾ ਸਕੀ। ਮਨ ਨਾਲ ਝੇੜੇ ਕਰਦੀ ਤੁਰੀ ਫਿਰਦੀ ਜਾਂ ਬੰਦੀਖ਼ਾਨੇ ਦੇ ਬੂਹੇ ਦੀਆਂ ਸੀਖ਼ਾਂ ਫੜ ਕੇ ਖਲੋਤੀ ਰਹਿੰਦੀ। ਬੂਹੇ ਅੱਗੇ ਰਤਾ ਹਵਾ ਬਾਹਰੋਂ ਆ ਕੇ ਲਗਦੀ ਸੀ। ਹੌਲੀ ਹੌਲੀ ਦੁਪਹਿਰਾਂ ਹੋ ਗਈਆਂ, ਦੁਪਹਿਰਾਂ ਢਲਣ ਪਿੱਛੋਂ ਲੌਢਾ ਵੇਲਾ ਹੋ ਗਿਆ। ਨਾ ਉਸ ਨੂੰ ਕਿਸੇ ਨੇ ਆ ਕੇ ਪਾਣੀ ਦਾ ਘੁੱਟ ਦਿੱਤਾ ਤੇ ਨਾ ਰੋਟੀ ਪੁੱਛੀ। ਉਸ ਦੀ ਖ਼ਬਰ ਸੁਰਤ ਲੈਣ ਵਾਸਤੇ ਹੀ ਕੋਈ ਨਾ ਬਹੁੜਿਆ। ਭੁੱਖ ਤਾਂ ਉਸ ਨੇ ਮਹਿਸੂਸ ਨਹੀਂ ਸੀ ਕੀਤੀ, ਪਰ ਤ੍ਰੇਹ ਉਸ ਦੇ ਬੁਲ੍ਹਾਂ ਤੇ ਸੰਘ ਨੂੰ ਖ਼ੁਸ਼ਕ ਕਰੀ ਜਾਂਦੀ ਸੀ। ਉਹ ਬਾਣੀ ਪੜ੍ਹ ਕੇ ਤ੍ਰੇਹ, ਭੁੱਖ, ਡਰ ਤੇ ਇਕੱਲਤਾ ਨੂੰ ਦੂਰ ਕਰਨ ਦਾ ਜਤਨ ਕਰਦੀ ਰਹੀ।

"ਹਾਏ! ਮੇਰਾ ਅਜੈ ਸਿੰਘ!" ਰਾਜਕੁਮਾਰੀ ਦਾ ਮਨ ਘਬਰਾ ਗਿਆ। ਪੁੱਤਰ-ਪਿਆਰ ਨੇ ਉਸ ਨੂੰ ਜੀਵਨ ਦੀ ਉਚਾਈ ਤੋਂ ਹੇਠਾਂ ਸੁਟ ਦਿੱਤਾ। ਇਕ ਸਧਾਰਨ ਇਸਤ੍ਰੀ ਵਾਂਗ ਉਸ ਦੀਆਂ ਅੱਖਾਂ ਵਿਚ ਅੱਥਰੂ ਛਲਕ ਆਏ। ਗਲਾ ਭਾਰਾ ਹੋ ਗਿਆ ਤੇ ਦਿਲ ਦੀ ਧੜਕਣ ਬੇ-ਤਰਤੀਬੀ ਹੋ ਗਈ।

"ਆਹ! ਅੱਜ ਕਤਲ ਕੀਤੇ ਜਾਣਗੇ। ਪਤੀ ਜੀ ਦੇ ਤਨ ਨੂੰ ਵੀ ਕਸ਼ਟ ਦਿੱਤਾ ਜਾਏਗਾ। ਮੈਂ ਇਕੱਲੀ ਰਹਿ ਜਾਵਾਂਗੀ।...ਪੁੱਤਰ ਤੇ ਪਤੀ ਤੋਂ ਬਿਨਾਂ ਮੈਂ ਕਿਵੇਂ ਜੀਵਾਂਗੀ ? ਕਿਥੇ ਰਹਾਂਗੀ ? ਮੁਗ਼ਲ ਮੇਰੇ ਨਾਲ ਧੱਕਾ ਕਰਨਗੇ....ਮੇਰੀ ਉਮਰ... !" ਇਨ੍ਹਾਂ ਸ਼ਬਦਾਂ ਦੇ ਨਾਲ ਹੀ ਉਸ ਨੇ ਆਪਣੀ ਉਮਰ ਦਾ ਖ਼ਿਆਲ ਕੀਤਾ। ਉਹ ਅਜੇ ਜੁਆਨੀ ਦੀ ਦੁਪਹਿਰ ਵਿਚ ਸੀ। ਲੰਮੇ ਪੰਧਾਂ, ਨਿਰਾਦਰਾਂ ਅਤੇ ਭੁੱਖਾਂ ਨੇ ਭਾਵੇਂ ਤਨ ਨੂੰ ਕਮਜ਼ੋਰ ਕਰ ਕੇ ਉਸ ਦੇ ਰੰਗ ਨੂੰ ਉਡਾਉਣ ਦਾ ਜਤਨ ਕੀਤਾ ਸੀ, ਫਿਰ ਵੀ ਉਹ ਕਈਆਂ ਸੁੰਦਰੀਆਂ ਨਾਲੋਂ ਵੱਧ ਸੁੰਦਰ ਜਾਪਦੀ ਸੀ।

"ਨਹੀਂ! ਮੁਗ਼ਲ ਮੇਰੇ ਨਾਲ ਧੱਕਾ ਨਹੀਂ ਕਰ ਸਕਦੇ। ਮੈਂ ਸਤਵੰਤੀ ਹਾਂ! ਮੇਰੇ ਸਤ ਦੀ ਰਾਖੀ ਅਕਾਲ ਪੁਰਖ ਕਰੇਗਾ....।" ਉਸ ਦਾ ਮਨ ਰਤਾ ਉੱਚਾ ਉਠਿਆ ਥੋੜੇ ਸਮੇਂ ਵਾਸਤੇ। ਪਰ ਪੁੱਤਰ ਮੋਹ ਤੋਂ ਪਰੇ ਨਾ ਹੋ ਸਕੀ। ਉਸ ਦੇ ਡੋਲੇ ਹੋਏ ਮਨ ਨੇ ਇਉਂ ਤਸੱਵਰੀ ਝਾਕੀ ਬਣਾਈ—ਖੁਲ੍ਹੇ ਮੈਦਾਨ ਵਿਚ ਬੜੀ ਭੀੜ ਹੈ। ਉਸ ਭੀੜ ਦੇ ਵਿਚਕਾਰ ਖੁਲ੍ਹਾ ਪਿੜ ਹੈ। ਉਸ ਪਿੜ ਵਿਚ ਉਸ ਦੇ ਪੁੱਤਰ ਨੂੰ ਬਿਠਾਇਆ ਗਿਆ ਏ। ਉਹ ਮਸੂਮ ਬਾਲਕ ਕੁਝ ਸਹਿਮਿਆ ਹੋਇਆ ਹੈ। ਦੋ ਜੱਲਾਦ ਬਿਜਲੀ ਵਾਂਗ ਲਿਸ਼ਕਦੀਆਂ ਨੰਗੀਆਂ ਤਲਵਾਰਾਂ ਹੱਥ ਵਿਚ

ਲੈ ਕੇ ਖਲੋਤੇ ਹਨ। ਉਹ ਆਪਣੇ ਅਫ਼ਸਰ ਦੇ ਹੁਕਮ ਦੀ ਉਡੀਕ ਕਰ ਰਹੇ ਹਨ। ਇਕ ਤਕੜੇ ਦੈਂਤ ਵਰਗੇ ਕੱਦ ਦਾ ਹਾਕਮ ਆਇਆ। ਉਸ ਨੇ ਆਉਂਦਿਆਂ ਹੀ ਗ਼ੁੱਸੇ ਨਾਲ ਹੁਕਮ ਦਿੱਤਾ, "ਇਸ ਕਾਫ਼ਰ ਦੇ ਦੋ ਟੁਕੜੇ ਕਰ ਦਿਓ। ਸੂਲਾਂ ਜੰਮਦੀਆਂ ਦੇ ਮੂੰਹ ਤਿਖੇ ਹੁੰਦੇ ਨੇ। ਸੱਪਾਂ ਦੇ ਬੱਚਿਆਂ ਨੂੰ ਜਿਊਂਦੇ ਛੱਡਣਾ ਗ਼ਲਤੀ ਹੈ।"

ਇਹ ਵਾਕ ਅਜੇ ਹਾਕਮ ਦੇ ਬੁੱਲ੍ਹਾਂ ਵਿਚੋਂ ਪੂਰੇ ਬਾਹਰ ਵੀ ਨਹੀਂ ਸਨ ਆਏ ਕਿ ਇਕ ਜੱਲਾਦ ਨੇ ਤਲਵਾਰ ਨੂੰ ਜ਼ੋਰ ਨਾਲ ਘੁਮਾਇਆ। ਉਸ ਦੇ ਇੱਕੋ ਵਾਰ ਘੁੰਮਣ ਨਾਲ ਬੱਚੇ ਦਾ ਸਿਰ ਧੜ ਨਾਲੋਂ ਵੱਖ ਹੋ ਗਿਆ ਤੇ ਦੂਸਰੇ ਜੱਲਾਦ ਨੇ ਧੜ ਦੇ ਤੜਪਨ ਤੋਂ ਪਹਿਲਾਂ ਉਸ ਦੇ ਦੋ ਟੁਕੜੇ ਕਰ ਦਿੱਤੇ। ਸਿਰ ਤੇ ਧੜ ਵਿਚੋਂ ਇਕ ਜ਼ੋਰ ਦੀ ਅਵਾਜ਼ ਨਿਕਲੀ, "ਮੇਰੀ ਮਾਂ!"

ਇਹ ਤਸੱਵਰੀ ਅਵਾਜ਼ ਰਾਜਕੁਮਾਰੀ ਚੰਬਾ ਦੀ ਹਿੱਕ ਨੂੰ ਪਾੜ ਕੇ ਦਿਲ ਵਿਚ ਤੀਰ ਬਣ ਕੇ ਖੁਭ ਗਈ। ਪੈਰ ਥਿੜਕ ਗਏ। ਅੱਖਾਂ ਅੱਗੇ ਹਨੇਰਾ ਛਾ ਗਿਆ। ਸਿਰ ਨੂੰ ਚੱਕਰ ਆਏ। ਉਨ੍ਹਾਂ ਚੱਕਰਾਂ ਦੇ ਅਸਰ ਕੋਲੋਂ ਉਹ ਬਚ ਨਾ ਸਕੀ। "ਮੇਰੇ ਪੁੱਤਰ ਨੂੰ!" ਆਖ ਕੇ ਧਹਿ ਕਰਦੀ ਪੱਕੇ ਫ਼ਰਸ਼ ਉਤੇ ਡਿੱਗ ਪਈ।

## ੩੫

# ਭਿਅੰਕਰ ਸ਼ਹੀਦੀ

ਨਵੀਂ ਦਿੱਲੀ ਤੋਂ ਦਸ ਕੁ ਮੀਲ ਪਰ੍ਹੇ ਦੱਖਣ ਵਲ ਇਤਿਹਾਸਕ ਮੁਨਾਰਾ ਕੁਤਬ ਦੀ ਲਾਠ ਹੈ। ਇਹ ਕਿਸੇ ਪੁਰਾਣੇ ਹਿੰਦੂ ਰਾਜੇ ਦੇ ਸ਼ਾਹੀ ਕਿਲ੍ਹੇ ਦੀ ਯਾਦ ਹੈ। ਪਰ ਜਦੋਂ ਮੁਸਲਮਾਨਾਂ ਨੇ ਦਿੱਲੀ 'ਤੇ ਕਬਜ਼ਾ ਕੀਤਾ ਤੇ ਹਿੰਦੂਆਂ ਨੂੰ ਮੁਸਲਮਾਨ ਬਣਾਇਆ ਤਦੋਂ ਇਸ ਲਾਠ ਨੂੰ ਵੀ ਕਲਮਾ ਪੜ੍ਹਾ ਲਿਆ ਜਾਪਦਾ ਹੈ। ਉਨ੍ਹਾਂ ਨੇ ਇਸ ਉਤੇ ਈਰਾਨੀ ਸਭਿਅਤਾ ਦੀ ਮੀਨਾਕਾਰੀ ਕੀਤੀ, ਕੁਰਾਨ ਸ਼ਰੀਫ਼ ਦੀਆਂ ਆਇਤਾਂ ਉਕਰੀਆਂ ਤੇ ਖ਼ਵਾਜਾ ਕੁਤਬ ਦੀਨ ਬਖ਼ਤਾਰੀਆ ਕਾਕੀ ਦਾ ਉਥੇ ਮਕਬਰਾ ਬਣਾ ਕੇ ਉਸ ਦਾ ਨਾਂ 'ਕੁਤਬ ਮੀਨਾਰ' ਰੱਖ ਦਿੱਤਾ। ਇਸ ਕੁਤਬ ਮੀਨਾਰ ਨੇ ਜਿਥੇ ਹਿੰਦੂ ਰਾਜ ਦਾ ਇਕਬਾਲ ਤੇ ਜ਼ੁਆਲ ਤੱਕਿਆ ਸੀ, ਉਥੇ ਮੁਗ਼ਲ ਰਾਜ ਦਾ ਚਮਕਦਾ ਸਿਤਾਰਾ ਤੇ ਫਿਰ ਬਰਬਾਦੀ ਵੀ ਦੇਖੀ। ਇਹ

ਲਾਠ ਅੱਜ ਸੌ ਸਾਲ ਤੋਂ ਅੰਗਰੇਜ਼ੀ ਰਾਜ* ਨੂੰ ਵੀ ਦੇਖ ਰਹੀ ਹੈ, ਪਰ ਇਸ ਨੇ ਜੋ ਕੌਤਕ ੧੯ ਜੂਨ ੧੭੧੬ ਨੂੰ ਆਪਣੇ ਪੈਰਾਂ ਹੇਠ ਹੁੰਦਾ ਵਰਤੀਂਦਾ ਵੇਖਿਆ ਸੀ, ਉਹੋ ਜਿਹਾ ਅਜ ਤਕ ਨਾ ਇਸ ਨੇ ਵੇਖਿਆ ਸੀ ਤੇ ਨਾ ਅੱਗੇ ਨੂੰ ਵੇਖੇਗੀ। ਉਸ ਵਰਤਾਏ ਗਏ ਭਾਣੇ ਨੂੰ ਵੇਖ ਕੇ ਮੌਤ ਦਾ ਫ਼ਰਿਸ਼ਤਾ ਵੀ ਕੰਬ ਉਠਿਆ ਸੀ।

ਇਹ ਸਾਕਾ ਸੀ ਬੰਦਾ ਸਿੰਘ ਬਹਾਦਰ ਤੇ ਉਸ ਦੇ ਸਾਥੀਆਂ ਦੀ ਸ਼ਹੀਦੀ ਦਾ ਤਮਾਸ਼ਾ। ੧੮ ਜੂਨ ਨੂੰ ਸਾਰੇ ਸ਼ਹਿਰ ਵਿਚ ਇਤਲਾਹ ਦਿੱਤੀ ਗਈ ਕਿ ਗੁਰੂ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਬਾਦਸ਼ਾਹ ਵਿਰੁੱਧ ਜੰਗ ਕਰਨ ਦੇ ਦੋਸ਼ ਵਿਚ ਸਜ਼ਾ ਦਿੱਤੀ ਜਾਏਗੀ। ਬਾਦਸ਼ਾਹ ਸਲਾਮਤ ਦਾ ਹੁਕਮ ਹੈ ਕਿ ਦਿੱਲੀ ਦੀ ਪਰਜਾ ਹੁੰਮ-ਹੁਮਾ ਕੇ ਖ਼ਵਾਜਾ ਕੁਤਬਦੀਨ ਦੇ ਮਕਬਰੇ ਕੋਲ ਪੁੱਜੇ। ਜਿਨ੍ਹਾਂ ਨੇ ਦੋ ਮਹੀਨੇ ਪਹਿਲਾਂ ਸਿੰਘਾਂ ਦੇ ਕਤਲ ਦਾ ਤਮਾਸ਼ਾ ਦੇਖਿਆ ਸੀ, ਇਹ ਸੁਣ ਕੇ ਉਹ ਸਿਰ ਤੋਂ ਪੈਰਾਂ ਤਕ ਕੰਬ ਉਠੇ। ਨਿਰਦੋਸ਼ਿਆਂ ਤੇ ਧਰਮੀਆਂ ਦਾ ਖ਼ੂਨ ਬਾਦਸ਼ਾਹੀਆਂ ਦੇ ਨਾਲ ਪਰਜਾ ਨੂੰ ਵੀ ਗ਼ਰਕ ਕਰ ਦੇਂਦਾ ਹੈ। ਉਹ ਆਪਣੇ ਪਰਵਾਰਾਂ ਦੀ ਸੁਖ ਬਦਲੇ ਤਰਲੋ-ਮੱਛੀ ਹੋਣ ਲੱਗ ਪਏ।

ਇਬਰਾਹੀਮ ਖ਼ਾਨ ਮੀਰ ਆਤਿਸ਼ ਅਤੇ ਸਰਬਰਾਹ ਖ਼ਾਨ ਕੋਤਵਾਲ ਇਸ ਤਮਾਸ਼ੇ ਦੇ ਪਰਬੰਧਕ ਥਾਪੇ ਗਏ। ਇਨ੍ਹਾਂ ਦੋਹਾਂ ਦੀਆਂ ਚੌੜੀਆਂ ਹਿੱਕਾਂ ਵਿਚ ਪੱਥਰ ਦੇ ਦਿਲ ਤਾਂ ਭਾਵੇਂ ਹੋਣ, ਪਰ ਇਨਸਾਨੀ ਦਿਲ ਨਹੀਂ ਸਨ। ਉਨ੍ਹਾਂ ਦੀਆਂ ਅੱਖਾਂ ਵਿਚ ਕਦੀ ਅੱਥਰੂ ਨਹੀਂ ਸੀ ਆਉਂਦਾ ਤੇ ਨਾ ਹੀ ਜ਼ਬਾਨ 'ਤੇ ਕੋਈ ਹਮਦਰਦੀ ਦਾ ਸ਼ਬਦ। ਉਹ ਪਿਛਲੇ ਤੇ ਵਰਤਮਾਨ ਜਨਮ ਦੇ ਬੁੱਚੜ ਮਾਲੂਮ ਹੁੰਦੇ ਸਨ।

ਬਿਜਲੀ ਦੀ ਤਰ੍ਹਾਂ ਇਹ ਖ਼ਬਰ ਸਾਰੇ ਸ਼ਹਿਰ ਦੇ ਘਰ ਘਰ ਤੇ ਜੀਅ ਜੀਅ ਦੇ ਕੰਨਾਂ ਕੋਲ ਪੁੱਜ ਗਈ। ਕੁਝ ਸਿਆਣੇ ਤੇ ਅਮੀਰ ਦਰਦੇ-ਦਿਲ ਮਰਦਾਂ ਨੇ ਵਿਉਂਤ ਸੋਚੀ ਕਿ ਸੋਨਾ ਦੇ ਕੇ ਬੰਦਾ ਸਿੰਘ ਤੇ ਉਸ ਦੇ ਸਾਥੀਆਂ ਨੂੰ ਹਕੂਮਤ ਕੋਲੋਂ ਛੁਡਾ ਲਈਏ। ਉਹ ਇਕੱਠੇ ਹੋ ਕੇ ਮੀਰ ਆਤਿਸ਼ ਇਬਰਾਹੀਮ ਕੋਲ ਗਏ। ਪਰ ਉਸ ਨੇ ਅਗੋਂ ਨਿਰਾਲੀ ਸ਼ਰਤ ਰੱਖੀ, "ਬੰਦਾ ਸਿੰਘ ਤੇ ਉਹਦੇ ਸਾਥੀ ਇਕੋ ਸ਼ਰਤ 'ਤੇ ਰਿਹਾਅ ਹੋ ਸਕਦੇ ਹਨ ਕਿ ਉਹ ਮੁਸਲਮਾਨ ਹੋ ਜਾਣ। ਸੋਨੇ ਚਾਂਦੀ ਦੀ ਏਥੇ ਕੋਈ ਕੀਮਤ ਨਹੀਂ। ਜੇ ਬਹੁਤੀ ਜ਼ਿਦ ਕਰੋਗੇ ਤਾਂ ਤੁਸਾਂ ਨੂੰ ਵੀ ਬਾਗ਼ੀਆਂ ਦੇ ਸਾਥੀ ਸਮਝ ਕੇ ਫੜ ਲਿਆ ਜਾਏਗਾ।" ਮੀਰ ਆਤਿਸ਼ ਦਾ ਇਹ ਉੱਤਰ

---

* ੧੯੪੭ ਵਿਚ ਅੰਗਰੇਜ਼ ਚਲੇ ਗਏ; ਹੁਣ ਭਾਰਤ ਸਵਤੰਤਰ ਹੈ।

ਸੁਣ ਕੇ ਉਹ ਪਰਸੁਆਰਥੀ ਜੀਊੜੇ ਨਿਰਾਸਤਾ ਨਾਲ ਸਿਰ ਨੀਵਾਂ ਕਰੀ ਵਾਪਸ ਮੁੜ ਗਏ। ਹਰ ਇਕ ਦੀ ਆਤਮਾ ਨੇ ਬੜੇ ਦੁਖ ਨਾਲ ਹੌਕਾ ਭਰਿਆ ਤੇ ਕਿਹਾ, "ਇਹੋ ਜਿਹਾ ਰਾਜ ਇਕ ਦਿਨ ਵਾਸਤੇ ਵੀ ਨਹੀਂ ਰਹਿਣਾ ਚਾਹੀਦਾ।" ਪਰ ਉਹ ਇਹ ਕੁਝ ਆਖ ਹੀ ਸਕਦੇ ਸਨ, ਰਾਜ ਨੂੰ ਉਲਟਾਉਣ ਵਾਸਤੇ ਉਨ੍ਹਾਂ ਕੋਲ ਕੋਈ ਸ਼ਕਤੀ ਨਹੀਂ ਸੀ ਤੇ ਨਾ ਹੀ ਉਹ ਕੋਈ ਬਗ਼ਾਵਤ ਹੀ ਕਰ ਸਕਦੇ ਸਨ।

ਬੰਦਾ ਸਿੰਘ ਬਹਾਦਰ, ਭਾਈ ਬਾਜ ਸਿੰਘ ਤੇ ਫ਼ਤਿਹ ਸਿੰਘ ਆਦਿਕ ਨੂੰ ਤ੍ਰਿਪੋਲੀਆ ਦੇ ਬੰਦੀਖ਼ਾਨਿਆਂ ਵਿਚੋਂ ਬਾਹਰ ਕਢਿਆ ਗਿਆ। ਬੰਦਾ ਸਿੰਘ ਨੂੰ ਉਹ ਸੁਨਹਿਰੀ ਚੋਲਾ ਪਾਇਆ ਗਿਆ, ਜੋ ਦਿੱਲੀ ਵਿਚ ਦਾਖ਼ਲ ਹੋਣ ਵੇਲੇ ਪਾਇਆ ਹੋਇਆ ਸੀ। ਉਹ ਬੰਦ ਪਿੰਜਰੇ ਵਿਚ ਹੀ ਬੰਦ ਸੀ। ਉਹਦਾ ਪਿੰਜਰਾ ਹਾਥੀ ਉਤੇ ਰੱਖ ਦਿੱਤਾ ਗਿਆ। ਬਾਕੀ ਦੇ ਸਿੰਘਾਂ ਨੂੰ ਇਕ ਗੱਡੇ ਉਤੇ ਬਿਠਾ ਦਿੱਤਾ ਗਿਆ। ਅੱਗੇ ਪਿੱਛੇ ਅਗਿਣਤ ਮੁਗ਼ਲ ਫ਼ੌਜ ਦੇ ਸਿਪਾਹੀ ਸਨ। ਲਾਲ ਕਿਲ੍ਹੇ ਤੋਂ ਜਲੂਸ ਦੀ ਸ਼ਕਲ ਵਿਚ ਇਨ੍ਹਾਂ ਨੂੰ ਮੀਰ ਆਤਿਸ਼ ਨੇ ਤੋਰਿਆ। ਜਿਸ ਵੇਲੇ ਜਲੂਸ ਚਾਂਦਨੀ ਚੌਕ ਦੀ ਕੋਤਵਾਲੀ ਕੋਲ ਪੁੱਜਾ ਤਾਂ ਸਿੰਘਾਂ ਦਿਆਂ ਦਿਲਾਂ ਵਿਚੋਂ ਇਹ ਜੋਦੜੀਆਂ ਨਿਕਲ ਰਹੀਆਂ ਸਨ: "ਧਰਮ ਰਖਯਕ, ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਤੇਗ ਬਹਾਦਰ ਜੀ, ਅਸੀਂ ਤੇਰੇ ਨਿਮਾਣੇ ਜਹੇ ਸੇਵਕ ਹਾਂ। ਅਸੀਂ ਅਧੂਰੇ ਜਹੇ ਸਿਖ ਤੇਰੇ ਦੱਸੇ ਰਾਹ 'ਤੇ ਤੁਰਨ ਲੱਗੇ ਹਾਂ। ਅਸੀਂ ਧਰਮ ਤੇ ਦੇਸ਼ ਖ਼ਾਤਰ ਸ਼ਹੀਦ ਹੋਣ ਚੱਲੇ ਹਾਂ, ਆਪ ਨੇ ਹੱਥ ਦੇ ਕੇ ਸਬਰ ਤੇ ਸਿਦਕ ਨੂੰ ਕਾਇਮ ਰੱਖਣਾ। ਅੰਗ ਸੰਗ ਹੋ ਕੇ ਸਾਡੀ ਸਹਾਇਤਾ ਕਰਨੀ। ਹੇ ਦਾਤਾ! ਸਾਡੀ ਤੀਬਰ ਇੱਛਾ ਇਹੋ ਹੈ ਕਿ ਭਾਰਤ ਦੀ ਪਵਿੱਤਰ ਭੂਮੀ ਪਰਦੇਸੀਆਂ ਦੇ ਜ਼ੁਲਮ ਤੇ ਦਬਾਉ ਕੋਲੋਂ ਅਜ਼ਾਦ ਹੋਵੇ, ਖ਼ਾਲਸੇ ਦੇ ਬੋਲ-ਬਾਲੇ ਚੜ੍ਹਦੀਆਂ ਕਲਾਂ ਵਿਚ ਰਹਿਣ, ਸ੍ਰੀ ਗੁਰੂ ਨਾਨਕ ਦੇਵ ਜੀ ਦੇ ਲਾਏ ਸਿੱਖੀ ਦੇ ਬੂਟੇ ਦਾ ਜਗਤ ਵਿਚ ਵਿਸਥਾਰ ਹੋਵੇ ਅਤੇ ਮਾੜਿਆਂ ਨੂੰ ਤਕੜੇ ਤੰਗ ਨਾ ਕਰ ਸਕਣ। ਸਾਡੇ 'ਤੇ ਮਿਹਰ ਰੱਖੀਂ, ਦਾਤਾ! ਅਸੀਂ ਤੇਰੇ ਅਦਨੇ ਜਹੇ ਸਿਖ ਹਾਂ।" ਇਉਂ ਸਿੰਘਾਂ ਦੇ ਮਨ ਆਪਣੇ ਸਤਿਗੁਰ ਦੇ ਚਰਨਾਂ ਨਾਲ ਜੁੜ ਗਏ ਸਨ। ਮਨੁੱਖ, ਮਨੁੱਖ ਹੀ ਹੈ। ਕਈ ਵਾਰ ਇਹ ਭੈ ਤੇ ਲਾਲਚ ਦੇ ਅਸਰ ਹੇਠ ਸਿਦਕੋਂ ਡੋਲ ਵੀ ਸਕਦਾ ਹੈ। ਇਸ ਵਾਸਤੇ ਸਿਖ ਸਦਾ ਗੁਰੂ ਆਸਰੇ ਅਕਾਲ ਪੁਰਖ ਅੱਗੇ ਅਰਦਾਸ ਬੇਨਤੀ ਕਰਦੇ ਰਹਿੰਦੇ ਹਨ ਅਤੇ ਸੱਚੇ ਹਿਰਦੇ ਨਾਲ ਕੀਤੀ ਹੋਈ ਅਰਦਾਸ-ਬੇਨਤੀ ਕਦੀ ਬੇਅਰਥ ਨਹੀਂ ਜਾਂਦੀ।

ਜਲੂਸ ਅੱਗੇ ਤੁਰਿਆ। ਦਿੱਲੀ ਦੇ ਸਭ ਵਸਨੀਕਾਂ ਨੇ ਦੇਖਿਆ ਕਿ ਧਰਮ ਦੀ ਖ਼ਾਤਰ ਮੌਤ ਨੂੰ ਵਿਆਹੁਣ ਵਾਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਸਪੁੱਤਰ ਜਾ ਰਹੇ ਹਨ। ਉਹ ਸਬਰ-ਸ਼ੁਕਰ ਨਾਲ ਖੀਵੇ ਹੋਏ ਗੁਰ-ਚਰਨਾਂ ਵਿਚ ਸੁਰਤੀਆਂ ਜੋੜੀ ਚੁੱਪ-ਚਾਪ ਅਸਹਿ ਨਿਰਾਦਰ ਨੂੰ ਵੀ ਸਹਿੰਦੇ ਗਏ। ਜੇ ਕਿਸੇ ਨੇ ਉਨ੍ਹਾਂ ਦੇ ਦਿਲ ਦੀ ਹਾਥ ਲੈਣ ਵਾਸਤੇ ਆਖਿਆ, "ਸਿੰਘੋ! ਤੁਸੀਂ ਤਾਂ ਹੋਰ ਘੜੀ ਨੂੰ ਕਤਲ ਕੀਤੇ ਜਾਓਗੇ?" ਤਾਂ ਅੱਗੋਂ ਬੜੇ ਖੇੜੇ ਵਿਚ ਮੁਸਕਰਾਂਦੇ ਹੋਏ ਉੱਤਰ ਦੇਂਦੇ ਗਏ, "ਕਤਲ ਹੋਣ ਤੇ ਸਾਨੂੰ ਖ਼ੁਸ਼ੀ ਪ੍ਰਾਪਤ ਹੋਵੇਗੀ। ਮੌਤ ਪਿੱਛੋਂ ਨਵਾਂ ਜੀਵਨ ਮਿਲਦਾ ਹੈ। ਅਸੀਂ ਮੌਤ-ਲਾੜੀ ਨੂੰ ਪਰਨਾਉਣ ਚੱਲੇ ਆਂ।"

ਦਿੱਲੀ ਸ਼ਹਿਰ ਦੇ ਸਾਰੇ ਵੱਡੇ ਬਾਜ਼ਾਰਾਂ ਵਿਚ-ਦੀ ਫਿਰਦਾ ਹੋਇਆ ਅਜ਼ਾਦੀ ਦੇ ਪਰਵਾਨਿਆਂ ਦਾ ਇਹ ਜਲੂਸ ਕੁਤਬ ਮੀਨਾਰ ਕੋਲ ਪੁੱਜਾ। ਉਥੇ ਬਾਦਸ਼ਾਹ ਸ਼ਾਹ ਆਲਮ, ਬਹਾਦਰ ਸ਼ਾਹ ਦੀ ਕਬਰ ਹੈ। ਉਸ ਕਬਰ ਦੇ ਚੌਗਿਰਦੇ ਫੇਰ ਕੇ ਬੰਦਾ ਸਿੰਘ ਨੂੰ ਹਾਥੀ ਉਤੋਂ ਹੇਠਾਂ ਉਤਾਰ ਦਿੱਤਾ ਗਿਆ। ਉਹ ਚੌਕੜੀ ਮਾਰ ਕੇ ਧਰਤੀ 'ਤੇ ਬੈਠ ਗਿਆ। ਉਸ ਦੇ ਚਿਹਰੇ 'ਤੇ ਨਿਰਾਲੇ ਨੂਰ ਦੀ ਇਕ ਲਹਿਰ ਆਈ। ਅੱਖਾਂ ਵਿਚ ਮਸਤੀ ਤੇ ਮੱਥੇ ਉਤੇ ਖੇੜਾ ਆਇਆ। ਦੇਖਣ ਵਾਲੇ ਹੈਰਾਨ ਹੋਏ ਕਿ ਮੌਤ ਦੇ ਘਾਟ 'ਤੇ ਬੈਠਾ ਹੋਇਆ ਵੀ ਇਹ ਬੰਦਾ ਐਡਾ ਖ਼ੁਸ਼ ਹੈ। ਜਿਵੇਂ ਡੁੱਬ ਰਿਹਾ ਸੂਰਜ ਆਪਣੇ ਚਿਹਰੇ ਉਤੇ ਉਹੋ ਜਹੀ ਹੀ ਲਾਲੀ ਲਿਆਉਂਦਾ ਹੈ, ਜਿਹੋ ਜਹੀ ਉਸ ਦੇ ਉਦੈ ਹੋਣ ਵੇਲੇ ਹੁੰਦੀ ਹੈ, ਤਿਵੇਂ ਸ਼ਹੀਦ ਹੋਣ ਵੇਲੇ ਵੀ ਬੰਦਾ ਸਿੰਘ ਦੇ ਚਿਹਰੇ 'ਤੇ ਖ਼ੁਸ਼ੀ ਦੀ ਉਹ ਝਲਕ ਸੀ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲੋਂ ਅੰਮ੍ਰਿਤ ਛਕਣ ਵੇਲੇ। ਗੁਰੂ ਜੀ ਦੀਆਂ ਕੁਰਬਾਨੀਆਂ, ਮਿਹਰਬਾਨੀਆਂ ਤੇ ਹਦਾਇਤਾਂ ਵੱਲ ਖ਼ਿਆਲ ਕਰ ਕੇ ਉਹ ਚੜ੍ਹਦੀਆਂ ਕਲਾਂ ਵਿਚ ਰਿਹਾ।

ਇਬਰਾਹੀਮ ਖ਼ਾਨ ਅੱਗੇ ਹੋਇਆ ਤੇ ਬੋਲਿਆ, "ਆਪਣੇ ਆਪ ਨੂੰ ਗੁਰੂ ਦਾ ਬੰਦਾ ਸਮਝਣ ਵਾਲੇ, ਤੈਨੂੰ ਪਤਾ ਹੋਣਾ ਚਾਹੀਦਾ ਹੈ ਕਿ ਹੁਣ ਤੂੰ ਅਬੁੱਲ ਮੁਜ਼ੱਫਰ ਮੁਅਈਉਦੀਨ ਮੁਹੰਮਦ ਫ਼ਰਖ਼ਸੀਅਰ ਬਾਦਸ਼ਾਹ ਦੇ ਹੁਕਮ ਨਾਲ ਕਤਲ ਕੀਤਾ ਜਾ ਰਿਹਾ ਹੈਂ। ਬਾਦਸ਼ਾਹ ਵਿਰੁੱਧ ਤੂੰ ਬਗ਼ਾਵਤ ਕੀਤੀ ਹੈ ਤੇ ਬਾਗ਼ੀ ਨੂੰ ਸਜ਼ਾਏ-ਮੌਤ ਦਿੱਤੀ ਜਾਂਦੀ ਹੈ। ਪਰ ਆਲਮ ਪਨਾਹ ਤੇਰੇ 'ਤੇ ਕੁਝ ਮਿਹਰਬਾਨੀ ਕਰ ਕੇ ਤੇਰੀ ਸਜ਼ਾਏ-ਮੌਤ ਨੂੰ ਮਨਸੂਖ਼ ਕਰਨ ਨੂੰ ਤਿਆਰ ਹਨ, ਜੇ ਤੂੰ ਇਸਲਾਮ ਨੂੰ ਕਬੂਲਣ ਵਾਸਤੇ ਤਿਆਰ ਹੋ ਜਾਏਂ। ਸੋ ਤੇਰੇ ਸਾਹਮਣੇ ਦੋ ਚੀਜ਼ਾਂ ਹਾਜ਼ਰ ਹਨ: ਇਸਲਾਮ ਤੇ ਮੌਤ। ਦੱਸ, ਦੋਹਾਂ ਵਿਚੋਂ ਕਿਸ ਨੂੰ ਕਬੂਲਣਾ ਈ?"

"ਮੌਤ ਨੂੰ!" ਬੰਦਾ ਸਿੰਘ ਨੇ ਉੱਤਰ ਦਿੱਤਾ।

"ਮੌਤ ਲੈ ਕੇ ਔਖਾ ਹੋਵੇਂਗਾ," ਇਬਰਾਹੀਮ ਨੇ ਆਖਿਆ।

"ਨਹੀਂ, ਸਗੋਂ ਬੜਾ ਅਨੰਦ ਆਵੇਗਾ।"

"ਹੱਛਾ!"

"ਹਾਂ, ਠੀਕ ਹੈ।"

"ਚੰਗਾ ਫਿਰ ਦੇਖ ਤੇਰੀ ਮੌਤ ਕਿਵੇਂ ਕੀਤੀ ਜਾਂਦੀ ਹੈ!" ਬੜੇ ਗ਼ੁੱਸੇ ਨਾਲ ਮੱਥੇ ਉਤੇ ਕਈ ਤਿਊੜੀਆਂ ਪਾ ਕੇ ਇਬਰਾਹੀਮ ਖ਼ਾਨ ਬੋਲਿਆ।

"ਜਿਨ੍ਹਾਂ ਦੇ ਮਨ ਤਕੜੇ ਹੁੰਦੇ ਹਨ ਉਨ੍ਹਾਂ ਦੇ ਤਨਾਂ ਨੂੰ ਭਾਵੇਂ ਕਿੰਨਾ ਕਸ਼ਟ ਦਿੱਤਾ ਜਾਏ, ਉਹ ਮਹਿਸੂਸ ਨਹੀਂ ਕਰਦੇ। ਅਕਾਲ ਪੁਰਖ ਦੀ ਮਿਹਰ ਤੇ ਗੁਰੂ ਦੀ ਸਿਖਿਆ ਮੈਨੂੰ ਚਟਾਨ ਵਾਂਗ ਅਹਿਲ ਰੱਖੇਗੀ।" ਬੰਦਾ ਸਿੰਘ ਨੇ ਉੱਤਰ ਦਿੱਤਾ।

"ਦੇਖ ਲਵਾਂਗਾ।"

"ਫਿਰ ਢਿਲ ਨਾ ਕਰ।"

ਉਸ ਵੇਲੇ ਇਬਰਾਹੀਮ ਖ਼ਾਨ ਨੇ ਕੋਤਵਾਲ ਸਰਬਰਾਹ ਖ਼ਾਨ ਨੂੰ ਨੇੜੇ ਸੱਦ ਕੇ ਆਖਿਆ, "ਇਸ ਦੇ ਬੱਚੇ ਨੂੰ ਲੈ ਆ।"

"ਬਹੁਤ ਹੱਛਾ!" ਆਖ ਕੇ ਸਰਬਰਾਹ ਖ਼ਾਨ ਉਥੋਂ ਤੁਰ ਗਿਆ।

ਥੋੜੇ ਚਿਰ ਪਿੱਛੋਂ ਬੰਦਾ ਸਿੰਘ ਦੇ ਚਾਰ ਸਾਲ ਦੇ ਮਸੂਮ ਬੱਚੇ ਅਜੈ ਸਿੰਘ ਨੂੰ ਉਹ ਜ਼ਾਲਮ ਲੈ ਆਇਆ। ਪਿਆਰੀ ਮਾਂ ਦੀ ਗੋਦੀ ਤੋਂ ਵਿਛੜ ਕੇ ਉਹ ਅਨ-ਖਿੜਿਆ ਫੁੱਲ ਕੁਮਲਾ ਰਿਹਾ ਸੀ। ਉਸ ਡੌਰ-ਭੌਰ ਹੋਏ ਨੂੰ ਬੰਦਾ ਸਿੰਘ ਦੀ ਗੋਦ ਵਿਚ ਰੱਖ ਦਿੱਤਾ ਗਿਆ। ਬੱਚਾ ਡਡਿਆ ਕੇ ਬੰਦਾ ਸਿੰਘ ਦੇ ਗਲ ਚੰਬੜ ਗਿਆ। "ਪਿਤਾ ਜੀ!" ਆਖਦਾ ਹੋਇਆ ਉਹ ਆਪਣੇ ਪਿਤਾ ਦੇ ਧੜਕਦੇ ਸੀਨੇ ਨਾਲ ਲੱਗ ਗਿਆ। ਪੂਰੇ ਛਿਆਂ ਮਹੀਨਿਆਂ ਪਿੱਛੋਂ ਉਹ ਬਾਲ ਬਾਪ ਦੀ ਗੋਦੀ ਆਇਆ ਸੀ।

ਬੰਦਾ ਸਿੰਘ ਬਾਪ ਸੀ। ਵਤਸਲ ਪਿਆਰ ਨੇ ਉਸ ਨੂੰ ਰਤਾ ਚੂੰਢੀ ਵੱਢੀ। ਉਸ ਦੇ ਦਿਲ ਨੇ ਕੁਝ ਕੁ ਮਹਿਸੂਸ ਕੀਤਾ, "ਕੀ ਇਹ ਸੁੰਦਰ ਤੇ ਮਸੂਮ ਫੁੱਲ ਹੁਣੇ ਮਲੀਆ-ਮੇਟ ਕਰ ਦਿੱਤਾ ਜਾਏਗਾ?" ਪਰ ਉਸੇ ਵੇਲੇ ਚੇਤਾ ਆ ਗਿਆ, "ਮੈਂ ਦੇਸ਼ ਤੇ ਧਰਮ ਵਾਸਤੇ ਮਰਨ ਆਇਆ ਹਾਂ ਤੇ ਪਿਆਰ ਕਰਨ ਵਾਸਤੇ ਨਹੀਂ। ਮੇਰੇ ਸਾਹਮਣੇ ਪਰਤਾਵੇ ਦੀ ਘੜੀ ਹੈ। ਮੈਨੂੰ ਜੇਤੂ ਬਣਨਾ ਚਾਹੀਦਾ ਹੈ। ਹਾਰਨ

ਵਾਲਿਆਂ ਵਾਸਤੇ ਨਾ ਜਗਤ ਵਿਚ ਸੁਖ ਹੁੰਦਾ ਹੈ ਤੇ ਨਾ ਦਰਗਾਹੇ ਢੋਈ। ਪੁੱਤਰ-ਪਿਆਰ ਬਦਲੇ ਮੈਂ ਕਿਤੇ ਜੀਵਨ ਨੂੰ ਕਲੰਕਤ ਨਾ ਕਰ ਲਵਾਂ।"

ਏਨੇ ਚਿਰ ਨੂੰ ਕਸਾਈ ਇਬਰਾਹੀਮ ਖ਼ਾਨ ਨੇ ਇਕ ਤਿੱਖੀ ਛੁਰੀ ਬੰਦਾ ਸਿੰਘ ਵੱਲ ਕੀਤੀ ਤੇ ਆਖਿਆ, "ਇਸ ਬੱਚੇ ਦਾ ਪੇਟ ਚੀਰ ਕੇ ਦਿਲ ਬਾਹਰ ਕੱਢ ਦੇ।"

"ਮੈਂ ਐਸਾ ਨਹੀਂ ਕਰ ਸਕਦਾ, ਮੈਂ ਬੁੱਚੜ ਨਹੀਂ, ਗੁਰੂ ਜੀ ਦਾ ਇਕ ਸਿੰਘ ਤੇ ਬੱਚੇ ਦਾ ਬਾਪ ਹਾਂ।"

"ਜੇ ਬੱਚੇ ਨਾਲ ਹਮਦਰਦੀ ਹੈ ਤੇ ਇਸ ਨੂੰ ਜੀਂਦਾ ਦੇਖਣਾ ਚਾਹੁੰਦਾ ਹੈਂ ਤਾਂ ਮੁਸਲਮਾਨ ਹੋ ਜਾ, ਪਾਕ ਰਸੂਲ ਦਾ ਕਲਮਾ ਪੜ੍ਹ ਲੈ।"

"ਕਦੀ ਕਿਸੇ ਦੇ ਦੋ ਬਾਪ ਨਹੀਂ ਹੋਏ, ਬਾਪ ਸਦਾ ਇਕੋ ਹੁੰਦਾ ਹੈ। ਮੈਂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਪੁੱਤਰ ਹਾਂ। ਉਸ ਕੋਲੋਂ ਜੀਵਨ ਲਿਆ ਹੈ। ਮੈਂ ਉਸ ਨੂੰ ਛੱਡ ਕੇ ਕੋਈ ਹੋਰ ਨਵਾਂ ਬਾਪ ਨਹੀਂ ਬਣਾ ਸਕਦਾ। ਤੁਹਾਡੀ ਜਿਵੇਂ ਇੱਛਾ ਹੈ, ਜ਼ੁਲਮ ਕਰੋ। ਮਸੂਮਾਂ ਤੇ ਨਿਰਦੋਸ਼ੇ ਬਾਲਾਂ ਦੀ ਜਾਨ ਲੈਣ ਵਾਲਾ ਧਰਮ ਤੇ ਰਾਜ ਕਦੀ ਅਕਾਲ ਪੁਰਖ ਨੂੰ ਨਹੀਂ ਭਾ ਸਕਦਾ।"

ਬੰਦਾ ਸਿੰਘ ਦੀ ਜ਼ਬਾਨੋਂ ਇਹ ਵਾਕ ਸੁਣ ਕੇ ਮੀਰ ਆਤਿਸ਼ ਇਬਰਾਹੀਮ ਖ਼ਾਨ ਸੱਚ-ਮੁੱਚ ਆਤਿਸ਼ (ਅੱਗ) ਬਣ ਗਿਆ! ਉਸ ਦੇ ਗ਼ੁੱਸੇ ਦੀ ਅੱਗ ਨੇ ਉਸ ਦੇ ਅੰਦਰੋਂ ਮਨੁੱਖਤਾ ਨੂੰ ਸਾੜ ਦਿੱਤਾ। ਉਹਦਾ ਦਿਲ ਲਹੂ-ਮਾਸ ਦਾ ਲੋਥੜਾ ਨਾ ਰਿਹਾ, ਸਗੋਂ ਜੜ੍ਹ-ਪੱਥਰ ਬਣ ਗਿਆ। ਨਹੀਂ ਨਹੀਂ, ਉਹ ਇਕ ਖ਼ੂੰਖ਼ਾਰ ਪਸ਼ੂ ਹੋ ਗਿਆ। ਬਘਿਆੜ ਦਾ ਰੂਪ ਧਾਰ ਕੇ ਉਸ ਨੇ ਆਪਣੇ ਇਕ ਹੱਥ ਵਿਚ ਘੁਟ ਕੇ ਛੁਰੀ ਤੇ ਦੂਸਰੇ ਹੱਥ ਨਾਲ ਮਸੂਮ ਬਾਲ ਨੂੰ ਲੱਤੋਂ ਫੜ ਕੇ ਖਿੱਚ ਲਿਆ। ਬੰਦਾ ਸਿੰਘ ਦੇ ਹੱਥ ਢਿੱਲੇ ਹੋ ਗਏ। ਉਸ ਨੇ ਆਪਣੀ ਆਤਮਾ ਨੂੰ ਤਕੜਿਆਂ ਰੱਖਣ ਵਾਸਤੇ ਬਾਣੀ ਦਾ ਪਾਠ ਕਰਨਾ ਸ਼ੁਰੂ ਕਰ ਦਿੱਤਾ। ਕੇਹਾ ਅਜਬ ਤਮਾਸ਼ਾ ਹੈ! ਬਾਪ ਦੇ ਸਾਹਮਣੇ ਪੁੱਤਰ ਦਾ ਪੇਟ ਚੀਰਿਆ ਜਾਣ ਲੱਗਾ।

ਸੂਰਜ ਦੇ ਚਾਨਣ ਵਿਚ ਖਲੋਤੇ ਹਜ਼ਾਰਾਂ ਲੋਕ ਦੇਖਦੇ ਸਨ। ਜਿਸ ਵੇਲੇ ਇਬਰਾਹੀਮ ਖ਼ਾਨ ਮੀਰ ਆਤਿਸ਼ ਨੇ ਬੱਚੇ ਦਾ ਝੱਗਾ ਪਾੜ ਕੇ ਪਰੇ ਸੁੱਟ ਦਿੱਤਾ ਤੇ ਛਾਤੀ ਹੇਠਾਂ ਛੁਰੀ ਖੋਭ ਕੇ ਸਾਰਾ ਪੇਟ ਚੀਰ ਸੁਟਿਆ ਤਾਂ ਸਾਰੇ ਦਰਸ਼ਕ ਸਿਰ ਤੋਂ ਪੈਰਾਂ ਤਕ ਕੰਬ ਗਏ। ਕਈਆਂ ਦੀ ਜ਼ਬਾਨੋਂ ਨਿਕਲਿਆ, "ਵੱਡਾ ਕਹਿਰ! ਭਾਰੀ ਗੁਨਾਹ!" ਸੂਰਜ ਦੇਵਤਾ ਇਹ ਕਹਿਰ ਦੇਖ ਕੇ ਰੁਕ ਗਿਆ। ਉਸ ਨੇ

ਆਪਣੀ ਸਾਰੀ ਗਰਮੀ ਸੁੱਟ ਦਿੱਤੀ, ਤਾਕਿ ਪਾਪ ਕਰਨ ਵਾਲਿਆਂ ਨੂੰ ਸਾੜ ਕੇ ਸੁਆਹ ਕਰ ਦੇਵੇ।

ਪੇਟ ਚੀਰਨ ਕਰਕੇ ਬੱਚਾ ਤੜਪ ਤੜਪ ਕੇ ਠੰਢਾ ਹੋ ਗਿਆ। ਪਰ ਬੰਦਾ ਸਿੰਘ ਦੀ ਅੱਖੋਂ ਇਕ ਅੱਥਰੂ ਨਹੀਂ ਕਿਰੀ। ਉਹ ਅਹਿੱਲ ਪੱਥਰ ਦੀ ਮੂਰਤ ਬਣ ਕੇ ਬੈਠਾ ਰਿਹਾ। ਇਬਰਾਹੀਮ ਨੇ ਆਂਦਰਾਂ ਨੂੰ ਪਰੇ ਕਰ ਕੇ ਬੱਚੇ ਦੇ ਨਿੱਕੇ ਜਹੇ ਦਿਲ ਨੂੰ ਛੁਰੀ ਨਾਲ ਕਟਿਆ। ਉਹ ਦਿਲ ਹੁਣ ਧੜਕਦਾ ਨਹੀਂ ਸੀ, ਸਗੋਂ ਉਹ ਇਕ ਮਾਸ ਦਾ ਲੋਥੜਾ ਸੀ। ਉਹ ਚੁੱਕ ਕੇ ਬੰਦਾ ਸਿੰਘ ਦੇ ਮੂੰਹ ਵਿਚ ਆ ਦਿੱਤਾ। ਆਹ! ਬੱਚੇ ਦਾ ਦਿਲ ਬਾਪ ਦੇ ਮੂੰਹ ਵਿਚ! ਜੋਗੀ ਬਾਪ ਘਬਰਾਇਆ ਨਾ। ਆਤਮਕ ਬਲ ਆਸਰੇ ਉਹ ਅਡੋਲ ਰਿਹਾ। ਧਰਮ ਤੇ ਦੇਸ਼ ਨੂੰ ਔਲਾਦ ਨਾਲੋਂ ਪਿਆਰਾ ਜਾਣ ਕੇ ਅਹਿੱਲ ਰਿਹਾ।

ਦਿਲ ਦਾ ਟੁਕੜਾ ਮੂੰਹ ਵਿਚ ਦੇ ਕੇ ਕਠੋਰ-ਚਿਤ ਇਬਰਾਹੀਮ ਨੇ ਬੰਦਾ ਸਿੰਘ ਨੂੰ ਫਿਰ ਪੁੱਛਿਆ, "ਅਜੇ ਵੀ ਮੁਸਲਮਾਨ ਬਣਨ ਨੂੰ ਤਿਆਰ ਹੈਂ ਜਾਂ ਨਹੀਂ ?"

ਬੰਦਾ ਸਿੰਘ ਨੇ ਸਿਰ ਫੇਰ ਦਿੱਤਾ।

"ਅੱਛਾ! ਅਜੇ ਵੀ ਹੱਠ ਨਹੀਂ ਛੱਡਦਾ!" ਇਬਰਾਹੀਮ ਬੜੇ ਰੋਹ ਨਾਲ ਬੋਲਿਆ, "ਮੈਂ ਤੇਰਾ ਹੱਠ ਵੀ ਹੁਣੇ ਵੇਖ ਲੈਂਦਾ ਹਾਂ।"

ਬੰਦਾ ਸਿੰਘ ਤਾਂ ਕੁਝ ਨਾ ਬੋਲਿਆ। ਪਰ ਲੋਕਾਂ ਦੇ ਇਕੱਠ ਵਿਚੋਂ ਕਿਸੇ ਰੱਬ ਦੇ ਪਿਆਰੇ ਨੇ ਉੱਚੀ ਅਵਾਜ਼ ਦਿੱਤੀ, "ਧਰਮੀ ਪੁਰਸ਼ ਪਵਿੱਤਰ ਹੱਠ ਨੂੰ ਨਹੀਂ ਛੱਡਦੇ ਹੁੰਦੇ। ਇਸ ਬੱਚੇ ਦਾ ਖ਼ੂਨ ਬਾਦਸ਼ਾਹ ਦੇ ਸਿਰ ਚੜ੍ਹ ਗਿਆ ਹੈ। ਅਰਸ਼ਾਂ ਵਿਚ ਵੀ ਹਾਹਾਕਾਰ ਮਚ ਗਈ ਹੈ। ਬੰਦਾ ਸਿੰਘ ਦਾ ਕਤਲ ਮੁਗ਼ਲ ਰਾਜ ਨੂੰ ਖ਼ਤਮ ਕਰ ਕੇ ਛੱਡੇਗਾ।...ਰਹੇ ਨਾਮ ਅੱਲਾ ਦਾ।"

ਮੁਗ਼ਲ ਸਿਪਾਹੀਆਂ ਨੇ ਇਹ ਸੁਣ ਕੇ ਸ਼ੋਰ ਮਚਾ ਦਿੱਤਾ, "ਮਾਰੋ, ਫੜੋ। ਇਹ ਕਾਫ਼ਰ ਕੌਣ ਹੈ ?" ਪਰ ਉਹ ਅਵਾਜ਼ ਦੇਣ ਵਾਲਾ ਭੀੜ-ਭੜੱਕੇ ਵਿਚ ਗੁੰਮ ਹੋ ਗਿਆ ਅਤੇ ਕੋਈ ਵੀ ਉਸ ਨੂੰ ਨਾ ਲੱਭ ਸਕਿਆ।

ਇਬਰਾਹੀਮ ਖ਼ਾਨ ਆਪ ਹੁਣ ਪਿੱਛੇ ਹੱਟ ਗਿਆ। ਜੱਲਾਦ ਨੂੰ ਹੁਕਮ ਦਿੱਤਾ, "ਚਾਕੂ ਦੀ ਨਸ਼ਤਰ ਨਾਲ ਪਹਿਲਾਂ ਇਸ ਦੀ ਸੱਜੀ ਅੱਖ ਕੱਢ ਤੇ ਫਿਰ ਖੱਬੀ।"

ਜੱਲਾਦ ਨੇ ਚਾਕੂ ਮਾਰ ਕੇ ਬੰਦਾ ਸਿੰਘ ਦੀਆਂ ਦੋਵੇਂ ਅੱਖਾਂ ਇਕ ਇਕ

ਕਰ ਕੇ ਕੱਢ ਸੁੱਟੀਆਂ। ਡੇਲੇ ਬਾਹਰ ਆ ਗਏ। ਲਹੂ ਦੀਆਂ ਤਤੀਰੀਆਂ ਚੱਲ ਪਈਆਂ। ਉਹ ਲਹੂ ਬੰਦਾ ਸਿੰਘ ਦੇ ਸੁਨਹਿਰੇ ਚੋਲੇ ਨੂੰ ਲਾਲ ਕਰਨ ਲੱਗਾ। ਪਰ ਗੁਰੂ ਦੇ ਲਾਲ ਨੇ ਨਾ ਜ਼ਬਾਨੋਂ 'ਹਾਇ' ਆਖੀ ਤੇ ਨਾ ਹੀ ਜੱਲਾਦ ਦੇ ਹੱਥਾਂ ਨੂੰ ਰੋਕਣ ਦਾ ਜਤਨ ਕੀਤਾ। ਇਹ ਭਿਆਨਕ ਝਾਕੀ ਦੇਖ ਕੇ ਦਰਸ਼ਕਾਂ ਉਤੇ ਮੌਤ ਵਰਗੀ ਚੁੱਪ ਛਾ ਗਈ। ਸਾਰੇ ਪੱਥਰ ਦੀਆਂ ਮੂਰਤਾਂ ਬਣ ਗਏ। ਅਧਿਓਂ ਬਹੁਤਿਆਂ ਦੀਆਂ ਅੱਖਾਂ ਭਰ ਆਈਆਂ। ਪਰ ਮੁਗ਼ਲ ਦੀ ਤਲਵਾਰ ਤੋਂ ਡਰਦੇ ਹੋਏ ਉਹ ਅੱਥਰੂ ਵੀ ਪਰਗਟ ਨਹੀਂ ਸਨ ਹੋਣ ਦੇਣਾ ਚਾਹੁੰਦੇ।

ਅੱਖਾਂ ਵਲੋਂ ਵਿਹਲਿਆਂ ਹੋ ਕੇ ਜੱਲਾਦ ਨੇ ਬੰਦਾ ਸਿੰਘ ਦੇ ਖੱਬੇ ਪੈਰ ਨੂੰ ਲੱਤ ਨਾਲੋਂ ਵੱਖਰਿਆਂ ਕਰ ਦਿੱਤਾ। ਲੱਤ ਵਿਚੋਂ ਇੰਜ ਲਹੂ ਵਗਣ ਲੱਗਾ ਜਿਵੇਂ ਕਿਸੇ ਨਾਲ ਵਿਚੋਂ ਸੂਹਾ ਪਾਣੀ ਨਿਕਲ ਤੁਰਦਾ ਹੈ। ਉਸ ਲਹੂ ਨਾਲ ਧਰਤੀ ਰੰਗੀਜੀ ਜਾਣ ਲੱਗੀ। ਜ਼ਾਲਮ ਨੂੰ ਅਜੇ ਵੀ ਸਬਰ ਨਾ ਆਇਆ। ਗੁੱਟਾਂ ਤੋਂ ਰਤਾ ਕੁ ਉਪਰ ਕਰ ਕੇ ਬਾਹਵਾਂ ਨਾਲੋਂ ਦੋਵੇਂ ਹੱਥ ਵੱਢ ਸੁੱਟੇ। ਜਦੋਂ ਹੱਥ ਵੱਢੇ ਗਏ, ਇਕ ਪੈਰ ਨਾਲ ਨਾ ਰਿਹਾ ਤੇ ਅੱਖਾਂ ਦੀ ਰੌਸ਼ਨੀ ਗੁੰਮ ਹੋ ਗਈ ਤਾਂ ਇਬਰਾਹੀਮ ਨੇ ਅੱਗੇ ਹੋ ਕੇ ਬੰਦਾ ਸਿੰਘ ਨੂੰ ਪੁੱਛਿਆ, "ਕਿਉਂ ਸਿੰਘਾ! ਅਜੇ ਵੀ ਇਸਲਾਮ ਨੂੰ ਕਬੂਲਦਾ ਹੈਂ ਕਿ ਨਹੀਂ?"

"ਮੈਂ ਅਜੇ ਵੀ ਗੁਰੂ ਜੀ ਦਾ ਸਿੰਘ ਹਾਂ! ਜਿਉਂ ਜਿਉਂ ਮੇਰੇ ਅੰਗ ਛਾਂਗੀ ਜਾਂਦੇ ਓ ਤਿਉਂ ਤਿਉਂ ਗੁਰੂ ਜੀ ਦੀ ਸਿੱਖੀ ਮੈਨੂੰ ਪਿਆਰੀ ਲੱਗ ਰਹੀ ਹੈ। ਮੈਨੂੰ ਇਸੇ ਵਿਚ ਅਨੰਦ ਆ ਰਿਹਾ ਹੈ।" ਬੰਦਾ ਸਿੰਘ ਨੇ ਉੱਤਰ ਦਿੱਤਾ।

ਲੋਹੇ ਦਾ ਪਿੰਜਰਾ ਮੰਗਵਾਇਆ ਗਿਆ। ਉਸ ਵਿਚ ਬੰਦਾ ਸਿੰਘ ਨੂੰ ਇਕ ਲੱਤ ਦੇ ਭਾਰ ਖੜ੍ਹਾ ਕਰ ਦਿੱਤਾ ਗਿਆ ਤੇ ਸਿਰ ਦੇ ਕੇਸ ਉਪਰ ਬੰਨ੍ਹ ਦਿੱਤੇ ਗਏ, ਤਾਕਿ ਹੇਠਾਂ ਨਾ ਡਿੱਗ ਸਕੇ। ਪਿੰਜਰੇ ਤੋਂ ਪੰਜ ਕੁ ਗਜ਼ ਦੂਰ ਅੱਗ ਬਾਲੀ ਗਈ। ਉਸ ਅੱਗ ਵਿਚ ਕੁੰਡੀਆਂ ਵਾਲੀਆਂ ਲੰਮੀਆਂ ਸੀਖ਼ਾਂ ਗਰਮ ਕੀਤੀਆਂ ਗਈਆਂ। ਉਨ੍ਹਾਂ ਸੀਖ਼ਾਂ ਦੇ ਕੁੰਡੇ ਅੱਗ ਰੂਪ ਲਾਲ ਹੋ ਗਏ ਤਾਂ ਜੱਲਾਦ ਨੂੰ ਹੁਕਮ ਹੋਇਆ ਕਿ ਉਹ ਬੰਦਾ ਸਿੰਘ ਦੇ ਸਰੀਰ ਦਾ ਮਾਸ ਨੋਚੇ। ਉਨ੍ਹਾਂ ਕੁੰਡਿਆਲੀਆਂ ਅੱਗ ਵਰਸਾਂਦੀਆਂ ਸੀਖ਼ਾਂ ਨਾਲ ਛਾਤੀ, ਪਸਲੀਆਂ, ਪੇਟ, ਪੱਟਾਂ ਅਤੇ ਲੱਕ ਵਿਚੋਂ ਮਾਸ ਦੀਆਂ ਬੋਟੀਆਂ ਖਿੱਚੀਆਂ ਜਾਣ ਲੱਗੀਆਂ। ਜਿਉਂ ਹੀ ਅੱਗ ਵਿਚੋਂ ਕੱਢ ਕੇ ਅੰਗਿਆਰੇ ਸੁਟਦੀਆਂ ਸੀਖ਼ਾਂ ਮਾਸ 'ਤੇ ਰੱਖੀਆਂ ਜਾਂਦੀਆਂ ਤਾਂ ਮਾਸ ਤਿੜ ਤਿੜ ਕਰਦਾ ਤੇ ਲਹੂ ਸੜ ਕੇ ਹੇਠਾਂ ਚੋਂਦਾ ਜਾਂਦਾ, ਅਤੇ ਸੀਖ਼ਾਂ ਅੰਦਰ ਧੱਸ

ਕੇ ਠੰਢੀਆਂ ਹੋ ਜਾਂਦੀਆਂ। ਫਿਰ ਕਸਾਈ ਜੱਲਾਦ ਜ਼ੋਰ ਦੀ ਉਹ ਸੀਖ਼ਾਂ ਖਿੱਚ ਲੈਂਦਾ ਤੇ ਉਨ੍ਹਾਂ ਦੀ ਥਾਂਵੇਂ ਹੋਰ ਤਪਦੀਆਂ ਤੇ ਭਖਦੀਆਂ ਸੀਖ਼ਾਂ ਭੱਠੀ 'ਚੋਂ ਕੱਢ ਕੇ ਨੰਗੇ ਪਿੰਡੇ ਵਿਚ ਖੋਭ ਦਿੰਦਾ। ਲਹੂ-ਨਿਚੜਿਆ ਮਾਸ ਸੁਕ ਕੇ ਕੋਲੇ ਵਾਂਗ ਕਾਲਾ ਪੈਂਦਾ ਜਾਂਦਾ ਸੀ। ਪਰ ਬੰਦਾ ਸਿੰਘ ਸ਼ਾਂਤ ਤੇ ਅਡੋਲ ਖਲੋਤਾ ਰਿਹਾ। ਉਸ ਨੇ ਜੱਲਾਦਾਂ ਨੂੰ ਕੋਈ ਚੰਗਾ ਮੰਦਾ ਸ਼ਬਦ ਨਾ ਆਖਿਆ। ਇਸ ਤਰ੍ਹਾਂ ਚੋਖਾ ਚਿਰ ਮਾਸ ਨੁਚੀਂਦਾ ਰਿਹਾ।

ਲਹੂ ਚੋ ਗਿਆ। ਮਾਸ ਨੋਚਿਆ ਗਿਆ। ਤਨ ਵਿਚ ਜਾਨ ਕਿੰਨਾ ਕੁ ਚਿਰ ਰਹਿਣੀ ਸੀ! ਆਖ਼ਰ ਕਲਬੂਤ ਨੂੰ ਛੱਡ ਕੇ ਭੌਰ ਉੱਡ ਗਿਆ। ਆਤਮਾ ਪਰਮਾਤਮਾ ਕੋਲ ਜਾ ਪੁੱਜੀ। ਜ਼ਾਲਮ ਨੇ ਅਹਿੱਲ ਤਨ ਨੂੰ ਦੇਖ ਕੇ ਮਹਿਸੂਸ ਕੀਤਾ ਕਿ ਹੁਣ ਮਾਸ ਨੋਚਣਾ ਫਜ਼ੂਲ ਹੈ ਤਾਂ ਜੱਲਾਦਾਂ ਨੂੰ ਹੁਕਮ ਦਿੱਤਾ ਕਿ ਤਨ ਨੂੰ ਪਿੰਜਰੇ ਵਿਚੋਂ ਬਾਹਰ ਕੱਢ ਦਿਓ। ਜਿਸ ਵੇਲੇ ਤਨ ਬਾਹਰ ਰਖਿਆ ਗਿਆ ਤਾਂ ਜੱਲਾਦ ਦੀ ਬਿਜਲੀ ਵਾਂਗ ਲਿਸ਼ਕਦੀ ਤਲਵਾਰ ਨੇ ਸਿਰ ਨੂੰ ਧੜ ਨਾਲੋਂ ਵੱਖ ਕਰ ਦਿੱਤਾ।

ਭਾਈ ਬਾਜ ਸਿੰਘ, ਫ਼ਤਿਹ ਸਿੰਘ, ਰਾਮ ਸਿੰਘ ਤੇ ਬਖ਼ਸ਼ੀ ਗੁਲਾਬ ਸਿੰਘ ਜੀ ਆਦਿਕ ਸਿੰਘਾਂ ਨੂੰ ਵੀ ਉਸੇ ਵੇਲੇ ਕਤਲ ਕਰ ਦਿੱਤਾ ਗਿਆ। ਉਨ੍ਹਾਂ ਕੋਲੋਂ ਵੀ ਪੁੱਛਿਆ ਗਿਆ ਕਿ ਕੀ ਉਹ ਮਰਨਾ ਚਾਹੁੰਦੇ ਹਨ ਜਾਂ ਮੁਸਲਮਾਨ ਹੋਣਾ? ਸਭ ਨੇ ਮਰਨਾ ਕਬੂਲਿਆ। ਸਭਸ ਨੇ ਗੁਰੂ ਜੀ ਦੀ ਪਿਆਰੀ ਸਿੱਖੀ ਬਦਲੇ ਦੁਨਿਆਵੀ ਸੁਖਾਂ ਵੱਲ ਥੁੱਕ ਦਿੱਤਾ।

ਇਨ੍ਹਾਂ ਸੂਰਬੀਰਾਂ ਸ਼ਹੀਦ ਸਿੰਘਾਂ ਦੇ ਸਰੀਰਾਂ ਨੂੰ ਵੀ ਸ਼ਹਿਰ ਦੇ ਚੌਗਿਰਦੇ ਰੁੱਖਾਂ ਨਾਲ ਟੰਗ ਦਿੱਤਾ ਗਿਆ, ਤਾਕਿ ਕਾਂ, ਕੁੱਤੇ ਤੇ ਗਿਰਝਾਂ ਇਨ੍ਹਾਂ ਦੇ ਮਾਸ ਨੂੰ ਚੂੰਡ ਚੂੰਡ ਕੇ ਖਾਣ। ਲੋਕ ਰਤ ਦੇ ਹੰਝੂ ਕੇਰਦੇ ਘਰਾਂ ਨੂੰ ਮੁੜ ਗਏ।

× × × ×

ਬਾਦਸ਼ਾਹ ਅਤੇ ਉਸ ਦੇ ਵਜ਼ੀਰ ਨੇ ਸ਼ਾਹੀ ਮੌਲਵੀ ਦੇ ਆਖਣ ਉਤੇ ਇਹ ਫ਼ੈਸਲਾ ਕੀਤਾ ਕਿ ਬੰਦਾ ਸਿੰਘ ਦੀ ਧਰਮ-ਪਤਨੀ ਰਾਜਕੁਮਾਰੀ ਚੰਬਾ ਨੂੰ 'ਮਾਲੇ ਗ਼ਨੀਮਤ' ਸਮਝ ਕੇ ਇਸਲਾਮ ਵਿਚ ਦਾਖ਼ਲ ਕਰ ਲਿਆ ਜਾਏ। ਜੇ ਉਹ ਵੀ ਆਪਣੇ ਪਤੀ ਵਾਂਗ ਹੱਠ ਕਰੇ, ਇਸਲਾਮ ਨਾ ਕਬੂਲੇ ਤਾਂ ਉਸ ਨੂੰ ਕਤਲ ਕੀਤਾ ਜਾਏ। ਪਰ ਕਤਲ ਵਿਚ ਕਾਹਲ ਨਾ ਹੋਵੇ।

ਕੁਤਬ ਦੀ ਲਾਠ ਕੋਲੋਂ ਆ ਕੇ ਸਾਰੇ ਆਪੋ ਆਪਣੇ ਟਿਕਾਣਿਆਂ ਨੂੰ ਚਲੇ

ਗਏ। ਰਾਤ ਨੂੰ ਰਾਜਕੁਮਾਰੀ ਚੰਬਾ ਦੀ ਪੜਤਾਲ ਕਿਸੇ ਨਾ ਕੀਤੀ। ਅਗਲਾ ਦਿਨ ਚੜ੍ਹਿਆ। ਦੀਵਾਨੇ ਖ਼ਾਸ ਦਾ ਇਜਲਾਸ ਲੱਗਾ। ਬਾਦਸ਼ਾਹ ਦੇ ਹੁਕਮ ਨਾਲ ਦੋ ਸਿਪਾਹੀ ਭੇਜੇ ਗਏ ਕਿ ਉਹ ਰਾਜਕੁਮਾਰੀ ਨੂੰ ਦਰਬਾਰ ਵਿਚ ਹਾਜ਼ਰ ਕਰਨ, ਤਾਕਿ ਮੌਲਵੀ ਸਾਹਿਬ ਉਸ ਨੂੰ ਕਲਮਾ ਪੜ੍ਹਾ ਕੇ ਇਸਲਾਮ ਦਾ ਵਾਧਾ ਕਰਨ।

ਸਿਪਾਹੀ ਤੁਰ ਗਏ, ਪਰ ਕੋਈ ਪੰਦਰਾਂ ਕੁ ਮਿੰਟਾਂ ਪਿੱਛੋਂ ਆ ਕੇ ਇਉਂ ਕਹਿਣ ਲੱਗੇ, "ਜਹਾਂ ਪਨਾਹ! ਉਹ ਔਰਤ ਤਾਂ ਬੰਦੀਖ਼ਾਨੇ ਵਿਚ ਮਰੀ ਪਈ ਹੈ। ਉਸ ਦਾ ਸਿਰ ਪਾਟਾ ਹੋਇਆ ਹੈ। ਚੌਗਿਰਦੇ ਲਹੂ ਖਿਲਰਿਆ ਪਿਆ ਹੈ। ਤੇ ਉਸ ਦਾ ਸਾਰਾ ਸਰੀਰ ਲਕੜੀ ਵਾਂਗ ਆਕੜਿਆ ਪਿਆ ਹੈ। ਇੰਜ ਪਰਤੀਤ ਹੁੰਦਾ ਏ ਕਿ ਉਹ ਡਰ ਨਾਲ ਘਬਰਾ ਕੇ ਡਿੱਗ ਪਈ ਤੇ ਬੈਠਣ ਵਾਲੇ ਪੱਥਰ ਦੀ ਨੋਕ 'ਤੇ ਸਿਰ ਵੱਜ ਕੇ ਪਾਟ ਗਿਆ ਏ।"

ਰਾਜਕੁਮਾਰੀ ਚੰਬਾ ਦੀ ਆਤਮਾ ਪਤੀ ਤੇ ਪੁੱਤਰ ਦੀ ਆਤਮਾ ਕੋਲ ਪੁੱਜ ਚੁੱਕੀ ਸੀ। ਮੁਗ਼ਲਾਂ ਦੇ ਬੰਦੀਖ਼ਾਨਿਆਂ ਤੋਂ ਅਜ਼ਾਦ ਹੋ ਕੇ ਤਿੰਨੇ ਵਿਛੜੇ ਹੋਏ ਹੋਰ ਸਿੰਘਾਂ ਸਮੇਤ ਅਕਾਲ ਪੁਰਖ ਦੀ ਕਚਹਿਰੀ ਵਿਚ ਇਕੱਠੇ ਹੋ ਗਏ ਸਨ। ਉਹ ਸਤਿਗੁਰੂ ਦੇ ਸਾਜੇ ਨਿਵਾਜੇ ਹੋਏ ਸਿੱਖ ਆਪਣੇ ਸਿੱਖੀ ਸਿਦਕ ਨਿਭਾ ਗਏ ਅਤੇ ਆਪਣੇ ਠੀਕਰੇ ਮੁਗ਼ਲਾਂ ਦੇ ਸਿਰ ਭੰਨ ਗਏ। ਇਸ ਤਰ੍ਹਾਂ ਇਹ ਗੁਰੂ ਕੇ ਲਾਡਲੇ ਬੱਚੇ ਦੇਸ਼, ਧਰਮ ਤੇ ਕੌਮ ਬਦਲੇ ਆਪਾ ਵਾਰ ਗਏ, ਤੇ ਰਹਿੰਦੀ ਦੁਨੀਆ ਤਕ ਆਪਣੇ ਆਪ ਨੂੰ ਅਮਰ ਕਰ ਗਏ।

•

# ਅੰਤਕਾ
## (ਜ਼ੁਲਮ ਦਾ ਅੰਤ)

ਇਸ ਸ਼ਹੀਦੀ ਸਾਕੇ ਨੂੰ ਹੋਇਆਂ ਕੁਝ ਸਮਾਂ ਬੀਤ ਗਿਆ। ਕਹਿੰਦੇ ਹਨ, "ਪਾਪੀ ਕੇ ਮਾਰਨੇ ਕੋ ਪਾਪ ਮਹਾਂ ਬਲੀ ਹੈ।" ਸੋ ਉਹੀ ਹੋ ਕੇ ਰਿਹਾ। ਬਾਦਸ਼ਾਹ ਫ਼ਰਖ਼ਸੀਅਰ ਦੇ ਸਿਰ ਸ਼ਹੀਦਾਂ ਦਾ ਖ਼ੂਨ ਆ ਸਵਾਰ ਹੋਇਆ। ਜਿਨ੍ਹਾਂ ਨੂੰ ਆਪਣੇ ਬਣਾਈ ਬੈਠਾ ਸੀ, ਸਭ ਅੱਖਾਂ ਫੇਰ ਗਏ ਤੇ ਲਹੂ ਦੇ ਤਿਹਾਏ ਹੋ ਗਏ। ਭਰਾ ਦੇ ਪੁੱਤਰ ਰਫ਼ੀ-ਉਲ-ਦਰਜਾਤ ਦੇ ਇਸ਼ਾਰਿਆਂ 'ਤੇ ਸਾਰੀਆਂ ਫ਼ੌਜਾਂ ਨੱਚਣ ਲੱਗ ਪਈਆਂ। ਅਮੀਰ ਵਜ਼ੀਰ ਵੀ ਉਧਰ ਜਾ ਰਲੇ ਅਤੇ ਬਾਦਸ਼ਾਹ ਦੇ ਬਰਖ਼ਿਲਾਫ਼ ਬਗ਼ਾਵਤ ਹੋ ਗਈ।

ਹੰਕਾਰੀ ਤੇ ਅਯਾਸ਼ ਬਾਦਸ਼ਾਹ ਫ਼ਰਖ਼ਸੀਅਰ ਦੇ ਪਾਪ ਉਸ ਦੇ ਸਾਹਮਣੇ ਨੱਚ ਖਲੋਤੇ, ਘਬਰਾ ਉਠਿਆ, ਅੱਖਾਂ 'ਚੋਂ ਰਾਜ-ਮਦ ਦਾ ਨਸ਼ਾ ਉਤਰ ਗਿਆ। ਕੋਈ ਸਹਾਰਾ ਨਾ ਵੇਖ ਕੇ ਹਰਮਾਂ ਵੱਲ ਨੱਠਾ। ਬੇਗਮਾਂ ਅੱਗੇ ਵਾਸਤੇ ਪਾਏ! ਰਾਜਕੁਮਾਰੀ ਇੰਦਰਾ ਤੋਂ ਮਾਫ਼ੀਆਂ ਮੰਗੀਆਂ; ਪਰ ਕਿਸੇ ਬਾਂਹ ਨਾ ਫੜੀ। ਸਗੋਂ ਲਾਹਨਤਾਂ ਪਾਈਆਂ ਗਈਆਂ ਤੇ ਸਿੰਘਾਂ ਦੇ ਸ਼ਹੀਦੀ ਸਾਕੇ, ਬੰਦਾ ਸਿੰਘ ਦਾ ਜ਼ਾਲਮਾਨਾ ਕਤਲ ਅਤੇ ਚਾਰ ਸਾਲ ਦੇ ਮਸੂਮ ਬੱਚੇ ਦੀ ਯਾਦ ਕਰਾ ਕੇ ਦੁਰਕਾਰਿਆ ਗਿਆ।

ਬੇ-ਆਸ ਹੋ ਕੇ ਫ਼ਰਖ਼ਸੀਅਰ ਇਕ ਛੋਟੇ ਜਹੇ ਕਮਰੇ ਵਿਚ ਜਾ ਲੁਕਿਆ। ਕੁਤਬ-ਉਲ-ਮੁਲਕ, ਸੱਯਦ ਭਰਾਵਾਂ ਤੇ ਰਾਜਾ ਅਜੀਤ ਸਿਹੁੰ ਦੀਆਂ ਭੇਜੀਆਂ ਹੋਈਆਂ ਫ਼ੌਜਾਂ ਤੇ ਜਰਨੈਲਾਂ ਨੇ ਵਿਚਾਰੇ ਨੂੰ ਕੋਠੜੀ ਵਿਚ ਆ ਦਬੋਚਿਆ, ਅਤੇ ਇਹੋ ਜਹੀ ਬੁਰੀ ਦੁਰਦਸ਼ਾ ਕੀਤੀ ਗਈ, ਜਿਹੋ ਜਹੀ ਕਿਸੇ ਸੰਨ੍ਹੋਂ ਫੜੇ ਚੋਰ ਦੀ ਹੁੰਦੀ ਹੈ।

ਇਕ ਪਾਸੇ ਰਾਜਕੁਮਾਰੀ ਇੰਦਰਾ ਕਿਲ੍ਹੇ ਤੋਂ ਨਿਕਲ ਕੇ ਨੱਸੀ ਜਾ ਰਹੀ ਸੀ ਤੇ ਦੂਜੇ ਪਾਸੇ ਦੋਸ਼ੀਆਂ ਵਾਂਗ ਫ਼ਰਖ਼ਸੀਅਰ ਨੂੰ ਘਸੀਟ ਕੇ ਸ਼ਾਹੀ ਦਰਬਾਰ

ਵੱਲ ਲਿਜਾਇਆ ਜਾ ਰਿਹਾ ਸੀ। ਉਥੇ ਕਿਸੇ ਦਾਦ-ਫ਼ਰਿਆਦ ਨਾ ਸੁਣੀ, ਸਗੋਂ ਗਰਮ ਸਲਾਈਆਂ ਨਾਲ ਅੱਖਾਂ ਕੱਢ ਕੇ ਅੰਨ੍ਹਾ ਕਰ ਦਿੱਤਾ ਗਿਆ, ਅੜੇ ਫਿਰ ਉਸੇ ਤ੍ਰਿਪੋਲੀਏ ਦੀ ਨਰਕ-ਕੋਠੜੀ ਵਿਚ ਸੁੱਟ ਦਿੱਤਾ ਗਿਆ। ਉਸ ਵਿਚ ਉਹ ਤੂੱਕ ਤੂੱਕ ਕੇ ਬਹੁਤ ਬੁਰੀ ਮੌਤੇ ਮਰ ਗਿਆ ਤੇ ਅੰਤ ਉਸ ਦਾ ਮੁਰਦਾ ਵੀ ਖ਼ੁਆਰ ਕੀਤਾ ਗਿਆ।

ਇਉਂ ਸ਼ਹੀਦਾਂ ਦੀਆਂ ਲੋਥਾਂ ਨੂੰ ਰੁਲਾਉਣ ਵਾਲਾ ਪਾਪੀ ਜ਼ਾਲਮ ਆਪ ਜਿਊਂਦੇ-ਜੀ ਬੁਰੀ ਤਰ੍ਹਾਂ ਰੁਲਾਇਆ ਗਿਆ ਅਤੇ ਡਰਾ ਡਰਾ, ਘਬਰਾ ਘਬਰਾ ਤੇ ਤੜਪਾ ਤੜਪਾ ਕੇ ੨੯ ਅਪਰੈਲ ੧੭੧੯ ਨੂੰ ਕੁੱਤੇ ਦੀ ਮੌਤੇ ਮਾਰਿਆ ਗਿਆ।

•